## ਇਸੇ ਕਲਮ ਤੋਂ

ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਜ ਦਰਿਆ, ਰਬਾਬ, ਨਾਨਕੁ ਸਾਇਰ ਏਵ ਕਹਤ ਹੈ, ਗੁਰੂ ਨਾਨਕ ਜਿਨ ਸੁਣਿਆ ਪੇਖਿਆ, ਗੋਬਿੰਦ ਸਾਗਰ, ਦਸਮ ਗ੍ਰੰਥ ਦਰਸ਼ਨ, ਆਦਿ ਗ੍ਰੰਥ ਦਰਸ਼ਨ, ਵਾਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ, ਚਾਰ ਸਾਹਿਬਜ਼ਾਦੇ, ਸੰਖੇਪ ਸਿਖ ਇਤਿਹਾਸ, ਗੁਰਬਾਣੀ ਕੋਸ਼, ਪ੍ਰਸਿਧ ਪੰਜਾਬੀ, ਪੰਜਾਬੀ ਮਹਾਰਾਜਾ, ਮਹਾਂ ਕਵੀ ਸੰਤੋਖ ਸਿੰਘ, ਕਲਮ ਦੇ ਧਨੀ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਗੁਰਮੁਖੀ ਲਿਪੀ ਦਾ ਇਤਿਹਾਸ, ਪੰਜਾਬੀ ਡਾਇਰੈਕਟਰੀ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ, ਪੰਜਾਬੀ ਵਾਰਾਂ, ਪੰਜਾਬੀ ਜੰਙਾਂ, ਪੰਜਾਬੀ ਝਗੜੇ, ਪੰਜਾਬੀ ਕਿੱਸੇ, ਹਾਸ਼ਮ ਰਚਨਾਵਲੀ, ਸਾਈਂ ਬੁਲ੍ਹੇ ਸ਼ਾਹ, ਵਾਰਿਸਸ਼ਾਹ, ਮਹਾਂ ਕਵੀ ਸੰਤਰੇਣ, ਮਿਰਜ਼ੇ ਦੀਆਂ ਸੱਦਾਂ, ਬੋਲੈ ਸ਼ੇਖ ਫ਼ਰੀਦ, ਦਰਸ਼ਨ ਭਗਤ, ਬਾਬਾ ਵਜੀਦ, ਜੰਗਨਾਮਾ, ਪੰਜਾਬੀ ਕਵੀ, ਪ੍ਰਾਚੀਨ ਪੰਜਾਬੀ ਗੱਦ, ਹਿੰਦੁਸਤਾਨੀ ਕਵਿਤਾ, ਹਿੰਦੁਸਤਾਨੀ ਕਵੀ, ਹਿੰਦੁਸਤਾਨੀ ਕਲਾ, ਪੁਸ਼ਪਾਂਜਲੀ ਮਾਲੀ, ਪੰਛੀ, ਆਜ਼ਾਦੀ ਆਦਿ :



੧੯੯੧ ਪਹਿਲੀ ਛਾਪ ਕੀਮਤ ਵੀਹ ਰੁਪਏ

ਪ੍ਰੋ. ਪਿਆਰਾ ਸਿੰਘ ਪਦਮ, ਕਲਮ ਮੰਦਿਰ, ਲੋਇਰ ਮਾਲ, ਪਟਿਆਲਾ।

# ਕਲਮ ਦੇ ਚਮਤਕਾਰ

ਧੰਨ ਸੁ ਕਾਗਦੁ ਕਲਮ ਧਨ; ਧੰਨੁ ਭਾਂਡਾ ਧਨੁ ਮਸੁ
ਧਨੁ ਲੇਖਾਰੀ ਨਾਨਕਾ, ਜਿਨਿ ਨਾਮੁ ਲਿਖਾਇਆ ਸਚੁ ।

ਮ. ੧

---

## ਸਮਰਪਣ

ਪਦਮ ਸ੍ਰੀ ਡਾਕਟਰ ਖੁਸ਼ਦੇਵ ਸਿੰਘ ਜੀ ਦੇ ਨਾਂ
ਜਿਨ੍ਹਾਂ ਦੀ ਲੋਕ-ਸੇਵਾ ਦੀ ਕਾਰਗੁਜ਼ਾਰੀ
ਸਾਹਿਤਕਾਰੀ ਸਮਾਨ ਪਿਆਰੀ ਰਹੀ ਹੈ ।

ਪਿਆਰਾ ਸਿੰਘ ਪਦਮ

# ਤਤਕਰਾ

## ਕਲਮਾਂ ਵਾਲੇ

ਉਂਜ ਤਾਂ ਸਾਰਾ ਸਾਹਿਤ ਹੀ 'ਕਲਮ ਦਾ ਚਮਤਕਾਰ' ਹੈ ਪਰ ਕਾਵਿ-ਚਮਤਕਾਰ ਤਾਂ ਵਾਰ ਵਾਰ ਬਲਿਹਾਰ ਜਾਣ ਲਾਇਕ ਹੈ। ਪੰਜਾਬੀ ਕਵਿਤਾ ਦਾ ਦਰਿਆ ਇਕ ਹਜ਼ਾਰ ਵਰ੍ਹੇ ਤੋਂ ਵਗਦਾ ਆ ਰਿਹਾ ਹੈ, ਇਸ ਨੂੰ ਸਾਡੇ ਤਕ ਪਹੁੰ-ਚਾਉਣ ਵਾਲੀਆਂ ਖੁਸ਼ਨਵੀਸ ਲਿਖਾਰੀਆਂ ਦੀਆਂ ਕਲਮਾਂ ਹੀ ਹਨ ਜਿਨ੍ਹਾਂ ਕਾਲੀ ਸਿਆਹੀ ਵਰਤ ਕੇ ਵੀ ਸਾਨੂੰ ਰੌਸ਼ਨ ਰਸਤਾ ਦਿਖਾਇਆ ਤੇ ਕਲਾਕਾਰੀ ਨਾਲ ਸਾਡਾ ਮਿਤ੍ਰਾਨਾ ਪਾਇਆ। ਜੇ ਇਹ ਕਲਮਾਂ ਨਾ ਹੁੰਦੀਆਂ ਤਾਂ ਅਸਾਡਾ ਸਾਹਿਤਕ ਬਗੀਚਾ ਸੁੰਨਾ ਸੁੰਨਾ ਲਗਦਾ। ਸੋ ਇਹ ਕਲਮਾਂ ਵਾਲੇ ਸਚਮੁਚ ਕਰਮਾਂ ਵਾਲੇ ਸਨ ਜਿਨ੍ਹਾਂ ਆਪਣਾ ਨਾਂ ਲਿਖੇ ਬਗੈਰ ਸਾਹਿਤਕ ਸੇਵਾ ਨੂੰ ਸਰੰਜਾਮ ਦੇਈ ਰੱਖਿਆ। ਸਾਨੂੰ ਪਤਾ ਹੈ ਕਿ ਸਦੀਆਂ ਤੋਂ ਲਿਖਾਰੀ ਲੋਕ ਅਪਣੀ ਕਾਰੀਗਰੀ ਦੇ ਜੌਹਰ ਦਿਖਾਉਂਦੇ ਰਹੇ ਤੇ ਕਵੀਆਂ ਦੇ ਕਲਾ-ਕੌਸ਼ਲ ਨੂੰ ਅਗਲੀਆਂ ਪੀੜ੍ਹੀਆਂ ਤਕ ਪਹੁੰਚਾਉਂਦੇ ਰਹੇ। ਮੁਲਤਾਨ-ਵਾਸੀ ਅੱਦਹਮਾਣ (ਦਸਵੀਂ ਸਦੀ) ਦਾ 'ਸੰਨੇਹ ਰਾਸਇ' ਸਾਨੂੰ ਕਿਥੋਂ ਮਿਲ ਸਕਦਾ ਸੀ ਜੇਕਰ ਹਿਸਾਰ ਦਾ ਸੁਜਾਨ ਲਿਖਾਰੀ ਇਸਨੂੰ ਲਿਖ ਸੰਵਾਰ ਕੇ ਨ ਸੰਭਾਲਦਾ।

ਹਰ ਕਿਤਾਬ ਦੀ ਕਹਾਣੀ ਕਿਸੇ ਨ ਕਿਸੇ ਲਿਖਾਰੀ ਦੀ ਕਾਨੀ ਨਾਲ ਜੁੜੀ ਹੋਈ ਹੈ ਪਰ ਜਦ ਪ੍ਰੈੱਸ ਆ ਗਿਆ ਤਾਂ ਕਾਨੀ ਦੀ ਧੌਣ ਟੁੱਟ ਗਈ ਤੇ ਲਿਖਾਰੀ ਜਮਾਤ ਵੀ ਬੇਕਾਰ ਹੋ ਗਈ। ਪਰ ਇਨ੍ਹਾਂ ਕਲਮਾਂ ਵਾਲੇ ਲਿਖਾਰੀਆਂ ਦੀ ਘਾਲ ਦਾ ਸਿਟਾ ਹਜ਼ਾਰਾਂ ਹੱਥ-ਲਿਖਤਾਂ ਦਾ ਉਹ ਕਾਰੂੰ ਦਾ ਖਜ਼ਾਨਾ ਹੈ ਜੋ ਮੁਕਾਇਆਂ ਮੁੱਕਣ ਵਾਲਾ ਨਹੀਂ। ਇਸ ਖਜ਼ਾਨੇ ਵਿਚ ਅਸ਼ਰਫੀਆਂ, ਮੋਹਰਾਂ ਤੇ ਰੁਪਏ ਵੀ ਹਨ ਅਤੇ ਟਕੇ ਪੈਸੇ ਵੀ। ਪੁਰਾਣੇ ਜ਼ਮਾਨੇ ਵਿਚ ਇਹ ਰਾਜ ਮਹਿਲਾਂ ਵਿਚ ਹੁੰਦਾ ਸੀ ਜਾਂ ਫਿਰ ਸਾਧਾਂ ਦੇ ਡੇਰਿਆਂ ਵਿਚ। ਕਈ ਸ਼ੌਕੀਨ ਲਿਖਾਰੀ ਵੀ ਇਹ ਭੰਡਾਰ ਆਪਣੇ ਪਾਸ ਰਖਦੇ ਤੇ ਅੱਗੇ ਅਪਣੀ ਸੰਤਾਨ ਨੂੰ ਸੌਂਪ ਜਾਂਦੇ। ਸਾਡੇ ਰਿਆਸਤਾਂ ਵਿਚ ਜੋ

ਗ੍ਰੰਥੀ ਖਾਨਦਾਨ ਸਨ, ਉਹੋ ਲਿਖਾਰੀ ਜਮਾਤ ਦਾ ਕੰਮ ਭੁਗਤਾਉਂਦੇ ਸਨ ਤੇ ਖਰੜੇ ਲਿਖ ਲਿਖ ਸਰਦਾਰਾਂ ਦੇ ਸਾਹਿਤਕ ਸ਼ੌਕ ਨੂੰ ਵਰਚਾਉਂਦੇ ਰਹਿੰਦੇ ਸਨ। ਮੁਸਲਮਾਨਾਂ ਦੇ ਆਉਣ ਨਾਲ ਲਿਖਣ ਕਲਾ ਨੂੰ ਹੋਰ ਚਾਰ ਚੰਨ ਲਗੇ। ਖੁਸ਼ਖਤ ਕਰ ਕਰਕੇ ਅੱਖਰਾਂ ਨੂੰ ਸੋਹਣਾ ਬਣਾਉਣਾ ਤੇ ਚਿਤ੍ਰਕਾਰੀ ਨਾਲ ਸਜਾਉਣਾ ਜ਼ਰੂਰੀ ਹੋ ਗਿਆ ਕਿਉਂਕਿ ਦਰਬਾਰੀ ਸਰਪ੍ਰਸਤੀ ਦਾ ਇਹੋ ਤਕਾਜ਼ਾ ਸੀ । ਗੁਰਮੁਖੀ ਦੇ ਲਿਖਾਰੀਆਂ ਵੀ ਇਸ ਕੰਮ ਵਿਚ ਚੰਗੀ ਮੁਹਾਰਤ ਤੇ ਸ਼ੋਭਾ ਪਾਈ।

ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਪੰਜਾਬ ਨੂੰ ਨਿਤ-ਹੁੰਦੇ ਬਿਦੇਸੀ ਹਮਲਿਆਂ ਕਾਰਣ ਕਈ ਕਿਸਮ ਦੀਆਂ ਤਬਾਹੀਆਂ ਦਾ ਸ਼ਿਕਾਰ ਹੋਣਾ ਪਿਆ ਜਿਸ ਵਿਚ ਆਮ ਤੌਰ ਤੇ ਅੱਗਾਂ ਲਗਦੀਆਂ ਤੇ ਅੰਨ੍ਹੀ ਲੁੱਟ ਮਾਰ ਹੁੰਦੀ। 18 ਵੀਂ ਸਦੀ ਵਿਚ ਦਰਜਨਾਂ ਤਬਾਹਕਾਰੀ ਹਮਲੇ ਹੋਏ। ਅਜੇਹੀ ਹਾਲਤ ਦੇ ਬਾਵਜੂਦ ਹੈਰਾਨੀ ਹੈ ਕਿ ਪੰਜਾਬ ਪਾਸ ਬੇਅੰਦਾਜ਼ ਹੱਥ-ਲਿਖਤ ਸਾਹਿਤ ਹੈ ਜਿਸ ਨਾਲ ਸਾਡਾ ਸਿਰ ਉਚਾ ਹੁੰਦਾ ਹੈ। ਇਸ ਤੋਂ ਬਗੈਰ ਸਾਡੀ ਗਤੀ ਨਹੀਂ ਸੀ । ਜੇ ਕੋਈ ਪੰਜਾਬੀ ਜ਼ਬਾਨ ਹੈ, ਪੰਜਾਬੀ ਸਾਹਿਤ ਹੈ, ਪੰਜਾਬੀ ਕਲਾਕਾਰ ਹੈ ਤਾਂ ਉਸਦੀ ਹਸਤੀ ਦਾ ਆਧਾਰ ਇਹ ਹੱਥ-ਲਿਖਤ ਭੰਡਾਰ ਹੀ ਹੈ, ਇਸ ਤੋਂ ਬਗੈਰ ਅਸੀਂ ਕਾਹਦੇ ਜੋਗੇ ਸਾਂ। ਇਹ ਠੀਕ ਹੈ ਇਸ ਵਿਚੋਂ ਬਹੁਤਾ ਕੁਝ ਨਸ਼ਟ ਹੋ ਚੁਕਾ ਹੈ, ਕਾਫੀ ਕੁਝ ਛਪ ਚੁਕਾ ਹੈ ਤੇ ਕੁਝ ਕੁਝ ਨੂੰ ਸਿਉਂਕ ਵੀ ਖਾ ਰਹੀ ਹੈ ਪਰ ਫਿਰ ਵੀ ਇਤਨਾ ਕੁਝ ਬਾਕੀ ਹੈ ਜਿਸਦੀ ਤਤਕਾਲ ਸੰਭਾਲ ਕਰਨਾ ਅਤਿਅੰਤ ਜ਼ਰੂਰੀ ਹੈ।

ਪਰ ਇਹ ਕੋਈ ਸੌਖੀ ਕਾਰ ਨਹੀਂ, ਹੱਥ-ਲਿਖਤਾਂ ਵਾਚਣਾ ਜਾਂ ਦੇਖਣਾ ਇਕ ਕਲਾ ਹੈ, ਕਾਰੀਗਰੀ ਹੈ, ਅਤੇ ਕਠਿਨ ਤਪੱਸਿਆ ਵੀ ਹੈ। ਫਿਰ ਇਹ ਖਰੜੇ ਸਾਰੇ ਇਕੋ ਥਾਂ ਪ੍ਰਾਪਤ ਨਹੀਂ, ਵੱਖ ਵੱਖ ਥਾਵਾਂ ਤੇ ਵੱਖ ਵੱਖ ਕਿਸਮ ਦੇ ਲੋਕਾਂ ਪਾਸ ਪਏ ਹਨ। ਹਰ ਥਾਂ ਕੌਣ ਤੇ ਕਿਵੇਂ ਕੋਈ ਜਾਵੇ, ਕੋਈ ਸੰਸਥਾ ਹੀ ਇਹ ਭਾਰ ਉਠਾ ਸਕਦੀ ਹੈ। ਚੂੰਕਿ ਮੈਂ ਸਿਖ ਮਿਸ਼ਨਰੀ ਕਾਲਜ ਵਿਚੀਂ ਲੰਘਿਆ, ਸਾਂ, ਇਸ ਕਰਕੇ ਕੁਝ ਭਾਸ਼ਨ ਕਲਾ ਦੀ ਮਹਿਮਾ ਤੇ ਮੁਹਾਰਤ ਸੀ ਅਤੇ ਕੁਝ ਪੰਜਾਬੀ ਦਾ ਜਨੂੰਨ। ਜਦ ਕਦੀ ਦੂਰ ਦੁਰਾਡੇ

ਜਾਣ ਦਾ ਇਤਫਾਕ ਹੁੰਦਾ ਰਿਹਾ ਤਾਂ ਆਪਣੀ ਹਿੰਮਤ ਤੇ ਦਿਲਚਸਪੀ ਨਾਲ ਥਾਂ ਥਾਂ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦੀਆਂ ਪ੍ਰਾਚੀਨ ਬੀੜਾਂ ਤੇ ਹੋਰ ਹੱਥ-ਲਿਖਤਾਂ ਦੇਖਦਾ ਰਿਹਾ। ਕਿਥੇ ਪਿਸ਼ਾਵਰ ਤੇ ਕਿਥੇ ਕਲਕੱਤਾ, ਪਟਨਾ, ਬਨਾਰਸ ਹਰਿਦੁਆਰ (ਸਾਧੂਆਂ ਦੇ ਡੇਰੇ), ਹਜ਼ੂਰ ਸਾਹਿਬ, ਅਨੰਦਪੁਰ, ਦਮਦਮਾ ਸਾਹਿਬ ਧਮਧਾਣ, ਬਰਨਾਲਾ, ਅਬੋਹਰ, ਸੰਗਰੀਆ, ਗੰਗਾਨਗਰ ਤੇ ਬੀਕਾਨੇਰ। ਜਿਥੇ ਵੀ ਕਿਤੇ ਗਏ, ਹੱਥ-ਲਿਖਤਾਂ ਦੀ ਢੂੰਡ ਭਾਲ ਤੇ ਦਰਸਨ ਪਰਸਨ ਜਾਰੀ ਰਖਿਆ। ਕਈ ਜਗ੍ਹਾ ਲੰਮੀ ਖੇਚਲ ਕਰਕੇ ਵੀ ਪਹੁੰਚਦੇ ਤਾਂ ਅਗੋਂ ਚੰਗੇ ਭਲੇ ਆਦਮੀ ਤੋੜਕੇ ਜਵਾਬ ਦੇ ਦਿੰਦੇ। ਇਕ ਬੁੱਢਾ ਕਹਿੰਦਾ 'ਇਹ ਠਰੜੇ ਸਾਡੇ ਮੁੰਡੇ ਪੜ੍ਹਨਗੇ, ਤੁਹਾਨੂੰ ਕਿਉਂ ਦਿਖਾਈਏ।' ਇਕ ਥਾਂ ਮਾਈ ਆਖਣ ਲਗੀ, 'ਭਾਈ ! ਪੁਰਾਣੀਆਂ ਕਿਤਾਬਾਂ ਤਾਂ ਤੁਹਾਨੂੰ ਦੇ ਦਿੰਦੇ ਪਰ ਅਸੀਂ ਫੇਰ ਗੋਹਲੇ ਕਾਹਦੇ ਬਣਾਵਾਂਗੇ।'

ਇਕ ਨੌਜੁਆਨ ਗੱਭਰੂ ਬੋਲਿਆ, 'ਇਹ ਸਾਡੇ ਬਜ਼ੁਰਗਾਂ ਦੇ ਹੱਥਾਂ ਦੀਆਂ ਨਿਸ਼ਾਨੀਆਂ ਹਨ, ਅਸੀਂ ਇਨ੍ਹਾਂ ਨੂੰ ਕਿਸੇ ਦੇ ਹੱਥ ਕਿਉਂ ਦੇਈਏ।' ਇਹ ਅਣਜਾਣ ਲੋਕਾਂ ਦੇ ਜਵਾਬ ਹਨ। ਜਾਣਕਾਰਾਂ ਦੇ ਜਵਾਬ ਜ਼ਰਾ ਇਸ ਤੋਂ ਵੀ ਵਧ ਹੈਰਾਨਕੁਨ ਹਨ। ਇਕ ਵਾਰ ਰੇਡੀਓ ਵਾਲਿਆਂ ਦੀ ਤਾਰ ਆਈ ਕਿ ਫਲਾਨੇ ਸੰਤ ਕਵੀ ਤੇ ਹਿੰਦੀ ਵਾਰਤਾ ਪ੍ਰਸਾਰਤ ਕਰਨੀ ਹੈ, ਕਿਸੇ ਹਾਮੀ ਨਹੀਂ ਭਰੀ। ਮੈਂ ਗੱਡੀ ਚੜ੍ਹ ਕੇ ਸੱਠ ਮੀਲ ਉਸ ਸੁਰਗਵਾਸੀ ਮਹਾਤਮਾ ਦੇ ਡੇਰੇ ਪਹੁੰਚਾ ਤਾਂ ਕਿ ਕੁਝ ਜਾਣਕਾਰੀ ਲੈ ਸਕਾਂ। ਅੱਗੋਂ ਡੇਰੇਦਾਰਾਂ ਦੱਸਿਆ ਕਿ ਫਲਾਨਾ ਖੋਜੀ ਸਾਥੋਂ ਖਰੜੇ ਲੈ ਗਿਆ ਹੈ, ਹੁਣ ਸਾਡੇ ਪਾਸ ਕੁਝ ਨਹੀਂ। ਫਿਰ ਖੋਜੀ ਵਿਦਵਾਨ ਪਾਸ ਗਿਆ, ਕਹਿਣ ਲਗੇ-- 'ਉਹ ਪੋਥੀ ਤਾਂ ਖਰੜਿਆਂ ਵਾਲੀ ਬੋਰੀ ਦੇ ਹੇਠ ਦੱਬੀ ਪਈ ਹੈ, ਕਮਰੇ ਵਿਚ ਬਿਜਲੀ ਹੈ ਨਹੀਂ, ਅਨ੍ਹੇਰ ਪਿਐ।' ਮੈਂ ਕਿਹਾ, 'ਹਾਂ ਜੀ ! ਸਚਮੁਚ ਸਾਰੇ ਅਨ੍ਹੇਰ ਪਿਆ ਹੋਇਆ ਹੈ, ਹਮਾਤੜ ਕੀ ਕਰ ਸਕਦੇ।'

ਇਕ ਵਾਰ ਬਠਿੰਡੇ ਲਾਗੇ ਜੰਗਤ ਪਿੰਡ ਦੀਵਾਨਿਆਂ ਦੇ ਗ੍ਰੰਥ ਦੀ ਸੂੰਹ ਪਈ, ਓਥੇ ਪਹੁੰਚੇ। ਮਹੰਤ ਜੀ ਕਹਿਣ ਲਗੇ, 'ਕੋਈ ਗਿਆਨੀ ਉਧਾਰ ਲੈ ਗਿਆ ਸੀ ਤੇ ਫਿਰ ਡਕਾਰ ਹੀ ਗਿਆ ਮਹਾਤਮਾ ਠੀਕ ਕਿਹਾ ਕਰਦੇ ਸਨ—

'ਪੋਥੀ, ਲੇਖਣਿ, ਨਾਰਿ, ਪਰ ਘਰਿ ਗਈ ਨ ਬਹੁੜਦੀ।'

ਸੋ ਜਿਨ੍ਹਾਂ ਨੂੰ ਸਮਝ ਨਹੀਂ, ਉਹ ਉਂਜ ਹੱਥ ਨਹੀਂ ਲਾਉਣ ਦਿੰਦੇ ਤੇ ਜਿਨ੍ਹਾਂ ਨੂੰ ਪਤਾ ਹੈ ਉਹ ਖਰੜਿਆਂ ਦੇ ਢੇਰ ਤੇ ਸੱਪ ਵਾਂਙੂ ਕੁੰਡਲ ਮਾਰੀ ਬੈਠੇ ਹਨ।

ਇਹ ਹੈ ਹੱਥਲਿਖਤਾਂ ਦੀ ਖੋਜ-ਗਾਥਾ। ਇਹ ਜਣੇ ਖਣੇ ਦਾ ਕੰਮ ਨਹੀਂ ਤੇ ਨਾਹੀ ਹਰ ਕੋਈ ਸੁਆਹ ਦੇ ਢੇਰ ਵਿਚੋਂ ਸੋਨਾ ਲੱਭ ਸਕਦਾ ਹੈ। ਇਹ ਨਿਆਰੀਏ ਦਾ ਕੰਮ ਹੈ ਜਿਸ ਨੂੰ ਕੋਈ ਵਿਰਲਾ,ਹੰਸ ਬਿਰਤੀ ਵਾਲਾ ਬਿਬੇਕੀ ਹੀ ਚੁਣ ਸਕਦਾ ਹੈ।

ਇਹ ਗੱਲ 1950 ਈ. ਦੀ ਹੈ ਜਦੋਂ ਮੈਂ ਪਟਿਆਲੇ ਮਹਿਕਮਾ ਪੰਜਾਬੀ ਵਿਚ ਆਇਆ ਤੇ 'ਪੰਜਾਬੀ ਦੁਨੀਆ' ਦੇ ਸੰਪਾਦਨ ਦਾ ਕੰਮ ਸੰਭਾਲਿਆ। ਇਥੇ ਆ ਕੇ ਹੀ ਪੰਜਾਬੀ ਹੱਥ-ਲਿਖਤਾਂ ਵਲ ਮੇਰੀ ਵਿਸ਼ੇਸ਼ ਦਿਲਚਸਪੀ ਹੋਈ ਤੇ ਖਾਸ ਕਰ ਕੇ ਇਥੋਂ ਦੇ ਪੁਰਾਤਨ ਪੁਸਤਕ ਭੰਡਾਰ ਨੇ ਕਈ ਸੁੱਤੀਆਂ ਕਲਾ ਜਗਾਈਆਂ। ਸੈਂਕੜੇ ਕਵੀਆਂ ਦੀ ਰਚਨਾ (ਸੌ ਬਾਰਾਂਮਾਹੇ, ਸੱਠ ਵਾਰਾਂ, ਬਵੰਜਾ ਕਵੀਆਂ ਦੀਆਂ ਮਾਝਾਂ, ਤਿੰਨ ਸੱਦਾਂ, 35 ਕਵੀਸ਼ਰਾਂ ਦੇ ਝਗੜੇ, 25 ਦੀਆਂ ਜੰਙਾਂ) ਕਾਵਿ-ਰੂਪ ਤੇ ਕਵੀਆਂ ਦੇ ਆਧਾਰ ਤੇ ਸੰਚਿਤ ਕਰ ਕੇ ਪ੍ਰਕਾਸ਼ਤ ਕੀਤੀਆਂ।

ਇਨ੍ਹਾਂ ਤੋਂ ਇਲਾਵਾ ਕਿਤਨੇ ਹੀ ਐਸੇ ਕਵੀ ਧਿਆਨ ਵਿਚ ਆਏ ਜਿਨ੍ਹਾਂ ਬਾਰੇ ਸਾਡੇ ਸਾਹਿਤ ਦੇ ਇਤਿਹਾਸ ਖਾਮੋਸ਼ ਹਨ। ਉਨ੍ਹਾਂ ਬਾਰੇ ਕਦੀ ਕਿਸੇ ਲਿਖਿਆ ਨਹੀਂ ਤੇ ਨਾ ਹੀ ਉਨ੍ਹਾਂ ਦੀ ਬੇਮਿਸਾਲ ਤੇ ਬੇਥਾਹ ਰਚਨਾ ਹੁਣ ਤਕ ਪਾਠਕਾਂ ਗਚਰੇ ਹੋ ਸਕੀ ਹੈ। ਮੈਂ ਵਿਤ ਅਨੁਸਾਰ ਜਤਨ ਕੀਤਾ ਹੈ ਕਿ ਇਨ੍ਹਾਂ ਉੱਤਮ ਕਵੀਆਂ ਦੀ ਸਰਬੋਤਮ ਰਚਨਾ ਸਾਡੇ ਅਧਿਐਨ ਦਾ ਅੰਗ ਬਣ ਸਕੇ।

ਇਸ ਪੁਸਤਕ ਵਿਚ ਦੋ ਦਰਜਨ ਤੋਂ ਵਧ ਕਵੀਆਂ ਬਾਰੇ ਜਾਣਕਾਰੀ ਤੇ ਉਨ੍ਹਾਂ ਦੀ ਅਪ੍ਰਕਾਸ਼ਿਤ ਕਾਵਿ-ਵੰਨਗੀ ਪੇਸ਼ ਕੀਤੀ ਹੈ। ਇਸ ਲਈ ਮੈਂ ਉਨ੍ਹਾਂ ਸਮੂੰਹ ਕਲਮਾਂ ਵਾਲਿਆਂ ਦਾ ਕ੍ਰਿਤੱਗ ਹਾਂ ਜਿਨ੍ਹਾਂ ਇਹ ਰਚਨਾਵਾਂ ਰਚੀਆਂ ਤੇ ਜਿਨ੍ਹਾਂ ਪ੍ਰੀਤਿ ਨਾਲ ਹੱਥ-ਲਿਖਤਾਂ ਵਿਚ ਇਹ ਕਾਵਿ-ਮੋਤੀ ਸੰਭਾਲੇ। ਮੇਰੇ ਪਾਸ ਇਤਨਾ ਸਮਾ ਤੇ ਸਥਾਨ ਨਹੀਂ ਕਿ ਮੈਂ ਇਨ੍ਹਾਂ ਦੀ ਆਲੋਚਨਾਤਮਕ ਵਿਆਖਿਆ ਵਿਚ ਪੈ ਸਕਦਾ। ਮੈਂ ਤਾਂ ਕੇਵਲ ਸੰਖੇਪ ਜਿਹਾ ਪਰਿਚਯ ਦਿਤਾ ਹੈ ਆਸ ਹੈ, ਭਵਿਸ਼ਤ ਦੀ ਖੋਜ—ਮੰਡਲੀ ਇਸ ਕੰਮ ਨੂੰ ਹੋਰ ਅਗੇ ਵਧਾ ਸਕੇਗੀ।

ਕਲਮ ਮੰਦਿਰ ਪਟਿਆਲਾ ਪਿਆਰਾ ਸਿੰਘ ਪਦਮ
ਜੁਲਾਈ 1981

# ਅਪਭ੍ਰੰਸ਼ ਦੇ ਦੂਹੇ

ਇਸ ਗੱਲ ਨੂੰ ਲਗਪਗ ਸਾਰੇ ਭਾਸ਼ਾ-ਵਿਗਿਆਨੀਆਂ ਪਰਵਾਨ ਕੀਤਾ ਹੈ ਕਿ ਸਾਡੀਆਂ ਉੱਤਰੀ ਭਾਰਤ ਦੀਆਂ ਆਧੁਨਿਕ ਭਾਸ਼ਾਵਾਂ ਦੀ ਜਨਨੀ ਅਪਭ੍ਰੰਸ਼ ਹੈ। ਇਸ ਦੀ ਸ਼ਬਦਾਵਲੀ ਤੇ ਵਿਆਕਰਣਕ ਨੇਮਾਵਲੀ ਤੋਂ ਇਸ ਦੀ ਪੁਸ਼ਟੀ ਹੁੰਦੀ ਹੈ। ਇਹ ਠੀਕ ਹੈ ਕਿ ਮੁਸਲਸਾਨੀ ਹੱਲਿਆਂ ਕਾਰਣ ਭਾਰਤੀ ਸਭਿਅਤਾ ਵਿਚ ਇਕ ਪ੍ਰਤਿਕਰਮ ਪੈਦਾ ਹੋਇਆ ਜਿਸ ਦੇ ਸਿੱਟੇ ਵਜੋਂ ਇਥੋਂ ਦੇ ਨਿਵਾਸੀਆਂ ਦਾ ਝੁਕਾ ਫਿਰ ਪ੍ਰਾਚੀਨ ਸੰਸਕ੍ਰਿਤ ਸ਼ਬਦਾਵਲੀ ਵਲ ਵਧਿਆ, ਇਸ ਕਰ ਕੇ ਮੁੜ ਤਤਸਮ ਪਦ ਕਾਫੀ ਸੰਖਿਆ ਵਿਚ ਪ੍ਰਚਲਤ ਹੋਏ। ਦੂਸਰੇ, ਪ੍ਰਾਕ੍ਰਿਤਾਂ ਤੇ ਅਪਭ੍ਰੰਸ਼ਾਂ ਦੇ ਮੁੱਦਈ ਆਮ ਤੌਰ ਤੇ ਲੋਕ-ਲਹਿਰਾਂ ਦੇ ਬਾਨੀ ਸਨ, ਜਿਵੇਂ ਮਹਾਤਮਾ ਬੁੱਧ ਮਹਾਂਬੀਰ ਤੇ ਹੋਰ ਸੰਤ ਸਾਧੂ। ਪਰੰਤੂ ਬ੍ਰਾਹਮਣ, ਸੰਸਕ੍ਰਿਤ ਨੂੰ ਹੀ ਆਪਣੀ ਧਾਰਮਿਕ ਤੇ ਸਾਂਸਕ੍ਰਿਤਕ ਭਾਸ਼ਾ ਮੰਨਦੇ ਸਨ। ਇਸ ਕਰ ਕੇ ਜਦੋਂ ਬ੍ਰਾਹਮਣੀ ਮਤ ਨੇ ਫਿਰ ਜ਼ੋਰ ਪਕੜਿਆ ਤਾਂ ਅਪਭ੍ਰੰਸ਼ ਆਦਿ ਦਾ ਪ੍ਰਭਾਵ ਫਿਰ ਘਟਦਾ ਗਿਆ। ਪਰ ਅਜੋਕੀਆਂ ਭਾਸ਼ਾਵਾਂ ਦੀ ਸ਼ਬਦਾਵਲੀ ਦਸਦੀ ਹੈ ਕਿ ਅਪਭ੍ਰੰਸ਼ ਕਿਸ ਤਰ੍ਹਾਂ ਤੇ ਕਿੰਨੀ ਇਨ੍ਹਾਂ ਭਾਸ਼ਾਵਾਂ ਦੇ ਨੇੜੇ ਸੀ। ਫਿਰ ਇਸ ਵਿਚ ਜਿਸ ਤਰ੍ਹਾਂ ਮਨੋਹਰ ਸਾਹਿਤ ਦੀ ਰਚਨਾ ਹੋਈ, ਉਹ ਵੀ ਕਮਾਲ ਦੀ ਗੱਲ ਹੈ। ਉਦਿਓਤਨ ਸੂਰੀ (778 ਈ:) ਇਸ ਦੀ ਸਿਫਤ ਕਰਦਾ ਕਹਿੰਦਾ ਹੈ, 'ਅਪਭ੍ਰੰਸ਼ ਕਾਵਿ ਭਾਵੇਂ ਨਿਰੋਲ ਹੋਵੇ ਤੇ ਭਾਵੇਂ ਸੰਸਕ੍ਰਿਤ, ਪ੍ਰਾਕ੍ਰਿਤ ਨਾਲ ਰਲਿਆ-ਮਿਲਿਆ, ਭਾਵੇਂ ਕੋਮਲ ਹੋਵੇ ਤੇ ਭਾਵੇਂ ਅਕੋਮਲ, ਬਰਸਾਤੀ ਪਹਾੜੀ ਨਾਲੇ ਵਾਂਗ ਉਛਲਦਾ ਬੇਰੋਕ ਵਹਿੰਦਾ ਹੈ ਅਤੇ ਗੁੱਸੇ ਹੋਈ ਗੋਰੀ ਦੀਆਂ ਗੱਲਾਂ-ਬਾਤਾਂ ਵਾਂਗ ਫਿਰ ਵੀ ਮਨੋਹਰ ਲਗਦਾ ਹੈ।' ਅੱਠਵੀਂ ਸਦੀ ਤੋਂ ਪਿਛੋਂ ਇਸ ਵਿਚ ਬੇਅੰਤ ਸਾਹਿਤ

ਰਚਿਆ ਗਿਆ ਤੇ ਇਸ ਦੇ ਅਨੰਤ ਭੰਡਾਰ ਮਿਲ ਵੀ ਗਏ ਹਨ। ਇਸ ਸਾਹਿਤ ਭੰਡਾਰ ਨੂੰ ਵੇਖ ਕੇ ਖੋਜੀ ਵਿਦਵਾਨਾਂ ਨੂੰ ਕਈ ਭਾਸ਼ਾ ਵਿਗਿਆਨਕ ਤੇ ਸਾਹਿਤਕ ਵਿਕਾਸ ਦੇ ਮਾਮਲਿਆਂ ਬਾਰੇ ਆਪਣੀ ਰਾਇ ਬਦਲਣੀ ਪਈ ਹੈ। ਪੰਜਾਬੀ ਪਾਠਕਾਂ ਲਈ ਇਸ ਦਾ ਮਹੱਤਵ ਇਸ ਲਈ ਸਭ ਤੋਂ ਵਧ ਹੈ ਕਿਉਂਕਿ ਇਸ ਦਾ ਰਿਸ਼ਤਾ ਪੰਜਾਬ ਦੀ ਬੋਲੀ ਨਾਲ ਵਧੇਰੇ ਰਿਹਾ ਹੈ। 'ਕਾਵਿ ਮੀਮਾਸਾ' ਦਾ ਕਰਤਾ ਰਾਜਸ਼ੇਖਰ (880-920) ਕਹਿੰਦਾ ਹੈ ਕਿ ਅਪਭ੍ਰੰਸ਼ ਦੀ ਵਰਤੋਂ ਮਰੂ, ਟੱਕ (ਪੂਰਬੀ ਪੰਜਾਬ) ਤੇ ਭਦਾਨਕ (ਜ਼ਿਲਾ ਜੇਹਲਮ ਦਾ ਭਦ੍ਰਾਵਤੀ ਵਾਲਾ ਹਿਸਾ) ਵਿਚ ਆਮ ਹੈ।

ਅਪਭ੍ਰੰਸ਼ ਦੇ ਨਾਗਰ, ਉਪਨਾਗਰ ਤੇ ਬ੍ਰਾਚੜ ਤਿੰਨ ਭੇਦ ਕੀਤੇ ਗਏ ਹਨ। ਨਾਗਰ ਰਾਜਸਥਾਨ ਤੇ ਗੁਜਰਾਤ ਵਿਚ, ਉਪਨਾਗਰ ਪੰਜਾਬ ਤੇ ਮਾਲਵਾ ਪ੍ਰਾਂਤ ਵਿਚ ਅਤੇ ਬ੍ਰਾਚੜ ਸਿੰਧ ਵਿਚ ਪ੍ਰਚਲਤ ਸੀ। ਇਸ ਤਰ੍ਹਾਂ ਨਾਗਰ ਯਾ ਪੱਛਮੀ ਅਪਭ੍ਰੰਸ਼ ਉਤਰੀ ਹਿੰਦ ਦੀ ਪ੍ਰਮਾਣੀਕ ਸਾਹਿਤਕ ਭਾਸ਼ਾ ਸੀ ਜਿਸ ਦਾ ਦਸਵੀਂ ਤੋਂ ਬਾਰ੍ਹਵੀਂ ਤੇਰ੍ਹਵੀਂ ਸਦੀ ਤਕ ਤਕੜਾ ਪ੍ਰਭਾਵ ਰਿਹਾ। ਅੱਦਹਮਾਣ ਵਰਗੇ ਪੰਜਾਬੀ ਕਵੀਆਂ ਵੀ ਇਸ ਵਿਚ ਢੇਰ ਹਿੱਸਾ ਪਾਇਆ ਤੇ ਹੋਰ ਪ੍ਰਾਂਤਾਂ ਦੇ ਕਵੀ ਵੀ ਇਸ ਰਾਹੀਂ ਆਪਣੇ ਮਨੋਭਾਵ ਪ੍ਰਗਟਾਉਂਦੇ ਰਹੇ। ਇਨ੍ਹਾਂ ਕਵੀਆਂ ਭਾਵੇਂ ਹੋਰ ਛੰਦ ਵੀ ਵਰਤੇ ਹਨ ਪਰ ਦੂਹਾ ਵਧੇਰੇ ਵਰਤਿਆ ਹੈ। ਸੰਸਕ੍ਰਿਤ ਵਿਚ ਸਲੋਕ, ਪ੍ਰਾਕ੍ਰਿਤ ਵਿਚ ਗਾਥਾ ਤੇ ਅਪਭ੍ਰੰਸ਼ ਵਿਚ ਦੂਹਾ ਸਿਰੋਮਣੀ ਤੇ ਹਰਮਨ ਪਿਆਰਾ ਛੰਦ ਰਿਹਾ ਹੈ। ਭਗਤੀ ਕਾਵਿ ਦਾ ਸਲੋਕ ਤੇ ਕਿੱਸਾ-ਕਾਵਿ ਦੀ ਕਲੀ ਇਸੇ ਦਾ ਪਸਾਰ ਹੈ

ਪਰਸਿੱਧ ਵਿਆਕਰਣੀ ਸ੍ਰੀ ਹੇਮ ਚੰਦਰ (1088-1172) ਨੇ 1142 ਈ. ਤੋਂ ਪਹਿਲਾ 'ਸਿਧ ਹੈਮ ਸ਼ਬਦਾਨੁਸ਼ਾਸਨ' ਵਿਆਕਰਣ ਲਿਖਿਆ। ਇਸ ਦੇ ਅੰਤਮ ਅਧਿਆਇ ਵਿਚ 329 ਤੋਂ 443 ਤਕ— 120 ਸੂਤ੍ਰਾਂ ਵਿਚ ਅਪਭ੍ਰੰਸ਼ ਦਾ ਵਿਆਕਰਣ ਲਿਖਿਆ ਹੈ ਤੇ ਉਨ੍ਹਾਂ ਨੇਮਾਂ ਦੀ ਵਰਤੋਂ ਦੀਆਂ ਮਿਸਾਲਾਂ ਦੇਣ ਲਈ ਉਸ 175 ਦੂਹੇ (ਦੋਹਰੇ) ਵੀ ਦਿਤੇ ਹਨ। ਇਸ ਤੋਂ ਇਲਾਵਾ ਇਸੇ ਲੇਖਕ ਨੇ 'ਦੇਸੀ-ਨਾਮ ਮਾਲਾ' ਸ਼ਬਦ-ਕੋਸ਼ ਲਿਖ ਕੇ ਇਕ ਤਰ੍ਹਾਂ ਅਪਭ੍ਰੰਸ਼ ਸ਼ਬਦਾਵਲੀ ਨੂੰ

ਸਦਾ ਲਈ ਸੰਭਾਲ ਦਿਤਾ। ਤ੍ਰਿਵਿਕ੍ਰਮ (ਚੌਧਵੀਂ ਸਦੀ) ਤੇ ਮਾਰਕੰਡੇ (ਸਤਾਰ੍ਹਵੀਂ ਸਦੀ) ਨੇ ਵੀ ਅਪਭ੍ਰੰਸ਼ ਦੇ ਵਿਆਕਰਣਕ ਨੇਮ ਦਿਤੇ ਹਨ। ਇਸ ਸਮੱਗਰੀ ਨੂੰ ਸਾਮ੍ਹਣੇ ਰਖ ਕੇ ਅਜ ਦੇ ਭਾਸ਼ਾ-ਵਿਗਿਆਨੀ ਆਪਣੀਆਂ ਪ੍ਰਾਂਤਕ ਬੋਲੀਆਂ ਦੇ ਇਤਿਹਾਸਕ ਵਿਕਾਸ ਦੀ ਰੂਪ ਰੇਖਾ ਉਲੀਕ ਸਕਦੇ ਹਨ।

ਪੰਜਾਬੀ ਇਕ ਪੁਰਾਣੀ ਅਮੀਰ ਜ਼ਬਾਨ ਹੈ। ਇਸ ਦੀ ਸਨਾਤਨਤਾ ਤੇ ਪੁਰਾਤਨਤਾ ਦੇ ਪ੍ਰਮਾਣ ਲਈ ਅਸੀਂ ਇਥੇ ਕੁਝ ਅਪਭ੍ਰੰਸ਼ ਦੂਹੇ ਪੇਸ਼ ਕਰਦੇ ਹਾਂ ਜਿਨ੍ਹਾਂ ਦੀ ਉਮਰ ਇਕ ਹਜ਼ਾਰ ਵਰ੍ਹਾ ਯਾ ਇਸ ਤੋਂ ਜ਼ਰਾ ਘਟ ਵਧ ਹੈ। ਸਿਆਣੇ ਪਾਠਕਾਂ ਨੂੰ ਪਤਾ ਲਗੇਗਾ ਕਿ ਪੰਜਾਬੀ ਸ਼ਬਦ-ਭੰਡਾਰ ਕਿਤਨੀ ਬਜ਼ੁਰਗੀ ਦਾ ਮਾਲਕ ਹੈ। ਇਸ ਦੇ ਕਵੀ ਸਮੇਂ ਸਮੇਂ ਕੇਹੋ ਜੇਹੀ ਕਲਪਨਾ ਤੇ ਭਾਵਨਾ ਨਾਲ ਇਸ ਨੂੰ ਸ਼ਿੰਗਾਰਦੇ ਆਏ ਹਨ।

**ਸਰਹਪਾ** (੭੬੦ ਈ.)

1. ਜਾਵ ਣ ਆਪ ਜਣਿੱਜਇ, ਤਾਵ ਣ ਸਿੱਸ ਕਰੇਇ
ਅੰਧਾਂ ਅੰਧ ਕਢਾਵ ਤਿਮ, ਵੇਣ ਵਿ ਕੂਵ ਪੜੇਇ।

ਜਦ ਤਕ ਆਪ ਜਾਣੂ ਨ ਹੋਵੇ ਤਦ ਤਕ ਇਉਂ ਚਾਹੀਦਾ ਹੈ ਕਿ ਕੋਈ ਕਿਸੇ ਨੂੰ ਸਿਖ ਨ ਬਣਾਵੇ। ਜੇ ਅੰਨ੍ਹਾ ਅੰਨ੍ਹੇ ਨੂੰ ਖੂਹ ਵਿਚੋਂ ਕੱਢਣ ਲਗੇ ਤਾਂ ਦੋਵੇਂ ਡੁਬਦੇ ਹਨ।

2. ਅੱਖਰ ਬਾਢਾ ਸਅਲ ਜਗੁ, ਣਾਹਿ ਣਿਰੱਖਰ ਕੋਇ
ਤਾਵ ਸੇ ਅੱਖਰ ਘੋਲਿਆ, ਜਾਵ ਣਿਰੱਖਰ ਹੋਇ।

ਸਾਰਾ ਜਗਤ ਅੱਖਰਾਂ ਨੇ ਬੰਨ੍ਹਿਆ ਹੋਇਆ ਹੈ ਨਿਰੱਖਰ ਕੋਈ ਨਹੀਂ। ਐਸੇ ਅੱਖਰ ਸਿਖੋ ਜਿਸ ਰਾਹੀਂ ਨਿਰੱਖਰ 'ਅਲੇਖ' ਹੋ ਸਕੀਏ।

3. ਜੋ ਅਥੀ ਅਣਠੀਅਉ, ਸੋ ਜਇ ਜਾਇ ਣਿਰਾਸ
ਖਣੁ ਸਰਾਵੇਂ ਭਿਖ ਵਰ, ਤਯਜ਼ਹੁ ਏ ਗਿਹ ਵਾਸ।

ਜੇ ਕੋਈ ਖੁਧਿਆਰਥੀ ਆ ਕੇ ਠਹਿਰੇ ਤੇ ਫਿਰ ਨਿਰਾਸ ਜਾਵੇ ਤਾਂ ਇਸ

ਗ੍ਰਿਹਵਾਸ ਨਾਲੋਂ ਤਾਂ ਭਿਖਿਆ ਚੰਗੀ ਹੈ।

**ਕਣਹਪਾ** (੮੪੦ ਈ.)

4. ਲੋਅਹ ਗੱਬ ਸਮੁਬਹਇ, ਹਉ ਪਰਮਥੇ ਪਬੀਣ
ਕੋਡਿਆ ਮੱਝੇ ਏਕੁ ਜਇ, ਹੋਇ ਣਿਰੰਜਣ ਲੀਣ।

ਲੋਕ ਗਰਬ ਵਿਚ ਡੁਬੇ ਹਨ ਕਿ ਅਸੀਂ ਪਰਮਾਰਥ ਵਿਚ ਪਾਰੰਗਤ ਹਾਂ। ਕ੍ਰੋੜਾਂ ਵਿਚੋਂ ਕੋਈ ਇਕ ਹੀ ਹੈ ਜੋ ਨਿਰੰਜਨ ਵਿਚ ਲੀਨ ਹੋ ਸਕੇ।

5. ਆਗਮ ਬੇਅ ਪੁਰਾਣੇਹੀ, ਪੰਡਿਅ ਮਾਣ ਵਹੰਤਿ
ਪੱਕ ਸਿਰੀਫਲੇ ਅਲਿਅ ਜਿਮ, ਬਾਹੇਰੀਅ ਭਮੰਤਿ।

ਪੰਡਤ ਲੋਕ, ਆਗਮ ਵੇਦ ਪੁਰਾਣਾਂ ਦੇ ਮਾਨ ਵਿਚ ਵਹੇ ਫਿਰਦੇ ਹਨ ਜਿਵੇਂ ਭੌਰਾ ਪੱਕੇ ਹੋਏ ਨਾਰੀਅਲ ਦੇ ਆਲੇ ਦੁਆਲੇ ਤਾਂ ਘੁੰਮਰ ਪਾਉਂਦਾ ਫਿਰਦਾ ਹੈ ਭਾਵੇਂ ਉਸ ਦੇ ਰਸ ਤਕ ਨਹੀਂ ਪਹੁੰਚ ਸਕਦਾ।

**ਦੇਵਸੇਨ** (੯੩੨ ਈ.)

6. ਭੋਗਇ ਕਰਹਿ ਪਮਾਣ ਜਿਯ, ਇੰਦਿਯ ਮ ਕਰਸਿ ਵੱਪਿ
ਹੁੰਤਿ ਣ ਭਲਾ ਪੋਸਿਆ, ਦੁੱਧੇ ਕਾਲਾ ਸੱਪ।

ਭੋਗ ਨੂੰ ਹੀ ਪ੍ਰਮਾਣ ਮੰਨ ਕੇ ਇੰਦ੍ਰਿਆਂ ਦਾ ਮਾਣ ਨ ਕਰ। ਦੁਧ ਨਾਲ ਪਾਲਿਆ ਸੱਪ ਵੀ ਕਦੀ ਭਲਾ ਨਹੀਂ ਹੁੰਦਾ।

**ਜੋਇੰਦੂ** (੧੦੦੦)

7. ਦੇਉਲ ਦੇਉਵਿ ਸਥੁ ਗੁਰੁ, ਤਿਥਵਿ ਵੇਉ ਵਿ ਕੱਵ
ਵੱਛ ਜੁ ਦੀਸੈ ਕੁਸੁਮਿਯਉ, ਈਧਣੁ ਹੋਸਇ ਸੱਵੁ।

ਦੇਵਾਲਯ, ਦੇਵਤੇ, ਸ਼ਾਸਤ੍ਰ, ਤੀਰਥ, ਵੇਦ-ਕਾਵਿ ਤੇ ਇਹ ਫੁਲਾਂ ਦੇ ਬ੍ਰਿਛ ਬੂਟੇ ਸਭ ਮੌਤ ਦਾ ਇੰਨ੍ਹਣ (ਬਾਲਣ) ਬਣ ਜਾਣਗੇ।

8. ਤਿਥਹਿ ਤਿਥ ਭਮੇਹਿ ਵਢ, ਧੋਯਉ ਚੰਮ ਜਲੇਣ
ਏਹੁ ਮਣੁ ਕਿਮੁ ਧੋਏਸਿ, ਤੁਹਿ ਮਇਲਉ ਪਾਵ ਮਲੇਣ।

ਤੀਰਥਾਂ ਤੇ ਭਉਂ ਭਉਂ ਕੇ ਮੂਰਖ ਚੰਮ ਧੋਂਦਾ ਫਿਰਦਾ ਹੈ ਪਰ ਇਹ ਪਾਪੀ ਮਨ ਕਿਵੇਂ ਧੋਤਾ ਜਾ ਸਕਦਾ ਹੈ।

**ਰਾਮ ਸਿੰਘ** (੧੦੦੦ ਈ.)

9. ਅੱਖਰ ਡੇਹਿਂ ਜਿ ਗੱਬਿਆ, ਕਾਰਣ ਤੇ ਣਿ ਮੁਣੰਤਿ
ਬੰਸ ਬਿਹਥਾ ਡੋਮ ਜਿਮ. ਪਰ ਹੱਥੜਾ ਧੁਣੰਤਿ।

ਜੋ ਚਾਰ ਅੱਖਰ ਪੜ੍ਹ ਕੇ ਹੰਕਾਰ ਜਾਂਦੇ ਹਨ. ਉਹ ਵਿਚਾਰਵਾਨ ਨਹੀਂ। ਉਹ ਉਹੋ ਜੇਹੇ ਹੀ ਹਨ ਜਿਵੇਂ ਕਿ ਕੋਈ ਡੂਮ ਆਪ ਤਾਂ ਬੇਪਰਵਾਰਾ ਹੋਵੇ ਪਰ ਹੋਰਾਂ ਨੂੰ ਪਿਟਦਾ ਫਿਰੇ।

10. ਮੂਲੁ ਛੰਡਿ ਜੋ ਡਾਲ ਚਢਿ. ਕਰਤਹ ਜੋਯਾਭਾਸਿ
ਚੀਰਣੁ ਬੁਣਣਹਿ ਜਾਇ ਬਢ, ਵਿਣ ਡਹਿਯਇ ਕਪਾਸਿ।

ਜੋ ਮੂਲ ਨੂੰ ਛੱਡ ਕੇ ਡਾਲੀਂ ਲਗੇ ਹਨ ਉਹ ਯੋਗਾਭਿਆਸੀ ਕਿਵੇਂ ਕਹਾ ਸਕਦੇ ਹਨ। ਬਿਨਾਂ ਕਪਾਹ ਬੀਜੇ ਕਦੀ ਕਪੜਾ ਨਹੀਂ ਬੁਣਿਆ ਜਾ ਸਕਦਾ।

11. ਬਹੁਯਇ ਪਢਿਅਇ ਮੂਢ ਪਰ, ਤਾਲੂ ਸੁੱਕਇ ਜੇਣ
ਏਕੁ ਜਿ ਅੱਖਰੁ ਤੰ ਪਢਹੁ, ਸਿਵਪੁਰਿ ਗੰਮਇ ਜੇਣ।

ਬਹੁਤਾ ਪੜ੍ਹਾਕੂ ਜੋ ਹੈ, ਉਸ ਦਾ ਰੱਟੇ ਨਾਲ ਤਾਲੂਆ ਸੁੱਕਾ ਰਹਿੰਦਾ ਹੈ। ਜੋ ਉਹ ਇਕ ਵੀ ਕੰਮ ਦਾ ਅੱਖਰ ਪੜ੍ਹ ਲਵੇ ਤਾਂ ਸ਼ਿਵਲੋਕ ਪਹੁੰਚ ਸਕਦਾ ਹੈ।

12. ਤਿੱਥਹ ਤਿੱਥ ਭਮੰਤਿਯਹ, ਕਿਣੇਹਾ ਫ਼ਲ ਹੂਵ
ਬਾਹਰਿ ਸੁਧਉ ਪਾਣਿਯਹ, ਅਭਯੰਤਰ ਕਿਮ ਹੂਵ।

ਤੀਰਥਾਂ ਤੇ ਭਉਂ ਭਉਂ ਕੇ ਕੀ ਫਲ ਮਿਲਣਾ ਹੈ। ਬਾਹਰੋਂ ਪਾਣੀ ਨਾਲ ਤਨ ਧੋਤਿਆਂ ਕਦੀ ਅੰਦਰਲਾ ਸ਼ੁੱਧ ਨਹੀਂ ਹੋ ਸਕਦਾ।

**ਮੁੰਜ** (੧੦੧੦ ਈ.)

13. ਸਾਗਰ ਖਾਈ ਲੰਕ ਗਢ, ਗਢਵਇ ਦਸ ਸਿਰ ਰਾਉ
ਭੱਗ ਖਈ ਸੋ ਭੱਜਿ ਗਉ, ਮੁੰਜ ਮ ਕਰਿਸਿ ਵਿਸਾਉ।

ਸਮੁੰਦਰ ਦੀ ਖਾਈ, ਲੰਕਾ ਦਾ ਕਿਲਾ ਤੇ ਰਾਵਣ ਵਰਗਾ ਗੜ੍ਹਪਤੀ। ਜਦੋਂ ਭਾਗ ਫੁਟੇ ਤਾਂ ਸਭ ਕੁਛ ਹੀ ਟੁਟ ਭੱਜ ਗਿਆ, ਹੇ ਮੁੰਜ ! ਬਾਹਲਾ ਇਨ੍ਹਾਂ ਤੇ ਗੁਮਾਨ ਨ ਕਰ।

14. ਭੋਲੀ ਮੁੰਧਿ ! ਮ ਗਬੁ ਕਰਿ ਪਿਖਵਿ ਪਹੁਰੁਵਾਇ
ਚਉਦਹ ਸਇ ਛਹੁਤਰਇ, ਮੁੰਜਹ ਗਯਹ ਗਯਾਇ।

ਹੇ ਭੋਲੀਏ ਮੁੰਧੇ ! ਤੂੰ ਆਪਣੇ ਪਹਿਰਾਵੇ ਤੇ ਮਾਣ ਨ ਕਰ। ਦੇਖ, ਮੁੰਜ ਦੇ ਕਈ ਸੈਂਕੜੇ ਹਾਥੀ ਵੀ ਲੱਦ ਗਏ।

15. ਚਯਾਰਿ ਬਇਲਾ ਧੇਣ ਦੁਇ, ਮਿੱਠਾ-ਬੁੱਲੀ ਨਾਰਿ
ਕਾਹੂੰ ਮੁੰਜ ਕੁਡੰਬਯਹ, ਗਯਵਰ ਬੱਝਇ ਬਾਰਿ।
ਚਾਰ ਬੈਲ, ਦੋ ਗਊਆਂ ਤੇ ਇਕ ਮਿਠ ਬੋਲੜੀ ਨਾਰਿ।

ਕਿਥੇ ਗਿਆ ਉਹ ਕੁਟੰਬ ਜਿਸ ਦੇ ਦਰ ਤੇ ਹਾਥੀ ਬੰਨ੍ਹੇ ਰਹਿੰਦੇ ਸਨ।

16. ਜਾ ਮਤਿ ਪੱਛਇ ਸੰਪਜਇ, ਸਾ ਮਤਿ ਪਹਿਲੀ ਹੋਇ
ਮੁੰਜ ਭਣਇ ਮੁਣਾਲਵਇ, ਬਿਘਨ ਨ ਬੇਢਹਿ ਕੋਇ।

ਜੋ ਮਤ ਪਿਛੋਂ ਆਉਂਦੀ ਹੈ, ਜੇ ਉਹ ਪਹਿਲਾਂ ਆ ਜਾਵੇ ਤਾਂ ਫਿਰ ਕੋਈ ਵਿਘਨ ਹੀ ਰੁਕਾਵਟ ਨ ਪਾਵੇ।

17. ਮੁੰਜ ਭਣਇ ! ਮੁਣਾਲਵਇ, ਜੁੱਬਣ ਗਇਉਂ ਨ ਝੂਰਿ
ਜਇ ਸੱਕਰ ਸਇ ਖੰਡ ਥਿਯ, ਤਉ ਇਸ ਮੀਠੀ ਚੂਰਿ।

ਹੇ ਮ੍ਰਿਣਾਲਵਤੀ ! ਮੇਰੀ ਜੁਆਨੀ ਗਈ ਤੇ ਸ਼ੋਕ ਨ ਕਰ। ਜੇ ਸ਼ੱਕਰ ਨੂੰ ਚੂਰ ਚੂਰ ਵੀ ਕਰ ਦੇਈਏ ਤਾਂ ਵੀ ਇਹ ਮਿਠੀ ਹੀ ਰਹਿੰਦੀ ਹੈ।

ਰਾਜਾ ਤੈਲਪ ਨੇ ਮਾਲਵੇ ਦੇ ਰਾਜੇ ਮੁੰਜ ਨੂੰ ਹਰਾਕੇ ਕੈਦ ਕਰ ਦਿਤਾ ਸੀ ਤੇ ਰਾਜੇ ਦੀ ਭੈਣ ਮ੍ਰਿਣਾਲਵਤੀ ਉਸ ਨਾਲ ਪ੍ਰੇਮ ਕਰਨ ਲਗ ਪਈ ਸੀ। ਇਕ ਵਾਰ ਉਹ ਮੁੰਜ ਦੀ ਕੈਦੀ ਦੁਰਦਸ਼ਾ ਦੇਖਕੇ ਉਦਾਸ ਹੋ ਰਹੀ ਸੀ, ਉਸ ਸਮੇਂ ਮੁੰਜ ਨੇ ਇਹ ਦੂਹਾ ਕਿਹਾ ਸੀ।

18. ਬਾਂਹ ਵਿਛੋੜਵਿ ਜਾਹਿ ਤੁਹ, ਹਉ ਤੇਵੰਇ ਕੋ ਦੋਸ
ਹਿਅਇਠਿਇ ਜਹਿ ਨੀਸਰਹਿ, ਜਾਣਉ ਮੁੰਜ ਸਰੋਸੁ ।

ਤੁਸੀਂ ਬਾਂਹ ਛਡਕੇ ਚਲੇ । ਮੈਂ ਦੋਸ਼ ਕਿਸ ਨੂੰ ਦੇ ਸਕਦਾ ਹਾਂ । ਹਾਂ, ਜੇ ਮੇਰੇ ਦਿਲ ਵਿਚੋਂ ਭੱਜ ਜਾਓ, ਫਿਰ ਮੈਂ ਸਮਝਾਂਗਾ ਕਿ ਤੂੰ ਗੁੱਸੇ ਹੈਂ ।

19. ਕੁਲਚੰਦੁ
ਨਵ ਜਲ ਭਰਿਯਾ ਮੱਗੜਾ, ਗਯਣਿ ਧੜਕਇ ਮੇਹੁ
ਇਥੰਤਰਿ ਜਇ ਆਵਸਿਇ, ਤਉ ਜਾਣਿਸਇ ਨੇਹੁ ।

ਰਸਤੇ ਨਵੇਂ (ਬਰਸਾਤੀ) ਪਾਣੀ ਨਾਲ ਭਰੇ ਪਏ ਹਨ, ਅਸਮਾਨ ਵਿਚ ਬੱਦਲ ਗਰਜ ਰਹੇ ਹਨ। ਇਸ ਵੇਲੇ ਜੇ ਤੂੰ ਆਵੇਂ ਤਾਂ ਹੀ ਪ੍ਰੇਮ ਮੰਨਿਆ ਜਾਵੇਗਾ ।

20, **ਸੋਮਪ੍ਰਭੁਸੂਰੀ**—ਤੀਅਹ ਤਿੰਨਿ ਪਿਆਰਇ, ਕਲੀ ਕੱਜਲ ਸਿੰਦੂਰ
ਅਨਇ ਤਿੰਨਿ ਪਿਆਰਇ, ਦੁੱਧ ਜੰਵਾਇ ਉ ਤੂਰ ।

ਤੀਵੀਆਂ ਨੂੰ ਤਿੰਨ ਚੀਜ਼ਾਂ ਪਿਆਰੀਆਂ ਹਨ—ਝਗੜਾ,ਸੁਰਮਾ ਤੇ ਸੰਧੂਰ । ਹੋਰਾਂ ਨੂੰ ਇਹ ਤਿੰਨ ਪ੍ਰਿਯ ਹਨ—ਦੁਧ, ਜੁਆਈ ਤੇ ਵਾਜਾ ।

21. ਵੇਸ ਵਿਸਿਠਇ ਵਾਰਿਯਇ, ਜਇ ਵ ਮਣੋਹਰ ਗੱਤ
ਗੰਗਾ ਜਲ ਪਖਾਲਿਯ, ਵਿ ਸੁਣਿਹਿ ਕਿ ਹੋਇ ਪਵਿਤ ।

ਖਾਸ ਭੇਖ ਵਾਲੇ ਤੋਂ ਬਚੋ ਭਾਵੇਂ ਸੋਹਣਾ ਸਰੀਰ ਵੀ ਹੋਵੇ । ਗੰਗਾ ਨ੍ਹਾਤੀ ਕੁੱਤੀ ਕਦੀ ਪਵਿਤਰ ਨਹੀਂ ਹੁੰਦੀ ।

22. ਪਿਯਹ ਹਉ ਥੱਕੀਇ ਸਯਲ ਦਿਣ, ਤੁਹ ਬਿਰਹਮ ਕਿਲੰਤਿ
ਥੋੜਇ ਜਿਮ ਮਛਲਇ, ਤੱਲੋਵਿਲਿ ਕਰੰਤਿ ।

ਹੇ ਪ੍ਰੀਤਮ ! ਮੈਂ ਸਾਰਾ ਦਿਨ ਤੇਰੇ ਬਿਰਹੁੰ ਦੀ ਅੱਗ ਵਿਚ ਸੜਦੀ ਰਹੀ ! ਇਵੇਂ ਹੀ ਜਿਵੇਂ ਥੋੜੇ ਪਾਣੀ ਵਿਚ ਮੱਛੀ ਤਿਲਮਲਾਉਂਦੀ ਹੈ ।

23. ਅੱਜੁ ਵਿਹਾਣਉ ਅੱਜੁ ਦਿਣੁ, ਅਜੁ ਸੁ ਵਾਉ ਪਵੱਤੁ
ਅਜੁ ਗਲਥਿਉ ਸਯਲ ਦੁਹ, ਜੰ ਤੁਹੁ ਮਹੰ ਪਰਿਪਤੁ ।

ਮੇਰੇ ਲਈ ਅੱਜ ਸਵੇਰਾ ਹੋਇਆ, ਅੱਜ ਦਿਨ ਚੜ੍ਹ ਗਿਆ ਤੇ ਸੋਹਣੀ ਵਾ ਵੀ ਵਗਣ ਲਗੀ। ਮੈਂ ਤਾਂ ਅਜ ਸਾਰੇ ਦੁਖਾਂ ਨੂੰ ਗਲਹੱਥਾ ਦੇ ਕੇ ਕੱਢ ਦਿਤਾ ਜਦ ਕਿ ਤੂੰ ਮੇਰੇ ਪਾਸ ਆ ਗਿਆ।

24. 'ਅਮ੍ਹੇ ਥੋੜਾ ਰਿਉ ਬਹੁਅ', ਇਉਂ ਕਾਯਰ ਚਿੰਤੰਤਿ
ਮੁੰਧਿ ਨਿਹਾਲਹਿ ਗਯਣਯਲੁ, ਕਇ ਉਜੋਉ ਕਰੰਤਿ

'ਅਸੀਂ ਥੋੜੇ ਹਾਂ, ਵੈਰੀ ਬਹੁਤੇ'-ਇਵੇਂ ਕਾਇਰ ਲੋਕ ਹੀ ਸੋਚਦੇ ਹਨ ਮੁੰਧੇ! ਅਕਾਸ਼ ਵਲ ਦੇਖ, ਚਾਨਣ ਕੌਣ ਕਰਦਾ ਹੈ ( ਭਾਵ ਇਕ ਚੰਦ ਯਾ ਬਹੁਤੇ ਤਾਰੇ ?)

25. ਜੰਮਣੁ ਮੂਢਹ ਮਾਣਸਹ, ਵੰਛਇ ਦੁੱਲਹ ਵੱਥੁ
ਤੰ ਸਸਿ ਮੰਡਲ ਗਹਣ ਕਿਹਿੰ, ਗਯਣਿ ਪਸਾਰਇ ਹੱਥੁ।

ਮੂਰਖ ਮਤ ਵਾਲੇ ਮਨੁੱਖ ਅਲੱਭ ਚੀਜ਼ਾਂ ਦੀ ਬਾਂਛਾ ਕਰਦੇ ਹਨ ਇਹ ਇਉਂ ਹੀ ਹੈ ਜਿਵੇਂ ਕੋਈ ਚੰਨ ਨੂੰ ਫੜਨ ਲਈ ਅਕਾਸ਼ ਵਲ ਹਥ ਪਸਾਰੇ।

**ਅੱਦਹਮਾਣ (੧੦੧੦ ਈ.)**

26. ਜਸੁ ਪਵਸੰਤ ਨ ਪਵਸਿਆ, ਮੁਇਆ ਵਿਓਇ ਣ ਜਾਸੁ
ਲੱਜਿਜਉ ਸੰਦੇਸੜਰੁ, ਕਿੰਤੀ ਪਹਿਯ ਪਿਆਸੁ। ੭੦।

ਹੇ ਰਾਹੀ! ਜਿਸਦੇ ਜਾਣ ਸਮੇਂ ਮੈਂ ਨਾਲ ਪ੍ਰਸਥਾਨ (ਕੂਚ) ਨ ਕੀਤਾ ਤੇ ਨਾਹੀ ਉਸਦੇ ਵਿਛੋੜੇ ਵਿਚ ਮਰੀ' ਉਸ ਪੀਆ ਨੂੰ ਸੰਨੇਹਾ ਘੱਲਦਿਆਂ ਵੀ ਲੱਜਾ ਆਉਂਦੀ ਹੈ।

27. ਲੱਜਵਿ ਪੰਥਿਯ ਜਇ ਰਹਉਂ, ਹਿਯਉ ਨ ਧਰਣਉ ਜਾਇ
ਗਾਹ ਪਢਿਜਸੁ ਇਕ ਪਿਯ, ਕਰ ਲੇਵਿਣੁ ਮੰਨਾਇ। ੭੧।

ਜੇ ਮੈਂ ਲੱਜਾ ਦੀ ਮਾਰੀ ਚੁਪ ਰਹਾਂ ਤਾਂ ਵੀ ਦਿਲ ਨਹੀਂ ਟਿਕਦਾ। ਇਸ ਲਈ ਪੀਆ ਨੂੰ ਮੰਨਾਣ ਲਈ ਮੇਰੇ ਵਲੋਂ ਇਹ ਗਾਥਾ ( ਛੰਦ ) ਪੜ੍ਹ ਕੇ ਸੁਣਾ ਦੇਣਾ।

28. ਤੁਹ ਬਿਰਹ ਪਹਰ ਸੰਚੂਰਿਅਇ, ਜੇ ਨਾ ਅੰਗਇ ਬਿਹੜੰਤਿ
ਤੰ ਅਜ ਕੱਲ ਸੰਘਤਣ, ਓਸਹੇ ਣਾਹ ਤਗੰਤਿ । ੭੨ ।

(ਇਹ ਆਖੀਂ) ਤੇਰੇ ਬਿਰਹੁ ਦੀ ਚੋਟ ਨਾਲ ਮੇਰੇ ਅੰਗ ਅੰਗ ਚੂਰ ਚੂਰ ਹੋਏ ਪਏ ਹਨ । ਕੇਵਲ ਤੇਰੇ ਅਜ ਕੱਲ ਮੇਲ ਦੀ ਆਸ ਤੇ ਹੀ ਕਾਇਮ ਹਨ, ਨਹੀਂ ਹੁਣ ਤਕ ਇਹ ਤਗਦੇ ਨਹੀਂ ਸਨ ।

29. ਉਸਾਸੜਉ ਨ ਮਿਲਵੂਹਉ, ਦੱਝਣ ਅੰਗ ਭਏਣ
ਜਿਮ ਹਉ ਮੁੱਕੀ ਵੱਲਹਇ, ਤਿਮ ਸੋ ਮੁਕ ਜਮੇਣ । ੭੩ ।

ਅੰਗਾਂ ਦੇ ਸੜ ਜਾਣ ਦੇ ਭੈ ਕਾਰਣ ਮੈਂ ਹਉਕੇ ਵੀ ਨਹੀਂ ਲੈਂਦੀ । ਜਿਵੇਂ ਮੈਨੂੰ ਪੀਆ ਨੇ ਤਿਆਗਿਆ ਹੈ, ਤਿਵੇਂ ਜਮ ਨੇ ਵੀ ਇਨ੍ਹਾਂ ਨੂੰ ਤਿਆਗ ਛਡਿਆ ਹੈ ।

30. ਗਰੂਰਉ ਪਰਿਹਵੁ ਕਿ ਨ ਸਹਉ, ਪਇ ਪੋਰਸ ਨਿਲਏਣ
ਜਿਹ ਅੰਗਹਿ ਤੂ ਬਿਲਸਿਯਉ, ਤੇ ਦੱਧਾ ਬਿਰਹੇਣ ।੭੭।

ਤੇਰੇ ਮਰਦਊਪੁਣੇ ਦੇ ਬਾਵਜੂਦ ਕੀ ਮੈਂ ਬੇਪੱਤੀ ਨਹੀਂ ਸਹਾਰ ਰਹੀ ? ਮੈਂ ਇਹ ਬੇਪਤੀ ਸਹਾਰ ਰਹੀ ਹਾਂ । ਜਿਨ੍ਹਾਂ ਅੰਗਾਂ ਨਾਲ ਤੂੰ ਬਿਲਾਸ ਕਰਦਾ ਰਿਹਾ ਹੈਂ, ਅੱਜ ਉਹ ਵਿਛੋੜੇ ਨੇ ਫੂਕ ਛੱਡੇ ਹਨ ।

31. ਪਹ ਣ ਸਮਥਿਮ ਬਿਰਹ ਸਉ, ਤਾ ਅਛਉ ਬਿਲਵੰਤਿ
ਪਾਲੀ ਰੂਅ ਪਮਾਣ ਪਰ, ਧਣ ਸਾਮਹਿ ਘੁਮੰਤਿ ।੭੯।

ਮੈਂ ਵਿਛੋੜੇ ਦੀ ਮਾਰ ਝੱਲਣ ਦੇ ਸਮਰੱਥ ਨਹੀਂ, ਇਸੇ ਲਈ ਵਿਰਲਾਪ ਕਰਦੀ ਹਾਂ । ਪਾਲੀ ਦੀ ਹੁੰਗਰ ਉਤੇ ਹੀ ਉਸ ਦਾ ਵੱਗ ਸੁਆਮੀ ਵਲ ਨੂੰ ਪਰਤਦਾ ਹੈ ।

32. ਸੰਦੇਸੜਉ ਸਵਿਥਰੱਉ, ਹਉ ਕਹਣਹ ਅਸਮੱਥ
ਭਣ ਪਿਯ ਇਕਤਿ ਬਿਲਯੜਇ, ਬੇ ਵਿ ਸਮਾਣਾ ਹਥ ।੮੦।

ਸੰਨੇਹਾ ਜ਼ਰਾ ਸਵਿਸਥਾਰ (ਲੰਮਾ) ਹੈ, ਕਹਿ ਨਹੀਂ ਸਕਦੀ । ਮੇਰੇ ਮਾਹੀਏ ਨੂੰ ਕਹਿਣਾ ਕਿ ਮੇਰੇ ਦੋਵੇਂ ਹੱਥ ਇਕੋ ਚੂੜੀ ਵਿਚ ਸਮਾ ਜਾਂਦੇ ਹਨ ।

33. ਸੰਦੇਸੜਉ ਸਵਿਥਰਉ, ਪਰ ਮਇ ਕਹਣੁ ਨ ਜਾਇ
ਜੋ ਕਾਲੱਗੁਲਿ ਮੁੰਦੜਉ, ਸੋ ਬਾਹੜੀ ਸਮਾਇ ।੯੧।

ਸੰਨੇਹਾ ਲੰਮਾ ਹੈ ਪਰ ਮੈਂ ਆਖ ਨਹੀਂ ਸਕਦੀ । ਚੀਚੀ ਦੀ ਮੁੰਦਰੀ ਹੁਣ ਮੇਰੀ ਬਾਂਹ ਵਿਚ ਹੀ ਆਉਣ ਲਗ ਪਈ ਹੈ ।

ਹੇਮ ਚੰਦ੍ਰ (1088-1172 ਈ.) ਨੇ ਆਪਣੇ ਵਿਆਕਰਣ 'ਸਿਧ ਹੈਮ ਸ਼ਬਦਾਨੁਸ਼ਾਸਨ' ਵਿਚ ਕਾਫੀ ਦੂਹੇ ਵੰਨਗੀ ਵਜੋਂ ਸੰਚਿਤ ਕੀਤੇ ਹਨ । ਥੋੜੇ ਜੇਹੇ ਉਸ ਦੇ ਆਪਣੇ ਹਨ ਬਾਕੀ ਬਹੁਤੇ ਹੋਰ ਕਵੀਆਂ ਦੇ ਹਨ ।

34. ਢੋਲਾ ! ਮਇ ਤੁਹੁ ਵਾਰਿਆ, ਮਾ ਕੁਰ ਦੀਹਾ ਮਾਣੁ
ਨਿੰਦਏ ਗਮਿਣੀ ਰੱਤੜੀ, ਦੜਵੜ ਹੋਇ ਵਿਹਾਣੁ ।

ਹੇ ਪ੍ਰੀਤਮ ! ਮੈਂ ਤੈਥੋਂ ਸਦਕੇ ਹਾਂ, ਬਹੁਤਾ ਮਾਣ ਨ ਕਰ । ਨੀਂਦ ਵਿਚ ਰਾਤ ਲੰਘ ਜਾਏਗੀ ਤੇ ਤਤਫਟ ਸਵੇਰਾ ਹੋ ਜਾਵੇਗਾ ।

35. ਹਿਅਇ ਖੁੜੁਕਇ ਗੋਰੜੀ, ਗੈਣਿ ਘੁੜੁਕਇ ਮੇਹੁ
ਵਾਸਾ ਰਤਿ ਪਵਾਸੁਅਹੰ, ਬਿਖਮਾ ਸੰਕੜੁ ਏਹੁ ।

ਗੋਰੀ ਦਾ ਸੀਨਾ ਧੜਕਦਾ ਤੇ ਅਸਮਾਨ ਵਿਚ ਬਦਲ ਗੜ੍ਹਕਦਾ ਹੈ । ਬਿਰਹੀਆ ਵਾਸਤੇ ਇਹ ਬਰਸਾਤਾਂ ਦੀ ਰਾਤ ਬਿਖਮ ਸੰਕਟ ਪੈਦਾ ਕਰ ਰਹੀ ਹੈ ।

36. ਹੀਅੜਾ ਪਇ ਏਹੁ ਬੋਲਿਅਉ, ਮਹੁ ਅੱਗਇ ਸਯ ਵਾਰ
ਫੁਟਿਸੁ ਪਿਏ ਪਵਸੰਤਿ ਹਉ, ਭੰਡਯ ਢੱਕਰਿ ਸਾਰ ।

ਹੇ ਦਿਲ ! ਤੂੰ ਮੇਰੇ ਸਾਮ੍ਹਣੇ ਸੌ ਵਾਰ ਕਿਹਾ ਹੈ ਕਿ ਪੀਆ ਵਿਛੋੜੇ ਵਿਚ ਮੈਂ ਫਟ ਜਾਵਾਂਗਾ । ਪਰ ਇਹ ਸਭ ਫਜ਼ੂਲ ਨਿਕਲਿਆ ।

37. ਜਾਇਜੱਹਿ ਤਹਿੰ ਦੇਸੜਹਿ, ਲੱਭਹਿ ਪਿਯਹੋ ਪਮਾਣੁ
ਜਇ ਆਵਇ ਤੋ ਆਂਵਿਅਹਿ, ਅਹ ਬਾਤੇ ਨਿੱਬਾਣੁ ।

ਉਸ ਦੇਸ ਨੂੰ ਚਲੀਏ ਜਿਥੇ ਪੀਆ ਦੀ ਸੂਹ ਮਿਲੇ, ਜੇ ਆਵੇ ਤਾਂ ਆ ਜਾਈਏ, ਨਹੀਂ ਤਾਂ ਥਾਂ ਮਰ ਜਾਈਏ ।

38. ਬਪੀਹਾ ! ਪਿਉ ਪਿਉ ਭਣਵਿ, ਕਿਤਉ ਰੁਅਹਿ ਹਿਆਸ
ਤੁਹ ਜਲਿ ਮਹੁ ਪੁਣ ਵੱਲਇ, ਵਿਹ ਵਿ ਨ ਪੂਰਿਅ ਆਸ।



Page 19

ਬੰਬੀਹੇ ! ਪੀਆ ਪੀਆ ਪੁਕਾਰ ਕੇ ਕਿਉਂ ਰੋ ਰਿਹਾ ਹੈਂ। ਤੇਰੀ ਜਲ ਦੀ ਤੇ ਮੇਰੀ ਪੀਆ ਦੀ—ਦੋਹਾਂ ਦੀ ਆਸ ਪੂਰੀ ਹੁੰਦੀ ਨਹੀਂ ਲਗਦੀ।

39. ਬਪੀਹਾ ! ਕਹਿ ਬੋਲਿਏਣ, ਨਿੱਘਣ ਵਾਰਇ ਵਾਰ
ਸਾਯਰਿ ਭਰਿਅਇ ਵਿਮਲ ਜਲਿ, ਲਹਹਿ ਨ ਏਕਾ ਧਾਰ।

ਬੰਬੀਹੇ ! ਕਿਉਂ ਬਾਰ ਬਾਰ ਕੂਕ ਰਿਹਾ ਹੈਂ, ਤੇਰੇ ਬੋਲਣ ਦਾ ਕੀ ਲਾਭ ? ਸਰੋਵਰ ਨਿਰਮਲ ਪਾਣੀ ਨਾਲ ਭਰੇ ਪਨ ਪਰ ਤੈਨੂੰ ਇਕ ਵੀ ਧਾਰ ਪ੍ਰਾਪਤ ਨਹੀਂ।

40. ਬਿਟੀਏ ! ਮਇ ਭਣਿਆ ਤੁੰਹਿ, ਮਾ ਕੁਰ ਬੰਕੀ ਦਿੱਠਿ
ਪੁਤਿ ਸਕੰਣੀ ਭੱਲਿ ਜਿਵ, ਮਾਰਇ ਹਿਅਇ ਪਵਿਠਿ।

ਹੇ ਬੇਟੀ ! ਮੈਂ ਤੈਨੂੰ ਕਹਿੰਦਾ ਹਾਂ ਕਿ ਤੂੰ ਬਾਂਕੀ (ਟੇਢੀ) ਨਜ਼ਰ ਨਾਲ ਨ ਦੇਖ। ਇਹ ਤਾਂ ਅਣੀਆਲੇ ਬਰਛੇ ਵਾਂਙ ਦਿਲ ਨੂੰ ਵਿੰਨ੍ਹਦੀ ਜਾ ਰਹੀ ਹੈ।

41. ਵਾਯਸੁ ਉਡਾਵੰਤੀਏ, ਪੀਉ ਦਿਠਉ ਸਹ ਸਤਿ
ਅੱਧਾ ਵਲਿਆ ਮਹਹਿ ਗਇ, ਅੱਧਾ ਫੁਟ ਤੜਤਿ।

ਕਾਂ ਉਡਾਉਂਦੀ ਬਿਰਹਣੀ ਨੇ ਜਦੋਂ ਅਚਾਨਕ ਕੰਤ ਨੂੰ ਆਉਂਦਿਆਂ ਦੇਖਿਆ ਤਾਂ ਉਸ ਦੀਆਂ ਅੱਧੀਆਂ ਚੂੜੀਆਂ ਡਿਗ ਪਈਆਂ ਤੇ ਅੱਧੀਆਂ ਤਤਕਾਲ ਟੁੱਟ ਗਈਆਂ।

ਭਾਵ ਇਹ ਹੈ ਕਿ ਕਮਜ਼ੋਰੀ ਕਰਕੇ ਪਹਿਲਾਂ ਚੂੜੀਆਂ ਬਾਹਾਂ ਵਿਚੋਂ ਨਿਕਲਕੇ ਡਿਗ ਪਈਆਂ ਪਰ ਜਦ ਕੰਤ ਦੇ ਦਰਸ਼ਨ ਹੋਏ ਤਾਂ ਖੁਸ਼ੀ ਨਾਲ ਬਾਹਾਂ ਫੁਲ ਗਈਆਂ ਤੇ ਰਹਿੰਦੀਆਂ ਚੂੜੀਆਂ ਟੁੱਟ ਗਈਆਂ।

42. ਜਇ ਤਹੋ ਤੁਟਉ ਨੇਹੜਾ, ਮਇ ਸਹੁ ਨਵਿ ਤਿਲ ਤਾਰ
ਤੰ ਕਿਹੇ ਬੰਕਿਹੋ ਲੋਅਣੇਹਿ, ਜੋਇੱਜਉਂ ਸਯ ਵਾਰ।

ਜਦੋਂ ਤੂੰ ਪ੍ਰੀਤਿ ਹੀ ਤੋੜ ਦਿਤੀ। ਹੇ ਤਿਲ ਸਮਾਨ ਕਾਲੀ ਪੁਤਲੀ ਵਾਲੇ ! ਤਾਂ ਫਿਰ ਤੂੰ ਬਾਂਕੇ ਨੈਣਾਂ ਨਾਲ ਬਾਰ ਬਾਰ ਇਧਰ ਕਿਉਂ ਤੱਕਦਾ ਹੈਂ ?

43. ਜਇ ਪੁੱਛਇ ਘਰ ਬੱਡਾਈ, ਤੋ ਬਡਾ ਘਰ ਓਇ
ਬਿਹ ਲਿਯ ਜਣ ਅਭਿਉਧਰਣੁ, ਕੰਤੁ ਕੁਡੀਰਇ ਜੋਇ।

ਜੇ ਪੁਛੇਂ ਕਿ ਵੱਡਾ ਘਰ ਕਿਹੜਾ ਹੈ ਤਾਂ ਉਹ ਘਰ ਵੱਡਾ ਹੈ ਜਿਸ ਕੁਟੀਆ ਵਿਚ ਮੇਰਾ ਕੰਤ ਦੂਜਿਆਂ ਦੇ ਦੁਖ ਹਰਨ ਲਈ ਖੜਾ ਹੈ।

44. ਪੀਆ ਆਇਅਉਸਅ ਬੱਤੜੀ, ਝੁਣ ਕੰਨੜਇ ਪਇੱਠ
ਤਹੋ ਬਿਰਹਾਹੋ ਨਾਸੰਤਅਹੋ, ਧੂਲੜਿਆਵਿ ਨ ਦਿੱਠ।

ਜਦੋਂ ਪੀਆ ਆਉਣ ਦੀ ਸੋ ਜ਼ਰਾ ਕੰਨਾਂ ਵਿਚ ਪਈ ਤਾਂ ਬਿਰਹਾ ਤਤਕਾਲ ਨੱਸ ਗਿਆ ਤੇ ਜਾਂਦੇ ਦੀ ਧੂੜ ਉਡਦੀ ਵੀ ਨ ਦਿਸੀ।

45. ਸਿਰਿ ਜਰ ਖੰਡੀ ਲੋਅੜੀ ਗਲਿ ਮਨਿਅੜਾ ਨ ਬੀਸ
ਤੂ ਵਿ ਗਰੜਾ ਕਰਾਵਿਆ, ਮੁੱਧਏ ਉਠਿ ਬਈਸ।

ਸਿਰ ਤੇ ਪਾਟੀ ਹੋਈ ਲੋਈ ਹੈ, ਗਲ ਵਿਚ ਕੋਈ ਹਾਰ ਗਾਨੀ ਵੀ ਨਹੀਂ ਫਿਰ ਵੀ ਅੱਲ੍ਹੜ ਮੁਟਿਆਰ ਗੱਭਰੂਆਂ ਦੀ ਉਠਕ ਬੈਠਕ ਕਰਾ ਰਹੀ ਹੈ।

46. ਭਲਾ ਹੁਆ ਜੋ ਮਾਰਿਆ. ਬਹਿਣ ਮਹਾਰਾ ਕੰਤੁ
ਲੱਜੇਜੰਤੁ ਵਯੰਸਿਅਹੁ, ਜਇ ਭੱਗਾ ਘਰੁ ਐਂਤ।

ਅੱਛਾ ਹੋਇਆ ਜੁ ਮੇਰਾ ਕੰਤ ਜੰਗ ਵਿਚ ਮਾਰਿਆ ਗਿਆ। ਜੇ ਕਿਤੇ ਉਹ ਭੱਜ ਕੇ ਘਰ ਆ ਜਾਂਦਾ ਤਾਂ ਮੈਂ ਤਾਂ ਸਹੇਲੀਆਂ ਨੂੰ ਮੂੰਹ ਦਿਖਾਉਣ-ਜੋਗੀ ਵੀ ਨਹੀਂ ਸਾਂ।

47. ਜਹਿ ਕਪਿੱਜਇ ਸਰਿਣ ਸਰੁ, ਛਿਜਇ ਖਗਿਣ ਖੱਗੁ
ਤਹਿ ਤੇਹਇ ਭੜ ਘੜ ਨਿਵਹਿ, ਕੰਤੁ ਪਯਾਸਇ ਮੱਗੁ।

ਜਿਥੇ ਤੀਰ ਤੀਰਾਂ ਨੂੰ ਵਿੰਨ੍ਹਦੇ ਹਨ ਤੇ ਤੇਗਾਂ ਤੇਗਾਂ ਨਾਲ ਟਕਰਾ ਕੇ ਟੁੱਟਦੀਆਂ ਹਨ, ਜਿਥੇ ਸੂਰਮੇ ਜੋਰੋ ਜੋਰ ਭਿੜਦੇ, ਉਥੇ ਮੇਰਾ ਕੰਤ ਰਾਹ ਦਿਖਾ ਰਿਹਾ ਹੈ।

48. ਪੁੱਤੇ ਜਾਏ ਕਵਣੁ ਗੁਣ, ਅਵਗੁਣ ਕਵਣੁ ਮੁਏਣ
ਜਾ ਬੱਪੀ ਕੀ ਭੂੰਹੜੀ, ਚੰਪਿਜਇ ਅਵਰੇਣ।

ਉਸ ਪੁੱਤਰ ਦੇ ਜੰਮੇ ਦਾ ਕੀ ਫਾਇਦਾ ਤੇ ਮਰੇ ਦਾ ਕੀ ਨੁਕਸਾਨ, ਜਿਸ ਦੇ ਪਿਉ ਦੀ ਭੋਂ ਬਿਗਾਨੇ ਪੈਰਾਂ ਹੇਠ ਮਧੋਲੀ ਜਾਂਦੀ ਹੋਵੇ।

49. ਜਟਿ ਭੱਗਾ ਪਾਰੱਕੜਾ, ਤੋ ਸਹਿ ਮਝੁ ਪਿਯੇਣ
ਅਹ ਭੱਗਾ ਅੰਮਹ ਤਣਾ, ਤੋ ਤੇ ਮਾਰਿਅ ਤੇਣ ।

ਜੇ ਤਾਂ ਬਲੀ ਵੈਰੀ ਭੱਜ ਗਏ ਤਾਂ ਇਹ ਮੇਰੇ ਪੀਆ ਨੇ ਭਜਾਏ ਹਨ ਅਤੇ ਜੇ ਸਾਡੇ ਆਪਣੇ ਅੰਮੀ ਜਾਏ ਦੌੜ ਗਏ ਤਾਂ ਸਮਝੋ ਉਥੇ ਮੇਰਾ ਕੰਤ ਜੂਝ ਮਰਿਆ ਹੈ ।

50. ਮਹੁ ਕੰਤਹੋ ਬੇ ਦੋਸੜਾ, ਹੇਲਿ ਮ ਝੰਖਹਿ ਆਲੁ
ਦੇਂਤਹੋ ਹਉਂ ਪਰ ਅਵਰਿਆ, ਜੁਝੰਤੋ ਕਰਵਾਲੁ ।

ਮੇਰੇ ਕੰਤ ਦੇ ਦੋ ਦੋਸ਼ ਹਨ, ਸਖੀ ! ਇਹ ਲੁਕਾਏ ਨ ਲੁਕਦੇ । ਦਾਨ ਸਮੇਂ ਤਾਂ ਕੇਵਲ ਮੈਂ ਬਚਦੀ ਹਾਂ ਤੇ ਲੜਾਈ ਸਮੇਂ ਕੇਵਲ ਉਨ੍ਹਾਂ ਦੀ ਤਲਵਾਰ ਬਚਦੀ ਹੈ ।

51. ਪਾਇ ਬਿਲੱਗੀ ਅੰਤ੍ਰੜੀ, ਸਿਰ ਲਹਸਿਉ ਖੰਧੱਸੁ
ਤੋ ਵਿ ਕਟਾਰਇ ਹੱਥੜੇ, ਬਲਿ ਕਿੱਜਉ ਕੰਤੱਸੁ ।

ਆਂਦਰਾਂ ਨਿਕਲ ਕੇ ਪੈਰਾਂ ਵਿਚ ਫਸ ਰਹੀਆਂ ਹਨ, ਸਿਰ ਕੱਟਕੇ ਕੰਨ੍ਹੇ ਨਾਲ । ਫਿਰ ਵੀ ਹਥ ਵਿਚ ਕਟਾਰ ਫੜੀ ਹੋਈ ਹੈ ਤੇ ਮੈਂ ਕੰਤ ਤੋਂ ਬਲਹਾਰ ਜਾਂਦੀ ਹਾਂ ।

52. ਏਹੁ ਜੰਮੁ ਨਗੁਹ ਗਯਉ, ਭੱਡ ਸਿਰਿ ਖੱਗੁ ਨ ਭੱਗੁ
ਤਿੱਖਾਂ ਤੁਰਿਯ ਨ ਮਾਣਿਯਾ, ਗੋਰੀਂ ਗਲੀਂ ਨ ਲਗੁ ।

ਇਹ ਜਨਮ ਐਵੇਂ ਹੀ ਚਲਿਆ ਗਿਆ । ਨ ਤਾਂ ਕਿਸੇ ਸੂਰਮੇ ਦੇ ਸਿਰ ਲਗ ਕੇ ਤਲਵਾਰ ਤੋੜੀ, ਨ ਘੋੜ ਸਵਾਰੀ ਦਾ ਅਨੰਦ ਲਿਆ ਤੇ ਨਾਹੀ ਕਿਸੇ ਗੋਰੀ ਦੇ ਗਲ ਲਗ ਸਕੇ ।

# ਲਹਿੰਦੀ ਦੇ ਡੱਖਣੇ

ਪੰਜ ਬੀ ਉਪਭਾਸ਼ਾਵਾਂ ਵਿਚੋਂ ਲਹਿੰਦੀ (ਮੁਲਤਾਨੀ) ਪ੍ਰਮੁਖ ਉਪ-ਭਾਸ਼ਾ ਹੈ। ਇਸ ਵਿਚ ਜਿਤਨਾ ਕੁ ਸਾਹਿੱਤ ਹੈ, ਇਤਨਾ ਸ਼ਾਇਦ ਕਿਸੇ ਹੋਰ ਉਪਭਾਸ਼ਾ ਵਿਚ ਪ੍ਰਾਪਤ ਨਹੀਂ। ਲਹਿੰਦੀ ਵਿਚ ਇਸ਼ਕ ਮਜਾਜ਼ੀ ਦੀਆਂ ਰਚਨਾਵਾਂ ਵੀ ਮਿਲਦੀਆਂ ਹਨ ਤੇ ਇਸ਼ਕ ਹਕੀਕੀ ਦੀਆਂ ਵੀ। ਖਾਸ ਕਰਕੇ ਬੰਦਗੀ ਵਾਲੇ ਦਰਵੇਸ਼ਾਂ ਦੇ ਬਚਨ ਅਧਿਆਤਮਕ ਸਾਹਿੱਤ ਵਿਚ ਵਿਸ਼ੇਸ਼ ਦਰਜਾ ਰਖਦੇ ਹਨ। ਇਸ ਸ ਹਿੱਤ ਅਤੇ ਭਾਸ਼ਾਈ ਪ੍ਰਭੁਤਾ ਦਾ ਇਕ ਨਤੀਜਾ ਇਹ ਵੀ ਹੈ ਕਿ ਸਾਡੇ ਪ੍ਰਾਚੀਨ ਪੰਜਾਬੀ ਸਾਹਿੱਤ ਉੱਤੇ ਲਹਿੰਦੀ ਦਾ ਪ੍ਰਭਾਵ ਪ੍ਰਤੱਖ ਨਜ਼ਰ ਆਉਂਦਾ ਹੈ।

ਇਸ ਲਹਿੰਦੀ ਕਾਵਿਧਾਰਾ ਵਿਚ 'ਡੱਖਣੇ' ਦਾ ਇਕ ਵਿਸ਼ੇਸ਼ ਅਸਥਾਨ ਹੈ, ਇਹ ਉਸ ਤਰ੍ਹਾਂ ਦਾ ਹੀ ਪ੍ਰਸਿਧ ਬਹਿਰ ਹੈ, ਜਿਸ ਤਰ੍ਹਾਂ ਇਧਰ ਸਲੋਕ। ਪੰਜਾਬੀ ਯਾ ਹਿੰਦੀ ਵਿਚ ਸ਼ਲੋਕ ਦਾ ਆਮ ਪ੍ਰਮਾਣੀਕ ਵਜ਼ਨ ਲਗ ਪਗ ਦੋਹਰੇ ਵਾਲਾ ਹੈ ਅਰਥਾਤ 24 ਮਾਤ੍ਰਾਂ ਦੀਆਂ ਦੋ ਤੁਕਾਂ, ਹਰ ਤੁਕ ਵਿਚ 13, 11 ਤੇ ਵਿਸ਼ਰਾਮ। ਸੋ ਇਸ ਲੱਛਣ ਅਨੁਸਾਰ ਦੂਹਾ, ਦੋਹਾ, ਦੋਹਰਾ, ਸ਼ਲੋਕ ਤੇ ਡੱਖਣਾ ਕਲੇਵਰ ਦੇ ਲਿਹਾਜ਼ ਨਾਲ ਲਗਭਗ ਇਕੋ ਹੀ ਚੀਜ਼ ਹੈ, ਸਮੇਂ ਸਮੇਂ ਅਨੁਸ ਰ ਸਥਾਨਕ ਬੋਲੀਆਂ ਵਿਚ ਇਸ ਨੂੰ ਵੱਖੋ ਵੱਖ ਨਾਮਾਂ ਨਾਲ ਪੁਕਾਰਿਆ ਜਾਂਦਾ ਰਿਹਾ ਹੈ। ਅਪਭ੍ਰੰਸ਼ ਸਾਹਿੱਤ ਦੇ ਦੂਹੇ ਪ੍ਰਸਿੱਧ ਹਨ। ਜਿਨ੍ਹਾਂ ਵਿਚ ਨੁਕਤੇ ਦੀ ਗੱਲ ਥੋੜੇ ਸ਼ਬਦਾਂ ਵਿਚ ਗੁੰਦ ਕੇ ਦੋ ਸਤਰਾਂ ਵਿਚ ਦੱਸ ਦਿਤੀ ਜਾਂਦੀ ਸੀ, ਸੰਸਕ੍ਰਿਤ ਦਾ ਸ਼ਲੋਕ ਵੀ ਇਸੇ ਪਰੰਪਰਾ ਦਾ ਸੂਚਕ ਹੈ। ਪੰਜਾਬੀ ਵਿਚ ਬਾਬਾ ਫਰੀਦ ਦੇ ਸਲੋਕ, ਹਿੰਦੀ ਵਿਚ ਕਬੀਰ ਯਾ ਗੁਰੂ ਤੇਗ ਬਹਾਦਰ ਦੇ ਸਲੋਕ ਇਸੇ ਦੋਹਰੇ ਵਾਲੇ ਵਜ਼ਨ ਤੇ ਚਲਦੇ ਕੋਈ ਨਾ ਕੋਈ ਨੁਕਤੇ ਦੀ ਗੱਲ ਮੂਰਤੀਮਾਨ ਕਰਦੇ ਹਨ। ਇਸੇ

ਸ਼ਲੋਕ ਦਾ ਲਹਿੰਦੀ ਰੂਪ 'ਡਾਖਣਾ' ਯਾ 'ਡੱਖਣਾ', ਹੈ। ਕਿਤੇ ਕਿਤੇ ਦੋਹਰੇ ਦਾ ਪੁੱਠਾ ਰੂਪ ਸੋਰਠਾ ਵੀ ਵਰਤਿਆ ਮਿਲਦਾ ਹੈ।

ਹੁਣ ਵਿਚਾਰਨ ਵਾਲਾ ਸਵਾਲ ਇਹ ਹੈ ਕਿ 'ਡੱਖਣਾ' ਨਾਂ ਕਿਵੇਂ ਤੇ ਕਿਉਂ ਪ੍ਰਚਲਤ ਹੋਇਆ।

ਡਾਕਟਰ ਚਰਨ ਸਿੰਘ 'ਬਾਣੀ ਬਿਉਰੇ' ਵਿਚ 'ਡੱਖਣੇ' ਸਿਰਲੇਖ ਦੀ ਵਿਆ-ਖਿਆ ਕਰਦੇ ਲਿਖਦੇ ਹਨ —

'ਇਹ ਸਿੰਧੀ ਭਾਸ਼ਾ ਵਿਚ ਇਕਵਚਨ ਹੈ, ਅਰਥ ਇਸ ਦਾ ਸਲੋਕ ਹੈ। ਕਈ ਸਿਆਣੇ ਇਉਂ ਭੀ ਕਹਿੰਦੇ ਹਨ ਸਲੋਕ, ਡੋਹਾ ਲਾਉਣ ਦੀ ਚਾਲ ਸਿੰਧ ਦੇਸ ਵਿਚ ਦੱਖਣ ਦੇ ਪਾਸੇ ਵਲੋਂ ਆਈ ਹੋਣ ਕਰਕੇ ਸਿੰਧੀਆਂ ਨੇ ਸ਼ਲੋਕ ਦਾ ਨਾਉਂ 'ਡੱਖਣੇ' ਰੱਖ ਲਿਆ ਹੈ।'

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਦੇ ਪੰਨਾ 417 ਤੇ ਇਸ ਦਾ ਨਿਰਣਾ ਹੋਰ ਤਰ੍ਹਾਂ ਕੀਤਾ ਹੈ। 'ਗੁਰੂ ਨਾਨਕ ਦੇਵ ਜੀ ਦੀ ਜਨਮ ਭੂਮੀ' ਤੋਂ ਦੱਖਣ ਵਲ ਦੀ ਭਾਸ਼ਾ ਅਰਥਾਤ ਮੁਲਤਾਨ, ਸਾਹੀਵਾਲ ਦੇ ਇਲਾਕੇ ਦੀ ਬੋਲੀ ਵਿਚ ਜੋ ਰਚਨਾ ਹੈ, ਉਹ 'ਡੱਖਣੇ' ਨਾਮ ਤੋਂ ਗੁਰਬਾਣੀ ਵਿਚ ਪ੍ਰਸਿਧ ਹੈ।'

ਇਹ ਵਿਆਖਿਆ ਤਾਂ ਠੀਕ ਕਹੀ ਜਾ ਸਕਦੀ ਸੀ ਕਿ ਜੇਕਰ ਅਸੀਂ ਇਹ ਸਿੱਧ ਕਰ ਸਕੀਏ ਕਿ ਡੱਖਣੇ ਯਾ ਡੱਖਣੀ ਨਾਂ ਗੁਰੂ ਨਾਨਕ ਸਾਹਿਬ ਤੋਂ ਕਾਫੀ ਪਿਛੋਂ ਪਿਆ ਹੈ। ਫਿਰ ਗੁਰੂ ਨਾਨਕ ਦੀ ਜਨਮ-ਭੋਂ ਤੋਂ ਹੀ ਦੱਖਣ ਵਾਲਾ ਪਾਸਾ ਨਿਸਚਤ ਕਰਨ ਲਈ ਸਾਡੇ ਪਾਸੇ ਕੋਈ ਵਿਸ਼ੇਸ਼ ਕਾਰਣ ਵੀ ਨਹੀਂ। ਗੁਰੂ ਅਰਜਨ ਸਾਹਿਬ ਨੇ ਮਾਰੂ ਰਾਗ ਵਿਚ ਡੱਖਣੇ ਲਿਖੇ ਹਨ ਪਰ ਉਨ੍ਹਾਂ ਏਸ ਲਈ ਇਹ ਨਾਂ ਨਹੀਂ ਦਿਤਾ ਕਿ ਚੂੰਕਿ ਇਸ ਵਿਚ ਵਰਤੀ ਬੋਲੀ ਨਨਕਾਣੇ ਤੋਂ ਦੱਖਣ ਦੇ ਪਾਸੇ ਦੀ ਹੈ, ਸੋ ਭਾਈ ਸਾਹਿਬ ਜੀ ਦੀ ਇਹ ਵਿਆਖਿਆ ਮੰਨਣਯੋਗ ਨਹੀਂ।

ਡਾਕਟਰ ਚਰਨ ਸਿੰਘ ਜੀ ਨੇ ਜਿਸ ਨੁਕਤੇ ਤੇ ਜ਼ੋਰ ਦਿਤਾ ਹੈ ਕਿ ਸਿੰਧ ਵਿਚ ਦੋਹਾ ਲਾਉਣ ਦੀ ਰੀਤ ਦੱਖਣ ਵਲੋਂ ਆਈ, ਇਹ ਭੂਗੋਲਕ ਤੋਰ ਤੇ ਠੀਕ ਨਹੀਂ ਕਿਉਂਕਿ ਮੁਲਤਾਨ ਦਾ ਇਲਾਕਾ ਸਿੰਧ ਦੇ ਦੱਖਣ ਵਲ ਨਹੀਂ ਪੈਂਦਾ ਸਗੋਂ ਸਿਧ,

ਮੁਲਤਾਨ ਦੇ ਦੱਖਣ ਵਲ ਪੈਂਦਾ ਹੈ। ਹਾਂ, ਇਹ ਹੋ ਸਕਦਾ ਹੈ ਕਿ ਸਿੰਧ ਦੇ ਦੱਖਣ ਵਲ ਗੁਜਰਾਤ ਹੈ ਤੇ ਇਹ ਦੋਹਰਿਆਂ ਦੀ ਰੀਤ ਗੁਜਰਾਤ ਤੋਂ ਚਲ ਕੇ ਸਿੰਧ ਰਾਹੀਂ ਮੁਲਤਾਨ ਪਹੁੰਚੀ ਹੋਵੇ।

ਇਹ ਤਾਂ ਠੀਕ ਜਾਪਦਾ ਹੈ ਕਿ ਦੱਖਣ ਸ਼ਬਦ ਦਾ ਮੁਲਤਾਨੀ ਰੂਪ ਡੱਖਣ ਹੈ। ਇਸੇ ਤੋਂ ਹੀ ਇਸ ਕਾਵਿ-ਰੂਪ ਦਾ ਨਾਮਕਰਣ ਹੋਇਆ ਹੋਵੇਗਾ। ਪਰ ਇਸ ਤੋਂ ਇਲਾਵਾ ਮੁਲਤਾਨੀ ਕੋਸ਼ਾਂ ਵਿਚ ਇਸ ਦੇ ਹੋਰ ਅਰਥ ਵੀ ਮਿਲਦੇ ਹਨ, ਜੋ ਧਿਆਨ ਯੋਗ ਹਨ।

ਮਿ. ਜਿਊਕਸ, ਜੋ ਚਰਚ ਮਿਸ਼ਨਰੀ ਸੁਸਾਇਟੀ ਡੇਰਾ ਗਾਜ਼ੀ ਖ਼ਾਂ ਦਾ ਮਿਸ਼ਨਰੀ ਸੀ, ਤੇ ਜਿਸ ਬੜੀ ਮਿਹਨਤ ਨਾਲ ਲਹਿੰਦੀ ਦਾ ਕੋਸ਼ 'ਏ ਡਿਕਸ਼ਨਰੀ ਆਫ਼ ਦੀ ਜਟਕੀ ਆਰ ਵੈਸਟਰਨ ਪੰਜਾਬੀ ਲੈਂਗੁਏਜ਼' ਤਿਆਰ ਕੀਤਾ, ਉਹ ਡੱਖਣਾ ਸ਼ਬਦ ਦਾ ਅਰਥ ਗਵਾਰ ਸ਼ੁਤਰਵਾਨ (Stupid camel driver) (ਪੰਨਾ 160) ਦੱਸਦਾ ਹੈ। ਓ 'ਬ੍ਰਾਇਨ ਨੇ ਗਲਾਸਰੀ ਆਫ਼ ਮੁਲਤਾਨੀ ਲੈਂਗੁਏਜ਼' ਵਿਚ ਵੀ (ਪੰਨਾ 19) ਡੱਖਣਾ ਦਾ ਅਰਥ ਊਠ ਵਾਲਾ ਜਾਂ ਸ਼ੁਤਰਵਾਨ ਹੀ ਦਿੱਤਾ ਹੈ। ਇਸੇ ਤਰ੍ਹਾਂ ਪੱਛਮੀ ਪੰਜਾਬੀ ਵਿਚ ਬਿਸ਼ਨ ਦਾਸ ਅਨੁਸਾਰ ਦਕਨੀ' ਸ਼ਬਦ ਦਾ ਅਰਥ ਗਲ ਵਿਚ ਪਾ ਕੇ ਵਜਾਉਣ ਵਾਲੀ ਢੋਲਕੀ ਹੈ। ਓ' ਬ੍ਰਾਇਨ ਇਸ ਨੂੰ (Kettle drum) ਕਹਿੰਦਾ ਹੈ।

ਇਨ੍ਹਾਂ ਨਾਵਾਂ ਤੋਂ ਅਸੀਂ ਕੁਝ ਹੋਰ ਸਿੱਟੇ ਕੱਢਣੇ ਪਸੰਦ ਕਰਾਂਗੇ ਜਿਨ੍ਹਾਂ ਦੇ ਠੀਕ ਹੋਣ ਦਾ ਦਾਅਵਾ ਨਹੀਂ। ਅਨੁਮਾਨ ਦਾ ਸਾਮਾਨ ਜ਼ਰੂਰ ਹੈ।

ਜਿੱਥੇ ਲਹਿੰਦੀ ਵਿਚ ਡੱਖਣੇ ਤੋਂ ਭਾਵ ਸ਼ੁਤਰਵਾਨ ਹੈ ਉਥੇ ਅਸੀਂ ਇਹ ਸੰਕੇਤ ਲੈ ਸਕਦੇ ਹਾਂ ਕਿ ਇਹ ਸੱਦਾਂ ਯਾ ਦੋਹੇ ਊਠਾਂ ਵਾਲੇ ਜਾਂਦੇ ਜਾਂਦੇ ਗਾਉਂਦੇ ਹੋਣਗੇ ਤਾਂ ਇਸ ਦਾ ਨਾਂ 'ਡੱਖਣੇ' ਪੈ ਗਿਆ ਜਿਵੇਂ ਕਿ ਕਰਹੇ (ਊਠਾਂ) ਵਾਲਿਆਂ ਦੇ ਗੀਤ 'ਕਰਹਲੇ' ਕਹੇ ਜਾਂਦੇ ਹਨ। ਇਨ੍ਹਾਂ ਦੀ ਧੁਨ ਤੇ ਗੁਰੂ ਗ੍ਰੰਥ ਸਾਹਿਬ ਵਿਚ ਵੀ ਕੁਝ ਛੰਤ ਮਿਲਦੇ ਹਨ। ਯਾ ਫਿਰ ਢੋਲਕੀ ਵਜਾ ਕੇ ਗਾਏ ਜਾਣ ਵਾਲੇ ਦੋਹਰੇ ਵੀ 'ਡੱਖਣੇ' ਨਾਮ ਦਾ ਕਾਰਣ ਬਣ ਸਕਦਾ ਹੈ।

ਸਾਡੇ ਉਪਰੋਕਤ ਦੋ ਬਜ਼ੁਰਗ ਵਿਦਵਾਨਾਂ ਨੇ ਜੋ ਗੱਲਾਂ ਕਹੀਆਂ ਹਨ, ਉਸ

ਤੋਂ ਇਕ ਗੱਲ ਤਾਂ ਸਪਸ਼ਟ ਹੀ ਹੈ ਕਿ ਮੁਲਤਾਨ ਪੰਜਾਬ ਦੇ ਦੱਖਣ-ਪੱਛਮ ਵਲ ਹੈ। ਇਸੇ ਕਰ ਕੇ ਇਸ ਪਾਸੇ ਦੀ ਉਪਬੋਲੀ ਦੱਖਣੀ ਯਾ ਡੱਖਣੀ ਕਹਾਈ ਅਤੇ ਇਸ ਉਪਬੋਲੀ ਵਿਚ ਰਚੇ ਦੋਹੇ 'ਡੱਖਣੇ' ਨਾਂ ਨਾਲ ਪੁਕਾਰੇ ਜਾਣ ਲਗੇ।

ਇਕ ਗੱਲ ਹੋਰ ਵੀ ਸੰਭਵ ਹੈ ਕਿ ਚੂੰਕਿ ਸਿੰਧ ਮੁਲਤਾਨ ਦੇ ਦੱਖਣ ਵਲ ਹੈ, ਇਸ ਲਈ ਸਿੰਧ ਵਲ ਉਚਾਰੇ ਜਾਣ ਵਾਲੇ ਦੋਹੇ, ਮੁਲਤਾਨੀ ਲੋਕਾਂ ਦੇ ਕਥਨ ਅਨੁਸਾਰ 'ਡੱਖਣੇ' ਯਾ 'ਡਾਖਣੇ' ਕਹਾਏ। ਇਸ ਗੱਲ ਦੀ ਪੁਸ਼ਟੀ ਲਈ ਇਕ ਹੋਰ ਚੰਗਾ ਪ੍ਰਮਾਣ ਮਿਲਦਾ ਹੈ, ਜਿਸ ਨੂੰ ਵਿਚਾਰਨਾ ਹਿਤਕਾਰੀ ਹੈ।

ਭਾਸ਼ਾ ਵਿਭਾਗ ਲਾਇਬਰੇਰੀ ਪਟਿਆਲਾ ਵਿਚ ਇਕ ਪੁਰਾਤਨ ਗੋਸ਼ਟਿ-ਸੰਗ੍ਰਹਿ (ਨੰ. 359) ਦਾ ਅਤਿ ਪ੍ਰਾਚੀਨ ਹੱਥ-ਲਿਖਤ ਖਰੜਾ ਮੌਜੂਦ ਹੈ ਜਿਸ ਵਿਚ ਗੁਰੂ ਨਾਨਕ ਕਾਲ ਦੀ ਪੁਰਾਣੀ ਗੱਦ ਪ੍ਰਾਪਤ ਹੈ। ਇਸ ਵਿਚ ਕੁਝ ਗੋਸ਼ਟਾਂ ਦੀ ਵਾਹਤਕ ਨੂੰ ਗੁਰੂ ਕਾਲ ਤੋਂ ਪਹਿਲਾਂ ਦੀ ਰਚਨਾ ਵੀ ਮੰਨਿਆ ਜਾ ਸਕਦਾ ਹੈ, ਜਿਸ ਦੇ ਕਿ ਪ੍ਰਬਲ ਪ੍ਰਮਾਣ ਮੌਜੂਦ ਹਨ। ਇਨ੍ਹਾਂ ਗੋਸ਼ਟਾਂ ਵਿਚ ਹੀ ਇਕ ਦਾ ਸਿਰਲੇਖ ਹੈ—

**ਗਸਟਿ ਡਾਖਣੀ ਪੀਰ ਮੁਰੀਦੀ ਕੀ।**

ਜਿਸ ਪੀਰ ਦੀ ਇਹ ਗੋਸ਼ਟਿ ਹੈ, ਇਸ ਨੂੰ ਦੱਖਣ ਦਾ, ਯਾਅਨੀ 'ਡਾਖਣੀ' ਕਿਹਾ ਗਿਆ ਹੈ ਤੇ ਨਾਲ ਹੀ ਇਸ ਨੂੰ ਸਿੰਧੀ ਫਕੀਰ ਵੀ ਦਸਿਆ ਹੈ। ਇਹੋ ਸਿੰਧੀ ਫਕੀਰ ਆਪਣੀ ਗੱਲ ਦੀ ਪੁਸ਼ਟੀ ਲਈ ਜਦੋਂ ਕੋਈ ਦੋਹਰਾ ਬੋਲਦਾ ਹੈ, ਉਸ ਨੂੰ ਡਾਖਣਾ ਨਾਮ ਦਿਤਾ ਗਿਆ ਹੈ। ਇਹ ਡਾਖਣੇ ਸਭ ਤੋਂ ਪੁਰਾਣੇ ਆਖੇ ਜਾ ਸਕਦੇ ਹਨ।*

———

* ਗੋਸਟਿ ਡਾਖਣੀ ਪੀਰ ਮੁਰੀਦੀ ਕੀ।

ਇਕੁ ਸਿੰਦੀ ਨਾਮੁ ਫਕੀਰ ਥਾ, ਖੁਦਾਇ ਦਾ ਪਿਆਰਾ। ਖੁਦਇ ਨੂੰ ਮਿਲਿਆ ਹੋਇਆ। ਉਹ ਡਾਖਣੀ ਵਿਲਾਇਤਿ ਜਾਇ ਟਿਕਿਆ ਫਕੀਰੀ ਦਾਵੇ ਪਰੁ ਪਹੁਤਾ ਹੋਇਆ ਫਕੀਰੁ॥ ਕਿ ਕੋਈ ਆਵੈ ਉਸ ਪਾਸਿ ਤਿਸਨੂੰ ਖੁਦਾਇ ਦਾ ਰਾਹੁ ਬਤਾਇ ਦੇਇ ਜਿ ਕੋਈ ਉਤ ਰਾਹਿ ਚਲੇ ਸਿ ਖੁਦਾਇ ਕੂ ਪਹੁਚੇ ਇਵੇਹਾ ਸਿੰਦੀ ਫਕੀਰੁ ਹੈ।

(ਪੁਰਾਤਨ ਗੋਸ਼ਟਿ ਸੰਗ੍ਰਹਿ, ਪਤਿ ੩੮੯)

ਇਸ ਤੋਂ ਇਲਾਵਾ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਭਾਵੇਂ ਹੋਰ ਗੁਰੂਆਂ ਦੇ ਸਲੋਕ ਵੀ ਮੁਲਤਾਨੀ ਰੰਗ ਵਾਲੇ ਮਿਲਦੇ ਹਨ ਪਰੰਤੂ ਗੁਰੂ ਅਰਜਨ ਸਾਹਿਬ ਜੀ ਨੇ ਜੋ ਲਹਿੰਦੀ ਵਿਚ ਡਖਣੇ ਰਚੇ, ਉਹ ਮਾਰੂ ਰਾਗ ਦੀ ਵਾਰ ਵਿਚ 'ਡੱਖਣੇ' ਨਾਂ ਹੇਠ ਹੀ ਦਰਜ ਕੀਤੇ ਹਨ। ਮਾਰੂ ਰਾਗ ਵਿਚ ਡੱਖਣੇ ਹੋਣਾ ਵੀ ਇਸ ਗੱਲ ਦਾ ਸਬੂਤ ਹੈ ਕਿ ਇਹ ਧੁਨ ਮਾਰੂਥਲ ਵਾਲੇ ਇਲਾਕਿਆਂ ਸਿੰਧ-ਮੁਲਤਾਨ ਆਦਿ ਵਲ ਹੀ ਵਧੇਰੇ ਗਾਈ ਜਾਂਦੀ ਰਹੀ ਹੈ। ਇਸ ਵਾਰ ਤੋਂ ਇਲਾਵਾ ਸ੍ਰੀ ਰਾਗ ਦੇ ਛੰਤਾਂ ਤੇ ਜੈਤਸਰੀ ਵਾਰ ਦੇ ਸਲੋਕਾਂ ਵਿਚ ਵੀ ਪੰਚਮ ਗੁਰੂ ਦੇ ਡੱਖਣੇ ਪ੍ਰਾਪਤ ਹਨ। ਗੁਰੂ ਅਰਜਨ ਸਾਹਿਬ ਜੀ ਨੂੰ ਭਾਸ਼ਾ-ਵਚਿਤ੍ਰਤਾ ਤੇ ਸੁਵੰਨਗੀ ਦਾ ਵਧੇਰੇ ਸ਼ੌਕ ਸੀ। ਉਨ੍ਹਾਂ ਕਈ ਰੰਗਾਂ ਦੀ ਬੋਲੀ ਵਿਚ ਰਚਨਾ ਕੀਤੀ ਹੈ। ਬਾਬਾ ਫਰੀਦ ਦੇ ਦੋਹੇ ਭਾਵੇਂ ਸਲੋਕ ਨਾਮ ਹੇਠ ਹੀ ਅੰਕਿਤ ਹਨ ਪਰ ਆਪਣੀ ਸ਼ੈਲੀ ਤੇ ਬੋਲੀ ਦੇ ਲਿਹਾਜ਼ ਨਾਲ ਇਨ੍ਹਾਂ ਵਿਚ ਮੁਲਤਾਨੀ ਰੰਗ ਵਾਲੇ ਡੱਖਣੇ ਸੌਖੇ ਪਛਾਣੇ ਜਾ ਸਕਦੇ ਹਨ। ਇਸ ਦੋਹਰੇ ਵਾਲੀ ਪ੍ਰਸਿੱਧ ਚਾਲ ਤੋਂ ਬਿਨਾਂ ਰੁਬਾਈ ਵਰਗੇ ਛੰਦ ਪ੍ਰਬੰਧ ਵਿਚ ਵੀ ਡੱਖਣੇ ਰਚੇ ਗਏ, ਜਿਨ੍ਹਾਂ ਦੀ ਵੰਨਗੀ ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ ਦੀ ਹੱਥ-ਲਿਖਤ ਨੰ. 525 ਵਿਚ ਸੁਰੱਖਿਅਤ ਹੈ। ਅੰਤ ਵਿਚ ਇਹ ਵੀ ਸ਼ਾਮਿਲ ਕਰ ਦਿਤੇ ਗਏ ਹਨ। ਇਨ੍ਹਾਂ ਵਿਚ ਹੀਰ ਦਾ ਪ੍ਰਤੀਕ ਵਰਤ ਕੇ ਰੱਬੀ ਪ੍ਰੀਤ ਦਾ ਵਰਨਣ ਕੀਤਾ ਗਿਆ ਹੈ। ਸਭ ਤੋਂ ਪਹਿਲੇ ਡਾਖਣੀ ਪੀਰ ਬਚਨ ਦਿੰਦੇ ਹਾਂ। ਇਨ੍ਹਾਂ ਨੂੰ ਡੱਖਣੇ ਦੀ ਥਾਂ 'ਡਾਖਣੇ' ਲਿਖਿਆ ਗਿਆ ਹੈ।

### (੧) ਸਿੰਧੀ ਫਕੀਰ ਦੇ ਡਾਖਣੇ

ਪਹਿਲਾ ਪਾਣ ਵੰਜਾਇ, ਪਾਣ ਵੰਜਾਈ ਸੋ ਲਹੈ
ਅੰਦਰਿ ਝਾਤੀ ਪਾਇ, ਜਿ ਤਾਹੂ ਅੰਦਰਿ ਸੁ ਪਿਰੀ। ੧।

ਜਿ ਮੰਝਿ ਮੱਕਾ ਮੰਝਿ ਮਾੜੀਆ, ਮੰਝੇ ਹੋ ਮਿਹਰਾਬ
ਮੰਝੇ ਹੀ ਕਾਬਾ ਥੀਆ, ਕਾਡੇ ਕਰੀ ਨਿਵਾਜ਼ ।੨।

ਪਹਿਲਾ ਪਾਣੁ ਪਿ.ਰੀ ਪਰਖਣੁ ਸਾਖੜੋ
ਤਿੜੁ ਭੀ ਸੋਈ ਰਖੁ, ਜੈ ਤਿੜਿ ਧੱਕੋ ਨਾ ਲਹੈ ।੩।

ਜਿ...ੜੁ ਮੰਝਿ ਡੜੁ ਮੰਝੇ ਹੀ ਡੀਬਾਣੁ
ਮੰਝੇ ਹੀ ਤੂ ਦਾਦਿ ਲਹੈਂ, ਜੇ ਤਉ ਪਲੈ ਪਾਣੁ ।੪।

ਲੀਹੇ ਲਖ ਕਿਆਮ, ਪਸਣ ਖੇ ਪਾਣ ਪਿਰੀ
ਮੰਝੇ ਪਿਰੀ ਲਧਾਮਿ, ਅਜਾਣੰਦੇ ਉਝਿਅਮੁ ।੫।

ਦਰਦੁ ਨ ਆਈਆ ਦੰਗ ਦਰਵੇਜੀ
ਦਾਵਾ ਕਰੇ ਜਾ ਤਉਇ ਖਿਨ ਪੇਖਿਓ
ਤਾ ਕੀਵ ਲੁਣੇਸੀ ਸਾਗੁ ।੬।

ਤੂ ਤੂ ਕਰਦੇ ਜੁ ਮੁਏ, ਮੁਇ ਭਿ ਤੂ ਤੂ ਕੰਧਿ
ਜਿਨੀ ਤੂ ਤੂ ਨ ਕੀਆਂ, ਤੂ ਨ ਸਿੰਵਾਹੀ ਤਿਨ ।
ਸਾਈਂ ਸੰਦੇ ਨਾਂਵ ਖੇ, ਦਾਇਮ ਪਿਰੀ ਚਵੰਨਿ
ਰਬੁ ਨ ਭੰਨੈ ਪੋਰਿਹਾ, ਮੰਦ ਫੋਕਰਨਿ ।੭।

ਜੇ ਮੂੰਬੀਆ ਲਖ ਧੜ, ਅਤੇ ਧੜਿ ਧੜਿ ਲਖ ਮਥੰਨਿ
ਮੱਥੇ ਮੱਥੇ ਲਖ ਮੁਹ, ਮੁਹਿ ਮੁਹਿ ਲਖੁ ਜੀਭੰਨਿ ।੮।

ਪਿਰੀ ਤਹਿੰਜੇ ਨਾਂਵ ਖੇ, ਅੱਠੇ ਪਹਿਰ ਲਵੰਨਿ
ਭੀ ਸਾਲਾਹ ਨ ਅੰਬੜਾਂ, ਸੰਦੀ ਮੂ ਪਿਰੀਅੰਨਿ ।੯।

ਅਲਫੁ ਹਕੀਕਤਿ ਚਿਤਿ ਰਖੁ, ਦਿਲਹੁ ਚੁਕਾਇਅਮੁ ਬੇ
ਮੁੱਲਾਂ ਪੱਟੀ ਚਾਇ ਰਖੁ, ਤ੍ਰੀਹੇ ਪੜਿਆ ਮੇ ।੧੦।

ਜਿਨੀ ਹਿਕਮਤਿ ਹਠ ਮੇਂ, ਮਣਿ ਮਥੈ ਇਹੁ ਵਾਤਿ
ਤਨੀ ਦੀਵਾ ਖੋੜਿ ਮੇ, ਵੇਲਾ ਵਤਮੁ ਰਾਤਿ ।੧੧।

## (੨) ਬਾਬਾ ਫ਼ਰੀਦ ਦੇ ਡੱਖਣੇ

ਬਾਬਾ ਫਰੀਦ ਦੇ ਡੱਖਣੇ ਤੇ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਰੱ-ਖਿਅਤ ਹਨ। ਜੋ ਬੀੜ ਤੋਂ ਬਾਹਰ ਮਿਲਦੇ ਹਨ, ਉਨ੍ਹਾਂ ਵਿਚੋਂ ਕੁਝ ਕੁ ਵੰਨਗੀ ਵਜੋਂ ਦਿੰਦੇ ਹਾਂ।

ਫਰੀਦਾ ਅਕੈ ਤ ਸਿਕਣ ਸਿਕੁ, ਅਕੈ ਤ ਪੁਛਿ ਸਿਕੰਦਿਆਂ
ਤਿਨਾਂ ਪਿਛੈ ਨ ਲੁਕ, ਜੁ ਸਿਕਣ ਸਾਰ ਨ ਜਾਣਨੀ।

ਵਿਛੋੜਾ ਬੁਰਿਆਰੁ, ਜਿਤੁ ਵਿਛੋੜੈ ਤਨ ਦੁਬਲਾ
ਸੇ ਮਾਹਨੂ ਹੋਂਸਿਆਰ, ਵਿਛੜਿ ਮੋਟੇ ਜੁ ਥੀਅਨਿ।

ਜਾ ਮੂੰ ਲਗਾ ਨੇਹੁ, ਤਾਂ ਮੈਂ ਡੁਖ ਵਿਹਾਝਿਆ
ਝੂਰਾਂ ਹਭੋ ਹੀ ਡੇਹੁ, ਕਾਰਣ ਸੱਚੇ ਮਾ ਪਿਰੀ।

ਫ਼ਰੀਦਾ ਪੈਰੀਂ ਕੰਡੇ ਪੰਧੜਾ, ਸੇਤੀ ਸੁਜਾਣਾ
ਭੱਠ ਹਿੰਡੋਲਹਿ ਦਾ ਪੀਂਘਣਾ, ਸੇਤੀ ਅਜਾਣਾ।

ਫਰੀਦਾ ਮੂ ਤਨਿ ਅਵਗੁਣ ਏਤੜੇ, ਚੰਮੀਂ ਅੰਦਰਵਾਰਿ
ਹਿਕ ਨਿਰੀ ਖ਼ੁਆਰੀ ਥੀ ਰਹਹਿ, ਡਿਸਨਿ ਬਾਹਰਵਾਰਿ।

ਫੜੀਦਾ ਤਿੱਕਲ ਕਾਸਾ ਕਾਠ ਦਾ, ਵਾਸਾ ਵਿਚ ਵਣਾਂ
ਬਾਰੀਂ ਅੰਦਰਿ ਜਾਲਣਾ, ਦਰਵੇਸ਼ਾਂ ਹਰਣਾ।

ਫਰੀਦਾ ਪਹੁ ਫੁਟੀ ਝਾਲੂ ਥੀਆ, ਹਭ ਵਿਹਾਣੀ ਰਾਤਿ
ਐਥੇ ਅਮਲ ਕਰੇਂਦੀਏ, ਦੇਸੀ ਕਉਣ ਜਗਾਤਿ।

ਫਰੀਦਾ ਦਾੜ੍ਹੀਆਂ ਲਖ ਵਤੰਨਿ, ਹਭ ਨ ਹਿਕੋ ਜੇਹੀਆਂ
ਇਕ ਦਰ ਲਖ ਲਹੰਨਿ, ਹਿਕ ਕੱਖਹੁੰ ਕੰਨਉਂ ਹਉਲੀਆਂ।

ਫਰੀਦਾ ਉਚਾ ਨ ਕਰ ਸੱਦੁ, ਰੱਬ ਦਿਲਾਂ ਦੀਆਂ ਜਾਣਦਾ
ਜੇ ਤੁਧ ਵਿਚਿ ਕਲੱਬ, ਸੋ ਮੰਝਾਹੂ ਦੂਰ ਕਰਿ।

ਫਰੀਦਾ ਜੇ ਤੂੰ ਵੰਞੇ ਹੱਜ, ਹੱਜ ਹਭੋ ਹੀ ਜੀਆ ਮੈਂ
ਲਾਹੁ ਦਿਲੈ ਦੀ ਲੱਜ, ਸੱਚਾ ਹਾਜੀ ਤਾਂ ਥੀਵਹਿ ।

ਫਰੀਦਾ ਦਰਦ ਨ ਵੰਞਨਿ ਦਾਰੂਏਂ, ਜਿ ਲੱਖ ਤਬੀਬ ਲਗੰਨਿ
ਚਗੀ ਭਲੀ ਥੀਂ ਬਹਾਂ, ਜੇ ਮੂੰ ਪਿਰੀ ਮਿਲੰਨਿ ।

ਫਰੀਦਾ ਦਿਲ ਅੰਦਰਿ ਦਰਿਆਉ, ਕੰਢੀਂ ਲਗਾ ਕੀ ਫਿਰੈਂ
ਟੁੱਭੀ ਮਾਰਿ ਮੰਝਾਹਿ, ਮੰਝਹੁ ਹੀ ਮਾਣਕ ਲਹਹਿਂ ।

ਫਰੀਦਾ ਮਾਣਕ ਮੋਲ ਅਥਾਹੁ, ਕਦਰ ਕੀ ਜਾਣਹਿ ਸੀਸਗਰ
ਇਕੇ ਤਾਂ ਗੂੜ੍ਹਾ ਸ਼ਾਹ, ਇਕੇ ਤਾਂ ਜਾਣਹਿ ਜਉਹਰੀ ।

ਫਰੀਦਾ ਪੈਰੀ ਬੇੜਾ ਠੇਲ੍ਹ ਕਰਿ, ਕੰਧੀਂ ਖੜਾ ਨ ਹੋਹਿ
ਵਤਿ ਨ ਆਵਣ ਥੀਵਸੀ, ਰਾਤਿ ਨੀਂਦੜੀ ਹੋਇ ।*

## (੩) ਗੁਰੂ ਅਰਜਨ ਰਚਿਤ ਡੱਖਣੇ

ਡਖਣੇ ਮ. ੫
ਤੂ ਚਉ ਸਜਣ ਮੈਡਿਆ, ਡੇਈ ਸਿਸੁ ਉਤਾਰਿ
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ।੧।

ਨੀਹੁ ਮਹਿੰਜਾ ਤਊ ਨਾਲਿ, ਬਿਆ ਨੇਹ ਕੂੜਾਵੇ ਡੇਖੁ
ਕਪੜ ਭੋਗ ਡਰਾਵਣੇ' ਜਿਚਰੁ ਪਿਰੀ ਨ ਡੇਖੁ ।੨।

ਉਠੀ ਝਾਲੂ ਕੰਤੜੇ ਪਸੀ ਤਉ ਦੀਦਾਰੁ
ਕਾਜਲੁ ਹਾਰੁ ਤਮੋਲ ਰਸੁ, ਬਿਨੁ ਪਸੇ ਹਭਿ ਰਸ ਛਾਰੁ ੩।

ਜੇ ਤੂ ਮਿਤ੍ਰੁ ਅਸਾਡੜਾ, ਹਿਕ ਭੋਰੀ ਨ ਵੇਛੋੜਿ
ਜੀਉ ਮਹਿੰਜਾ ਤਊ ਮੋਹਿਆ, ਕਦਿ ਪਸੀ ਜਾਨੀ ਤੋਹਿ

---

* ਵਧੇਰੇ ਵਿਸਤਾਰ ਲਈ 'ਬੋਲੈ ਸ਼ੇਖ ਫਰੀਦ' (1978) ਮੇਰੀ ਪੁਸਤਕ ਦੇਖੀ ਜਾ ਸਕਦੀ ਹੈ ।

ਦੁਰਜਨ ਤੂ ਜਲੁ ਭਾਹੜੀ, ਵਿਛੋੜੇ ਮਰਿ ਜਾਹਿ
ਕੰਤਾ ਤੂ ਸਉ ਸੇਜੜੀ, ਮੈਂਡਾ ਹਭੋ ਦੁਖੁ ਉਲਾਹਿ ।੪।

ਦੁਰਜਨੁ ਦੂਜਾ ਭਾਉ ਹੈ, ਵੇਛੋੜਾ ਹਉਮੈ ਰੋਗੁ
ਸਜਣੁ ਸਚਾ ਪਾਤਸਾਹ, ਜਿਸੁ ਮਿਲਿ ਕੀਚੈ ਭੋਗੁ ।੫।

ਜੇ ਤੂ ਵਤਹਿ ਅੰਙਣੇ, ਹਭ ਧਰਤਿ ਸੁਹਾਵੀ ਹੋਇ
ਹਿਕਸੁ ਕੰਤੈ ਬਾਹਰੀ, ਮੈਂਡੀ ਬਾਤ ਨ ਪੁਛੈ ਕੋਇ ।੬।

ਹਭੇ ਟੋਲ ਸੁਹਾਵਣੇ, ਸਹੁ ਬੈਠਾ ਅੰਙਣੁ ਮਲਿ
ਪਹੀ ਨ ਵੰਞੈ ਬਿਰਥੜਾ, ਜੋ ਘਰਿ ਆਵੈ ਚਲਿ ।੭।
ਸੇਜ ਵਿਛਾਈ ਕੰਤ ਕੂ, ਕੀਆ ਹਭੁ ਸੀਗਾਰੁ
ਇਤੀ ਮੰਝਿ ਨ ਸਮਾਵਈ, ਜੇ ਗਲਿ ਪਹਿਰਾ ਹਾਰੁ ।੮।
ਜਾ ਮੂ ਪਸੀ ਹਠ ਮਹਿੰ, ਪਿਰੀ ਮਹਿੰਜੈ ਨਾਲਿ
ਹਭੇ ਡੁਖ ਉਲਾਹਿਅਮੁ, ਨਾਨਕ ਨਦਰਿ ਨਿਹਾਲਿ ।੯।

ਆਗਾਂਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ
ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ ।੧੦।

ਸਜਣੁ ਮੈਡਾ ਚਾਈਆ, ਹਭ ਕਹੀ ਦਾ ਮਿਤੁ
ਹਭੇ ਜਾਣਨਿ ਆਪਣਾ, ਕਹੀ ਨ ਠਾਹੇ ਚਿਤੁ ।੧੧।
ਗੁਝੜਾ ਲਧਮੁ ਲਾਲੁ, ਮਥੈ ਹੀ ਪਰਗਟੁ ਥਿਆ
ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ।੧੨।
ਡੇਖਣ ਕੂ ਮੁਸਤਾਕੁ, ਮੁਖ ਕਿਜੇਹਾ ਤਉ ਧਣੀ
ਫਿਰਦਾ ਕਿਤੈ ਹਾਲਿ, ਜਾ ਡਿਠਮੁ ਤਾ ਮਨੁ ਧ੍ਰਾਪਿਆ ।੧੩।

ਦੁਖੀਆ ਦਰਦ ਘਣੇ, ਵੇਦਨ ਜਾਣੇ ਤੂ ਧਣੀ
ਜਾਣਾ ਲਖ ਭਵੇ, ਪਿਰੀ ਡਿਖੰਦੋ ਤਾ ਜੀਵਸਾ ।੧੪।
ਢਹਿੰਦੀ ਜਾਇ ਕਰਾਰਿ, ਵਹਣਿ ਵਹੰਦੇ ਮੈਂ ਡਿਠਿਆ
ਸੇਈ ਰਹੇ ਅਮਾਣ, ਜਿਨਾ ਸਤਿਗੁਰ ਭੇਟਿਆ ।੧੫।

ਲੋਇਣ ਲੋਂਈ ਡਿਠ, ਪਿਆਸ ਨ ਬੁਝੈ ਮੂ ਘਣੀ
ਨਾਨਕ ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ ।੧੬।

ਮੂ ਥੀਆਊ ਸੇਜ, ਨੈਣਾ ਪਿਰੀ ਵਿਛਾਵਣਾ
ਜੇ ਡੇਖੈ ਹਿਕ ਵਾਰ, ਤ ਸੁਖ ਕੀਮਾਹੂ ਬਾਹਰੇ ।੧੭।

ਮੂ ਥੀਆਊ ਤਖਤੁ, ਪਿਰੀ ਮਹਿੰਜੇ ਪਾਤਿਸਾਹ
ਪਾਵ ਮਿਲਾਵੇ ਕੋਲਿ, ਕਵਲ ਜਿਵੈ ਬਿਗਸਾਵਦੋ ੧੮।

ਪਿਰੀਆ ਸੰਦੜੀ ਭੁਖ, ਮੂ ਲਾਵਣ ਥੀ ਵਿਥਰਾ
ਜਾਣੁ ਮਿਠਾਈ ਇਖੁ, ਬੇਈ ਪੀੜੇ ਨ ਹੁਟੈ ।੧੯।

ਠਗਾ ਨੀਹੁਮ ਤ੍ਰੋੜਿ, ਜਾਣ ਗੰਧ੍ਰਬਾ ਨਗਰੀ
ਸੁਖ ਘਟਾਊ ਡੂਇ, ਇਸੁ ਪੰਧਾਣੂ ਘਰ ਘਣੇ ।੨੦।

ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ
ਪਰਗਟ ਥੀਆ ਆਪਿ, ਨਾਨਕ ਮਸਤਕਿ ਲਿਖਿਆ । ੨੧ ।

ਸਜਣ ਮੁਖ ਅਨੂਪ, ਅਠੇ ਪਹਿਰ ਨਿਹਾਲਸਾ
ਸੁਤੜੀ ਸੋ ਸਹੁ ਡਿਠ, ਤੈ ਸੁਪਨੇ ਹਉ ਖੰਨੀਐ । ੨੨ ।

ਡਿਠੀ ਹਭ ਢੰਢੋਲਿ, ਹਿਕਸੁ ਬਾਝੁ ਨ ਕੋਇ
ਆਉ ਸਜਣ ਤੂ ਮੁਖਿ ਲਗ, ਮੇਰਾ ਤਨ ਮਨੁ ਠੰਢਾ ਹੋਇ । ੨੩ ।

ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਉਦਿ
ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੇਂਦਿ । ੨੪ ।

ਸੇ ਨੰਗੇ ਨਹ ਨੰਗ, ਭੁਖੇ ਲਖ ਨ ਭੁਖਿਆ
ਡੁਖੇ ਕੋੜਿ ਨ ਡੁਖ, ਨਾਨਕ ਪਿਰੀ ਪਿਖੰਦੋ ਸੁਭ ਦਿਸਟਿ । ੨੫ ।

ਹਿਕਸ ਕੂੰ ਤੂ ਆਹਿ, ਪਛਾਣੂ ਭੀ ਹਿਕੁ ਕਰਿ
ਨਾਨਕ ਆਸੜੀ ਨਿਬਾਹਿ, ਮਾਨੁਖ ਪਰਥਾਈਂ ਲਜੀਵਦੋ । ੨੬ ।

ਲਗੜੀਆ ਪਿਰੀਅੰਨਿ ਪੇਖੰਦੀਆਂ ਨ ਤਿਪੀਆ
ਹਭ ਮਝਾਹੂ ਸੋ ਧਣੀ, ਬਿਆ ਨ ਡਿਠੋ ਕੋਇ । ੨੭ ।

ਨਾਨਕ ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ
ਉਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ । ੨੮ ।

ਨਾਨਕ ਬਿਜੁਲੀਆ ਚਮਕੰਨਿ, ਘੁਰਨਿ ਘਟਾ ਅਤਿ ਕਾਲੀਆ
ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ । ੨੯ ।

ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ
ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆਂ
ਸੁਭਰ ਕਪੜ ਭੋਗ ਨਾਨਕ, ਪਿਰੀ ਵਿਹੂਣੀ ਤਤੀਆ । ੩੦ ।

## (੪) ਅਗਿਆਤ ਕਵੀ ਦੇ ਡੱਖਣੇ

ਰਾਤੀ ਨੀਂਦ ਨ ਡਿਹੈ ਸੁਖ, ਨਿਮਾਣਿਆ ਨੈਣਾਂ
ਹੋਇ ਨਿਹਾਲਨ ਪੰਧੜਾ, ਸੰਭਾਲਨਿ ਸੈਣਾਂ । ੧ ।

ਜਾ ਜਾ ਸਜਣ ਸੰਭਲਾਂ, ਤਾਂ ਮੂ ਲਗਨਿ ਤੀਰ
ਪੰਖੀ ਹੋਵਾਂ ਵਹ ਮਿਲਾਂ, ਸਹਾਂ ਨਾ ਇਤੀ ਪੀਰ ! ੨ ।

ਅਸਾਂ ਤੁਸਾਡੀ ਸੱਜਣੋਂ, ਅਠੇ ਪਹਿਰਿ ਸੰਭਾਲ
ਡੀਹੇ ਵਸਹੁ ਮਨ ਮਹਿ, ਰਾਤੀਂ ਸੁਤਿਆ ਨਾਲਿ ।੩।

ਨੈਣੀਂ ਸਜਣ ਦੂਰ ਹਹਿ. ਹਿਰਦੇ ਮੰਝਿ ਹਜੂਰਿ
ਮਨ ਤਨ ਸੱਜਣ ਰਵ ਰਹੇ. ਸੇ ਕਿਉ ਕਹੀਅਨਿ ਦੂਰ ।੪।

ਅਸਾਂ ਤੁਸਾਡੀ ਸਜਣੋਂ, ਡਝ ਰਹੀ ਮਨ ਮਾਹਿ
ਨੀਰ ਵਿਹੂਣੇ ਮੱਛ ਜਿਉਂ, ਤੜਫ ਤੜਫ ਮਰ ਜਾਹਿਂ ।੫।

ਸਜਣ ਗਏ ਅਤੁਟ, ਕਉੜੀ ਜੀਭੇ ਟਾਕਿਆ
ਤੰਬੋਲੀ ਦੇ ਪਾਨ ਜਿਉਂ, ਗਹਿਲੀ ਰਖਿ ਨ ਜਾਤਿਆ ।੬।

ਨਾੜੀ ਸਭਿ ਤਾਰਾਂ ਕਰੀਂ, ਪਿੰਜਰ ਕਰੀ ਰਬਾਬੁ
ਜੋ ਅਲਾਇਨਿ ਸੁ ਪਰੀ, ਸੋਈ ਚਵਾਂ ਜਬਾਬੁ ।੭।

ਇਨ੍ਹਾਂ ਮਹਿੰਜਿਆਂ ਲੋਇਣਾਂ, ਨ ਸੁਖ ਈਓੁ ਨ ਓਇ ।੮।
ਦਿਲ ਨ ਪਰਚੇ ਮੂਲਿ, ਕਿਉਂ ਕਰ ਕੱਢਾਂ ਝੱਥਿ
ਲੱਡਿ ਸਿਧਾਣੇ ਸੋ ਪਿਰੀ, ਹੈ ਹੈ ਰਹਿ ਗਈ ਹੱਥਿ ।੯।

ਹੈ ਹੈ ਬਿਰਹੁ ਕਸਾਬ, ਮੇਰਾ ਹਭਿ ਕਲੇਜਾ ਸੱਲਿਆ
ਸਤਰਿ ਖੂਨ ਸਦਾਬ, ਸੱਜਣ ਅਣਮਿਲਿਆਂ ਗਏ ।੧੦।

ਲੋਕਾਂ ਸੁਖ ਤ ਮੰਞੂ ਕਿਆ, ਮੰਞੂ ਨਿਮਾਣੀ ਡੁਖ
ਮੂ ਤਨਿ ਪਿਰੀਆ ਲਾਇਆ, ਸੂਲਾਂ ਸੰਦਾ ਰੁਖ ।੧੧।

ਲੋਕਾਂ ਕੇ ਮਨਿ ਸ਼ਾਦੀਆਂ, ਮੰਞੂ ਕਿ ਸ਼ਾਦੀ ਨਾਲਿ
ਸੁੰਞੇ ਨੈਣ ਤ੍ਰਿਮਣੇ, ਪਿਰੀ ਸੰਭਾਲ ਸੰਭਾਲ ।੧੨।

ਲੋਕਾਂ ਚੰਦੁ ਨਿਹਾਲਿਆ. ਮੂ ਮੱਥਾ ਪਿਰੀਅੰਨ
ਕੇਹੀ ਸ਼ਾਦੀ ਤਿਨ ਖੇ,ਜੁ ਬਹਿ ਦੀਦਾਰ ਪਸੰਨਿ ।੧੩।

ਕੂਕੇਂਦਿਆਂ ਚਾਂਗੇਂਦਿਆਂ, ਲੱਡ ਗਏ ਨੀ ਸੈਣ
ਜਿਨੀ ਜਾਗਣੁ ਨ ਕੀਆ, ਭੱਠੁ ਅਸਾਡੇ ਨੈਣ ।੧੪।

ਰਾਤੀਂ ਸੁਖ ਨ ਸੁਖੀਆਂ, ਡੀਹੇ ਸੂਲ ਸਹੰਨਿ
ਵਿਛੋੜੇ ਦੀਆ ਅੱਖੀਆਂ, ਦੂਰਹੁੰ ਜਿਵਾਪੰਨਿ ।੧੫।

ਸੁਹਾਗਣੀ ਸੁਖ ਸੁਤੀਆ, ਦੁਹਾਗਣੀ ਸਿਕੰਨਿ
ਇਕਿ ਪਿਰੀ ਗਲਿ ਲਗੀਆਂ, ਇਕਿ ਅਜੇ ਤਬੀਬ ਪੁਛੰਨਿ ।੧੬।

ਸਜਣ ਵਿਦਾ ਕਰੇਂਦਿਆਂ, ਮਨ ਝੋਰਾ ਤਨ ਦਾਹੁ,
ਜੀਭਾ ਮੁੰਢਾਹੀ ਝੜਿ ਪਵਹਿੰ, ਜੇ ਮੂ ਆਖਾਂ 'ਜਾਹੁ' ।੧੭।

ਭਲਕੇ ਸਜਣ ਜਾਹਿੰਗੇ, ਵਿਦਾ ਨ ਕਰਸਾਂ ਮੂਲ
ਗਲੀਐਂ ਵਤਿ ਨ ਵੇਖਸਾਂ, ਪਿਰੀ ਤੁਸਾਡੇ ਸੂਲ ।੧੮।

ਹਾ ਹਾ ਹੱਸਹਿ ਨ ਕੋਇ. ਜਉ ਦੁਖੀਆ ਦੁਖ ਕੀ ਕਹੈ
ਨੀਂਦ ਕਹਾਂ ਤੇ ਹੋਇ, ਜਉ ਹਾਡਨ ਮਹਿ ਕਾਤੀ ਵਹੈ ।੧੯।

ਨੈਨਹੁ ਰੇ ਦਾਲਦੀ, ਕਬਹਿ ਨ ਈਸਰੁ ਹੋਹਿ
ਦੇਖਿ ਸਲੋਨੇ ਆਦਮੀ, ਨਿਪਟਿ ਭਿਖਾਰੀ ਹੋਹਿ ।੨੦।

ਮੈਂ ਵੇਖਦੀ ਝਾਲੂ ਥੀਆ, ਪਿਰੀ ਨ ਪੁਛੀ ਆਇ
ਪਛੋਤਾਣੀ ਨਾਨਕਾ, ਕੂੜਿ ਮੁਹਬਤਿ ਲਾਇ ।੨੧।

ਭਠ ਮੁਹਬਤਿ ਦੁਨੀ ਦੀ, ਜਿਤੁ ਲਛਣ ਲਗਮੁ ਦੀਨ
ਨਾਨਕ ਸੋ ਆਰਾਧੀਐ, ਜੋ ਜਪ ਤਪ ਸਿਦਕ ਯਕੀਨ ।੨੨।

ਚਿਰੀ ਪਿਛੋ ਯਾਰ ਮਿਲਿਆ ਸੋ ਭਾਗ ਅਸਾਡੇ ਹੋਇ
ਸੂਲਾਂ ਕੋਲਹੁੰ ਛੁਟਿ ਪਿਆ, ਬਿਰਹੁੰ ਨ ਮੂਲਿ ਵਿਗੋਇ ।੨੩।

ਪੰਖੀ ਘਣੇ ਸਿਕੰਨਿ, ਦਰਿਆਵਾਂ ਚਿੰਤਾ ਨਹੀਂ,
ਕੰਢੀਂ ਆਇ ਬਹੰਨਿ, ਬੇਸ਼ਰਮਾਈ ਹਠ ਦੀ ।੨੪।

ਅੰਬੜਿ ਨੀ ਤੂ ਸਚ ਦਉ, ਤਉ ਤਨੁ ਕੇਹਾ ਦਬ
ਪੁੰਨੂ ਉਤੇ ਘੋਲਿਆ, ਕੌ ਕਹੀਂਦਾ ਰੱਬ ।੨੫।

ਹੈ ਤੇ ਮੰਝ ਹਜੂਰ, ਚਿਤ ਦੇ ਮੂਲ ਨ ਵਿਸਰੈ
ਸਜਣ ਤੈਂਡੇ ਸੂਲ, ਸੜਾਂ ਕੜਾਹੇ ਤੇਲ ਜਿਉਂ ।੨੬।

ਜਾਂ ਜਾਂ ਸੱਜਣ ਦੂਰਿ ਤਾਂ ਤਾਂ ਪੰਧ ਨਿਹਾਰਸਾਂ
ਮਰਾਂ ਤ ਪਵ੍ਹਾਂ ਕਬੂਲ, ਮਿਲਾਂ ਤ ਵੰਞਨਿ ਝੁਮੜੇ ।੨੭।

ਰੋਂਦੀ ਆਖ ਨ ਸੰਭਲਾਂ, ਪਿਰੀ ਤੁਸਾਡੇ ਦੁਖ
ਪਿੰਜਰ ਬੋਟੀ ਹੀਨ ਜਿਉਂ, ਜਿਉਂ ਫਲ ਸੁੱਕਾ ਰੁੱਖ ।੨੮।

ਸਾਂਈਆਂ ਵ ਨਿ ਮੇਘਲੇ, ਅਬਰ ਭਿਜਨ ਧਾਂਧੀਆਂ
ਰਹਨਿ ਅਜੋਕਾ ਡੇਹੁ, ਕਲੋਕੇ ਭੀ ਚਾਰ ਪਹਿਰ ।੨੯।

ਪਿਰਹੜੀ ਮੇਰੀ ਇਕੁ ਸਿਉਂ, ਬਹੁ ਗੁਣਿਆਰੇ ਕੰਤ
ਜੇ ਹਸਿ ਬੋਲੋਂ ਔਉਰ ਸਿਉਂ, ਮੇਰੇ ਨੀਲ ਰੰਗਾਉ ਦੰਤ ।੩੦।

ਨੀਲ ਰੰਗਾਉ ਦੰਤੜੇ, ਨੇਤ੍ਰ ਭਰਾਈ ਲਾਖ
ਜੇ ਹੱਸ ਬੋਲਾਂ ਅਉਰ ਸਿਉਂ, ਮੇਰੀ ਕੋਇ ਨ ਮੰਨੇ ਸਾਖ ।੩੧।

ਕੂੜੀ ਲਾਲੀ ਦੇਖਕੈ, ਫੁਲ ਗੁਮਾਨ ਪਏ
ਅਸਾਂ ਜੇਹੇ ਕੇਤੜੇ, ਮਾਲੀ ਤੋੜਿ ਲਏ ।੩੨।

ਚਲ ਸਖੀਏ ਤਿਸ ਦੇਸੜੇ, ਜਿਤੁ ਪਾਂਧੀ ਗਏ ਖੜੋਇ
ਤਿਨਾ ਸੰਦਾ ਬੋਲਿਆ, ਮਤੁ ਕੰਧੀ ਲਗਾ ਹੋਇ।੩੩।

ਜਿਨਾ ਡਿਠਿਆਂ ਮਨ ਠਰੈ, ਮਨ ਠਰਿ ਨੈਨ ਠਰੰਨਿ
ਨਾਨਕ ਮੇਲੀ ਸੋ ਪਿਰੀ ਮੇਰੇ ਸਭੇ ਦੁਖ ਵੰਞਨਿ ।੩੪।

ਜੇ ਸਉ ਸੰਝ ਤਪੰਨਿ, ਇਕੋਤਰ ਸੋ ਭੱਠੀਆਂ
ਜੇ ਮੂੰ ਪਿਰੀ ਮਿਲੰਨਿ, ਤਾਂ ਮੂੰ ਭਾਣੇ ਝੜੁ ਥੀਆ ।੩੫।

ਜੇ ਮੂੰ ਥੀਵਾਂ ਗਾਹਿ, ਤਕੀਵਾਂ ਪਿਰੀਆਂ ਵੈਂਦਿਆਂ
ਨਾਨਕ ਮੂਲ ਨ ਕੱਢਾਂ ਸਾਹੁ, ਤੋੜੇ ਲੱਤਾਂ ਹੇਠ ਲਿਤਾੜੀਆਂ ।੩੬।

ਸੁਤਿਆਂ ਮਨ ਮੈਂ ਚਿਤਵਨੀ, ਉਠਦਿਆਂ ਮਨ ਮੈਂ ਧੁਖ
ਨਾਨਕ ਮੇਲੀ ਸੋ ਪਿਰੀ, ਵੰਞਨਿ ਹਭੇ ਡੁਖ ।੩੭।

ਜੋਗ ਨ ਹੋਵੀ ਜਗੁ ਫਿਰੀ, ਮੱਥੇ ਲਾਈ ਧੂੜਿ
ਜਿਨ੍ਹ ਮੁਹੱਬਤਿ ਸਚ ਦੀ, ਸੇ ਕਿਉਂ ਪਰਚਨਿ ਕੂੜ ।੩੮।

ਦੇਖਿ ਜੁ ਸੱਜਣ ਅਉਹ ਗਏ, ਚੜਿ ਚੰਦਨ ਕੀ ਨਾਉ
ਮਨੁ ਪਛਤਾਵਾ ਰਹਿ ਗਇਆ, ਦਉੜਿ ਨ ਪਕੜੇ ਪਾਂਉ ।੩੯।

ਸਜਣ ਵਿਦਾ ਕਰੇਂਦਿਆ, ਜੀਅੜਾ ਭਇਆ ਨਿਸਤੁ
ਨੈਣੀਂ ਜਲਹਰਿ ਹਾਰਿਆ, ਰੋਵਨਿ ਲਾਗੇ ਰਤ ।੪੦।

ਸਜਣ ਵਿਦਾ ਕਰੇਂਦਿਆਂ, ਜੀਅੜਾ ਭਇਆ ਸਹੰਮ
ਵਿਛੁੜਿ ਸਜਣ ਜੇ ਮਿਲਨਿ, ਮਸਤਕਿ ਹੋਇ ਕਰੰਮ ।੪੧।

ਸਜਣ ਰੁੱਸ ਨ ਜਾਣਨੀ, ਫਿਰ ਫਿਰ ਆਲਾਇਨਿ
ਲਹਿਰੀਂ ਨਾਲਿ ਪਛੋੜਾਅਨਿ, ਰੰਗੁ ਨ ਵਟਾਇਨਿ ।੪੨।

ਪਿਰੀਆ ਪਾਂਉ ਰਕੇਬ ਮਹਿੰ ਅੱਖੀ ਤੇ ਰੂਮਾਲ
ਆਵਹੁ ਵੇਖਹੁ ਸੱਜਣਹੁ, ਵੇਛੋੜੇ ਦਾ ਹਾਲ ।੪੩।

ਰਿਜ਼ਕ ਮੁਹਾਰਾ ਖਿੰਜੀਆਂ, ਬੁਰਾ ਨ ਮਾਨੋਂ ਕੋਇ
ਪਾਂਧੀ ਹਥਿ ਸੰਨੇਹੜਾ, ਪਿਰੀਆ ਮੁਤਾ ਰੋਇ ।੪੪।
ਆਠ ਪਹਰ ਚਉਸਠ ਘੜੀ, ਜੋ ਸੇਵਹਿ ਸੇ ਅਉਰ
ਨੈਨਹੁ ਸਾਜਨ ਬਸਿ ਰਹੇ. ਨਹੀਂ ਨੀਂਦ ਕੀ ਠਉਰ ।੪੫।
ਰੋਂਦੀ ਆਪਿ ਨ ਸੰਮਲਾ, ਪਿਰੀਆ ਲਾਈ ਸਾਂਗ
ਕੁੱਠੀ ਵਿਚ ਬਾਜ਼ਾਰ ਦੇ, ਜੈਂਦੀ ਰੁਇ ਨ ਚਾਂਗ ।੪੬।
ਅਸਾਂ ਕੂ ਕਰ ਨ ਸੱਡ, ਨਾਂ ਕਰੁ ਅੱਖੀਂ ਗਹਰੀਆਂ
ਅਸੀਂ ਵੰਞੇਸਾਂ ਲੱਡ, ਗਾਲੀ ਕੈਂਨੂੰ ਡੇਂਹਗੇ ।੪੭।
ਪਿਆਰੇ ਸੰਦੀ ਗਾਲੜੀ, ਆਖੀ ਨ ਅਲਾਇ
ਕੰਨ ਨ ਮਹਰਮ ਦਿਲਾ ਦੇ, ਤਿਨਾ ਭੀ ਨਾਹਿ ਸੁਣਾਇ ।੪੮।
ਪੀਆ ਜਾਗਾਂ ਤਾਂ ਬੀਛੁਰਾਂ, ਸੋਵਾਂ ਤ ਪਿਰੀ ਮਿਲੰਨਿ
ਭੀ ਸੋਵਣ ਚੰਗੇਰੜਾ, ਜਾਗਣੁ ਪਾਵਾਂ ਬੰਨਿ ।੪੯।

ਇਕ ਹੋਰ ਨਮੂਨਾ ਹੈ, ਜੋ ਹੱਥ-ਲਿਖ਼ਤ ਵਿਚ ਇਸੇ ਸਿਟਲੇਖ ਨਾਲ ਦਿੱਤਾ ਹੋਇਆ ਹੈ । ਇਸ ਦਾ ਬਹਿਰ ਦੋਹਰੇ ਵਾਲਾ ਤਾਂ ਨਹੀਂ, ਬਲਕਿ ਰੁਬਾਈ ਵਰਗਾ ਹੈ । ਇਹ ਵੀ ਹੇਠ ਦਿੰਦੇ ਹਾਂ । ਅਪ੍ਰਕਾਸ਼ਿਤ ਹੈ—

### (੫) ਡੱਖਣੇ ਗੁਰਮੁਖੀ

ਮੰਨਣ ਜੋਗੁ ਜੋ ਰੱਬਿ ਕੀਤਾ, ਸੋਈ ਆਗਿਆ ਮੰਨੇ
ਦੇ ਤਵੱਜਾ ਰੱਬਿ ਸਰੀਰ ਸਵਾਰੇ, ਕਰਿ ਤਵੱਜਹ ਤਲਬ ਨਿਪੰਨੇ

ਜੋ ਕਾਇਰ ਤੋੜ ਤੁੜਾਂਦੇ ਆਹੇ, ਕਾਇਰ ਹੋਏ ਭੰਨੇ
ਰੇਤੇ ਦੇ ਬੰਨਿ ਬੰਦ ਨ ਕੋਈ, ਪੈ ਫਿਜੇ ਲਿਸੇ ਬੰਨ੍ਹੇ ।
ਖੁਭੀ ਗਡਿ ਕਪੁਰਸ਼ਾਂ ਵਾਲੀ, ਸਹਾਰ ਸਪੁਰਸ਼ਾ ਪੰਨੇ ਕਾਇਰਾਂ
ਖੁਭੀ ਵਾਲੀ ਦਾ ਸ਼ਰਮ ਸਪੁਰਸ਼ਾਂ, ਭੀ ਸਪੁਰਸ਼ਾ ਪੰਨੇ ।੧।

ਭਠਿ ਖੁਸ਼ਾਲੀ ਖੇੜਿਆਂ ਵਾਲੀ ਮਾਏ, ਜਿਤੁ ਦਮ ਥੀਐ ਨ ਰਾਜ਼ੀ
ਅੰਦਰਿ ਦਿਲ ਦੇ ਉਠਨਿ ਚਿੜਗਾਂ, ਵਾਂਗੂ ਆਤਸ਼ਬਾਜ਼ੀ ।

ਲੱਖ ਲੱਖ ਮੁੱਲਾਂ ਤੇ ਲੱਖ ਮਉਲਾਣੇ, ਮਤੀ ਦੇਂਦੇ ਹਾਜੀ
ਤਿਤ ਵਲ ਸਿਜਦਾ ਕਰਸਾਂ ਮਾਏ' ਜਿਸ ਇਹ ਉੱਮਤ ਸਾਜੀ ।੨।

ਉੱਮਤ ਸਾਜਣ ਵਾਲਾ ਹੀਰੇ,ਓਹੁ ਰਾਂਝਣ ਵਿਚ ਨਾਹੀ
ਕਿਤ ਨੂੰ ਸਿਰ ਤੇ ਚਾਵੇਂ ਬਦੀਆਂ, ਮਤ ਜਲਸਹਿ ਦੋਜ਼ਕ ਭਾਹੀਂ।
ਅਗੈ ਭਵਜਲ ਅਉਖਾ ਸੁਣੀਐ, ਨੀਰ ਵਗਨਿ ਅਸਗਾਹੀਂ
ਮਤ ਦਰਗਹ ਸ਼ਰਮਿੰਦੀ ਥੀਵਹਿ, ਕੀ ਹਕੁ ਪਛਾਣਹਿ ਨਾਹੀ ।੩।

ਹਕੁ ਪਛਾਨਣ ਵਾਲੀਆਂ ਮਾਏ, ਜੇ ਮੂ ਅੱਖੀਂ ਹੋਵਨਿ
ਅਠੇ ਪਹਿਰ ਰਹਿਨ ਖੁਸ਼ਹਾਲੀ, ਕਤਰਾ ਮੂਲ ਨ ਰੋਵਨਿ
ਵਾਂਗੂ ਸਬੂਣੀ ਕਪੜਾ ਮਾਏ, ਮੈਂਡੀਆ ਹਭ ਬੁਰਿਆਈਆਂ ਧੋਵਨਿ
ਜੇਕਰ ਆਸ਼ਕ ਵਾਗਾਂ ਰਖਨਿ, ਤਾਂ ਐਨ ਮਹਲੀ ਹੋਵਨਿ ।੪।

ਮਤੀ ਦੇਇ ਰਹਿਆ ਖਿਲਖਾਨਾ, ਐਸ ਤੱਤੀ ਦੇ ਮੂੰਹ ਨੂੰ ਸੰਸਾਰ
ਹਿਕੁ ਹਿਕੁ ਖਸਮੁ ਸਿਆਲੀ ਵਾਹੇ, ਹੀਰ ਵਲੇਂਦੀ ਦੂਹ ਨੂੰ
ਜੋ ਕਣੁ ਆਹਾ ਸੋ ਰਾਂਝਣ ਲੀਤਾ, ਕਿਆ ਕੋ ਛਾਣੈ ਭੂਹ ਨੂੰ
ਵੇਖਣ ਵਾਹੇ ਆਜ਼ਜ਼ ਹੋਈ, ਰਾਂਝਣ ਵਾਲੇ ਮੂੰਹ ਨੂੰ
ਆਹਿ ਅਸਾਡੀ ਪਵਸੀ ਮਾਏ, ਇਕ ਖੇੜਿਆਂ, ਬਿਆ ਤੁਹਨੂੰ ।੫।

ਮਤੀ ਦੇਇ ਰਹਿਆ ਖਿਲਖਾਨਾ, ਐਦੂ ਗੁਜ਼ਰ ਖਿਆਲਹੁੰ
ਹਕੁ ਖਸਮਾਂ ਦਾ ਭੰਨਨਿ ਨਾਰੀ, ਥੀਇ ਮਰਨ ਬੁਰਹਾਲ ਹੁੰ
ਖੰਨਿਅਹੁ ਤਿਖੀ ਵਾਲਹੁ ਨਿੱਕੀ, ਐਦੂ ਡਰੁ ਜਵਾਲਹੁੰ
ਮਤ ਦਰਗਹਿ ਸ਼ਰਮਿੰਦੀ ਥੀਵਹਿ ਕੱਢਿ ਨ ਦੇਹਿ ਹਲਾਲਹੁੰ ।੬।

ਹਕੁ ਹਲਾਲ ਤਿਨਾ ਹੀ ਜਾਤਾ, ਮਾਏ ਪਾਕ ਜਿਨ੍ਹਾਂ ਦੀ ਝਾਕਾ
ਪਾਕ ਪਲੀਤ ਨ ਥੀਵਨਿ ਮੂਲੇ, ਜਿਨ੍ਹਾਂ ਹੱਕ ਹਲਾਲ ਪਛਾਤਾ
ਜਿਤੁ ਦਿਨ ਖਾਲਕ ਖਲਕ ਨ ਸਾਜੀ ਮੈਂ ਤਦਹੁੰ ਰਾਂਝਣ ਹਕੁ ਪਛਾਤਾ
ਖੇੜੇ ਨਾਲਿ ਨਿਕਾਹੁ ਨ ਲੈਸਾਂ, ਮਾਏ ਜੇ ਤੋੜੇ ਪਵਨਿ ਮਿਵਾਤਾਂ ।੭।

ਮਤੀ ਦੇਇ ਰ ਹਿਆ ਖਿਲਖਾਨਾ, ਐਦੂੰ ਗੁਜ਼ਰ ਜਬਾਬਹੁੰ
ਕਤਰਾ ਰਾਜ਼ੀ ਰੱਖ ਅਸਾਡਾ, ਭਾਣ ਥੀਵੀ ਸਬਾਬਹੁੰ
ਰੋਜ਼ ਮਹਸਲਿ ਆਖਰ ਦੇ ਦਿਨ ਤਾਂਈ,
ਹੀਰੇ ਚੁਖ ਨ ਡਰਹਿ ਹਿਸਾਬਹੁੰ ।੮।
ਹਿਸਾਬੁ ਤਿਨਾਂ ਤੇ ਕੋਈ ਕਿਆ ਕੋ ਘਿੰਨੈ,
ਮਾਏ ਜਿਨ੍ਹਾਂ ਦੇ ਸਿਰ ਉਪਰ ਰਾਂਝਾ।
ਕਿਸੇ ਥੁੜੇਰਾ ਕਿਸੇ ਘਣੇਰਾ, ਹਭ ਕਹੀਂ ਦਾ ਸਾਂਝਾ
ਪੱਤਰਾਂ ਵਾਗੂੰ ਅਕਲ ਉਡਾਏ, ਜਾਂ ਵਗੇ ਇਸ਼ਕ ਦਾ ਝਾਂਝਾ ਝੱਖੜ
ਰੱਬ ਅਸਾਂ ਕੂੰ ਫਕੀਰੀ ਦਿਤੀ ਮਾਏ, ਭਠਿ ਤੈਂਡਾ ਦੁਧ ਮਾਂਝਾ ।੯।
ਜਿਨ੍ਹਾਂ ਨਾਲ ਕੀਤੀ ਅਸ਼ਨਾਈ, ਦੁਇ ਮੁਹੁ ਅੱਖੀਂ ਲਾਈਆਂ
ਆਹੀਂ ਨਾਲ ਗਇਓ ਬਲਿ ਸੀਨਾ, ਹੰਝੂ ਭਰਿ ਭਰਿ ਆਈਆਂ
ਆਪਣੀਆਂ ਗੱਲ ਤਾਨੇ ਦੇਂਦੀਆਂ, ਕੇਹਾ ਦੋਸੁ ਪਰਾਈਆਂ
ਇਸ਼ਕ ਇਸ਼ਕ ਕੂਕੇਂਦੀ ਆਹੀ, ਅਹਿ ਵੇਖ ਜੁ ਇਸ਼ਕ ਚੁੰਘਾਈਆਂ ।੧੦।
ਜਿਨ੍ਹਾਂ ਕੂ ਇਸ਼ਕ ਚੁੰਘਾਈਆਂ ਮਾਏ, ਤਿਨਾਂ ਦੂਜੇ ਦੁਧ ਨ ਭਾਵਨ
ਮਾਝੇ, ਬਾਕਰ ਤੇ ਹੋਰ ਗਾਵੈ, ਹੱਭੋ ਹੀ ਸੁਕ ਜਾਵਨ
ਦਮ ਦਮ ਨਾਲ ਅਨਾਹਦ ਵਜੈ, ਜੇ ਚੁਖ ਝਾਤੀ ਪਾਵਨ
ਸਾਈਆਂ ਸੇ ਦਿਨ ਲਾਹਿ ਨ ਲੇਖੈ, ਜੋ ਪਿਰੀਆ ਬਾਝੁ ਵਿਹਾਵਨਿ ।੧੧।
ਜੇ ਜਾਣਾ ਤੂ ਏਹੀ ਧੀਏ, ਕਾਇਸ ਨੂੰ ਮੈਂ ਜਣਿਆ
ਖਿਲਖਾਨੇ ਵਿਚ ਸਮਝਹਿ ਨਾਹੀਂ, ਪਾਣੀ ਪੀਵਹਿ ਪੁਣਿਆ
ਉਲਝੇ ਸੂਤਿ ਨ ਉਤਰਨਿ ਗੁਣਝਾਂ, ਜੇ ਸਉ ਉਸਤਾਦੀ ਵੁਣਿਆ
ਚਾਰਿ ਮਜ਼ਬ ਤੇ ਚਾਰੇ ਕਿਤੇਬਾ, ਅਸਾਂ ਇਸ਼ਕ ਨਾ ਡਿਠਾ ਸੁਣਿਆ ।੧੨।
ਲਖ ਕਿਤੇਬਾਂ ਨਹੀਂ ਇਸ਼ਕ ਬਰਾਬਰੇ, ਮਾਏ ਜੇ ਕੋ ਇਸ਼ਕੁ ਪਛਾਣੈ
ਸੀਨੇ ਅੰਦਰਿ ਇਸ਼ਕ ਮਵਾਸੀ, ਕਿਆ ਜਾਣਨਿ ਮਉਲਾਣੇ
ਤਾਜੋ ਇਸ਼ਕੁ ਅੰਨ੍ਹੇਰੇ ਦਿਸੈ, ਕੋਈ ਡਿਠੇ ਬਾਝੁ ਕਿ ਜਾਣੈ
ਤਿਨ੍ਹਾਂ ਨੂੰ ਕਿਛੁ ਹਾਸਲੁ ਹੋਆ ਮਾਏ, ਜਿਨ੍ਹਾਂ ਕਰਾਰ ਸਤਾਣੇ ।੧੩।

ਆਦਿ ਜੁਗਾਦਿ ਧੁਰਹੁ ਧੁਰਾਂਦੇ, ਖੇੜੇ ਵੈਰੀ ਆਹੇ
ਮਾਰਨਿ ਵਾੜਾਂ ਘਤਿ ਬਿਲਾੜਾਂ, ਹਥਿ ਮਜ਼ਬੀਆਂ ਜਿਉਂ ਫਾਹੇ
ਘਾਟ ਰੁਕੇਂਦੇ ਦਾਉ ਤਕੇਂਦੇ, ਪਉਂਦੇ ਹੋਇ ਸਮਾਹੇ
ਹੀਰ ਇਕੱਲੀ ਖੇੜੇ ਬਹੁਤੇ, ਕਿਉਂ ਮਿਲੀਐ ਰਾਝਣ ਬੇਪਰਵਾਹੇ।੧੪।

ਸ਼ਰ੍ਹੇ ਜਬਾਬੁ ਤਿਨਾਂ ਦਾ ਹੀਰੇ, ਕਿਉਂ ਜਿਣਸੀ ਤਿਨ੍ਹਾਂ ਨਾਲੇ
ਕਾਜ਼ੀ ਕੱਢਿ ਕਤੇਬਾਂ ਬੈਠੇ, ਕਉਣ ਸ਼ਰ੍ਹੇ ਨੂੰ ਟਾਲੇ
ਸ਼ਰ੍ਹਾ ਛੋਡਨਿ ਝੇੜਿ ਅਵੱਲੀ, ਨੀਹੇ ਨੇਹੁ ਸੁਖਾਲੇ
ਚੁਖੁ ਵਿਸਾਹੁ ਨ ਕਰਦੇ ਤੈਂਡਾ, ਹੀਰ, ਖੇੜੇ ਅਠੁ ਪਹਿਰ ਰਖਵਾਲੇ।੧੫।

ਹੀਰੇ ਨੂੰ ਕੰਡਿ ਹੋਵੈ ਰਾਂਝੇਟਾ, ਤਾਂ ਮੱਲੀ ਮਲਾਈਂ ਕੈਦੀ
ਤੇਰਾ ਸ਼ਰ੍ਹਾ ਜਬਾਬੁ ਤਹੀਦਾ, ਖੇੜੇ ਰਈਅਤਿ ਜੈਂਦੀ
ਸਿਰ ਸ਼ਾਹੀ ਪਾਤਿਸ਼ਾਹੁ ਰੰਝੇਟਾ, ਹੀਰ ਤਿਸੈ ਵਲਿ ਵੈਂਦੀ
ਜੇਕਰ ਰੂਅ ਮਿਲੈ ਰਾਂਝਣ ਦੀ, ਹਉ ਦਾਦਿ ਹੁਣੇ ਹੀ ਲੈਂਦੀ।੧੬।

ਤੇਰਾ ਵਰ ਮਿਲਿਓਈ ਹੀਰੇ, ਧੁਰਿ ਬਾਬ ਲਿਖਿਆ ਸੋ ਤੇਰੇ
ਜਿਸੁ ਰਾਂਝਣ ਦੀ ਤੂ, ਸੁਧ ਕਰੇਂਦੀ, ਸੋ ਰਾਂਝਣ, ਪੰਧ ਦੁਰੇਰੇ
ਕੂਕਹ ਕਾਹ ਝੱਲਾਂ ਵਿਚ ਧਾੜੀ, ਸਰ ਤਾਰੂ ਨਦੀਆਂ ਘੁੰਮਣਘੇਰੇ
ਸਰਿਆਹੁ ਬੰਨਿ ਖੇੜਿਆਂ ਨੂੰ ਮਿਲਿਅਹਿ,
ਹੀਰੇ ਉਹ ਰਾਂਝਣ ਰਹਿਓ ਡੇਰੇ।੧੭।

ਜਿਤੁ ਵਲਿ ਪ੍ਰਿਤ ਤਿਤੇ ਵਲਿ ਕਾਬਾ, ਹੋਰ ਮਜ਼ਬ ਕਤੇਬਾਂ ਚਾਰੇ
ਜੋ ਗਈ ਬਹੋੜੈ ਤੁਟੀ ਜੋੜੈ, ਹੀਰ ਤਹੀਂ ਦੇ ਸਾਰੇ
ਰਾਂਝਾ ਪਰਉਪਕਾਰੀ ਸੁਣੀਐ, ਗੁਣ ਕਰ ਅਉਗਣ ਨ ਚੇਤਾਰੇ
ਰਾਂਝਣ ਜੇਹੇ ਮਿਤ੍ਰ ਹੀਰ ਨੂੰ, ਤਾਂ ਖੇੜੇ ਕਉਣ ਵਿਚਾਰੇ।੧੮।

ਮੁਸ਼ਕਲ ਮਿਲਣੁ ਰਾਂਝਣ ਨੂੰ ਹੀਰੇ, ਓਰੇ ਝੰਗ ਬਲਾਈਂ
ਕਰ ਕਰ ਸ਼ੇਰ ਜਮਾਤੀਂ ਬੈਠੇ, ਵਾਟਿ ਕੁੰਡਲ ਨਾਗ ਵਲਾਈਂ
ਦਰਿਆਵਾਂ ਵਿਚ ਮਛਾਇਲ ਗਾਰਨ, ਦੇਨਿ ਸੈਸਾਰ ਸਜ਼ਾਈਂ

ਪੰਧੁ ਮੁਹਾਲੁ ਨ ਵੰਞਣ ਦੇਂਦੇ, ਮੱਲਿ ਡਾਕੇ ਬਹਿਨਿ ਸਰਾਈਂ
ਅਗੈ ਬੇਪਰਵਾਹ ਰੰਝੇਟਾ, ਭਾਣੈ ਮਿਲੈ ਰਜਾਈਂ ।੧੯।

ਯਾਰੀ ਲਾਵਣ ਮਹੁਰਾ ਖਾਵਣ, ਸੀਖ ਚੜ੍ਹਾਵਣੁ ਬੇਰੇ
ਦੁਧ ਦੁਹਾਇਨਿ ਪੁਤ੍ਰ ਕੁਹਾਇਨਿ, ਮੱਝੀਂ ਵੜੇ ਜੋਰੇ
ਓਰੇ ਸ਼ੀਂਹ ਪਰੇਰੇ ਧਾੜੀਂ, ਰਾਂਝਣ ਪਰੇ ਪਰੇਰੇ
ਆਸ਼ਕ ਅੰਦਰ ਪ੍ਰੇਮ ਵਸੀਲਾ ਜਿਉਂ ਦੀਪਕ ਜੋਤਿ ਅਨ੍ਹੇਰੇ ।੨੦।

ਲਾਵਣ ਸਹਿਲ ਨਿਬਾਹਣਿ ਮੁਸ਼ਕਲ, ਕੋਈ ਲਾਇ ਨਿਬਾਹੇ
ਅਉਝੜਿ ਝੰਗ ਗੁਬਾਰੇ ਬੇਲੇ, ਕਹੀਂ ਨ ਵੰਞਨਿ ਗਾਹੇ
ਕੱਪਰ ਕੜਕਨਿ ਡੰਗਨ ਬਿਸੀਅਰ, ਵਿਚੇ ਸ਼ੀਂਹ ਸਮਾਹੇ
ਓਥੇ ਧਾੜੀ ਵਗਨਿ ਵਿਰਲੇ ਤਗਨਿ, ਮਿਤ੍ਰ ਜਿਨ੍ਹਾਂ ਵਲਿ ਆਹੇ
ਜਿਤੁ ਵਲਿ ਕਰਮੁ ਕੀਤੀ ਉਸਤਾਦਾਂ, ਸੇ ਦਾਵਣਿ ਲਾਇ ਨਿਬਾਹੇ ।੨੧।

ਜੇਂਦਾ ਜਗਿ ਉਲ੍ਹਾਮਾ ਆਹਾ, ਕੰਡਿ ਨ ਦੇਸਾਂ ਤੈਥਹੁੰ
ਖੇੜਿਆਂ ਥਾਂਵਹੁ ਏਵੇ ਡਰਦੀ, ਜਿਉਂ ਮਨਤਾਰੂ ਨੈਂ ਥਹੁੰ
ਰਾਂਝਣ ਜੇਹਾ ਮਿਤ੍ਰ ਨ ਕੋਈ, ਜੇ ਸੱਚੁ ਪਛਾਈਐ ਮੈਂਥਹੁੰ
ਸਤਰਿ ਹੱਜਾਂ ਹਾਸਲੁ ਹੋਈਆਂ, ਪਰ ਮਿਤ੍ਰ ਪਿਆਰਿਆਂ ਤੈਂਥਹੁੰ ।੨੨।

ਜੇ ਮੈਂ ਤੱਤੀ ਨਾਗੁ ਲਿਤਾੜਿਆ, ਤਾਂ ਰਾਂਝਣੁ ਮਾਂਦੀ ਧਰੀਐ
ਰਾਂਝਣੁ ਜੇਹੇ ਮਾਂਦੀ ਹੋਵਨਿ, ਤਾਂ ਸੱਪ ਖਾਂਧਿਆਂ ਕਿਉਂ ਮਰੀਐ
ਜੈ ਕੂ ਮਿਲੈ ਤਬੀਬ ਰੰਝੇਟਾ, ਤਾਂ ਵਿਸੁ ਨਾਗੀਂ ਜਰੀਐ
ਰਾਂਝਨੁ ਵੈਦ ਹੋਵੇ ਜੇ ਵੇਦਨ, ਚੱਖ ਚੁਖਕੁ ਦਾਰੂ ਸਰੀਐ ।੨੩।

ਸਾਵਣਿ ਜ਼ੋਰੁ ਕੀਤਾ ਦਰਿਆਵੀਂ, ਵਹਣੀ ਰੇਤ ਰਵਾਣੀ
ਅੱਖਾਂ ਦੀਆਂ ਭਰਿ ਫ਼ਾਟਾਂ ਵੁੜੀਆਂ, ਠਲ੍ਹਿਆ ਰਹੇ ਨ ਪਾਣੀ
ਜਾਂ ਜਾਂ ਸਜਣ ਨੇੜੇ ਆਹੇ, ਤਾਂ ਮੈਂ ਸਾਰ ਨ ਜਾਣੀ
ਜਾ ਲੱਡਿ ਸਜਣ ਪਰਦੇਸ ਸਿਧਾਣੇ, ਰਹੀ ਖਮੋੜਿ ਨਿਮਾਣੀ
ਅਕੇ ਤਾਂ ਰਾਂਝਣੁ ਮੈਥੇ ਆਵੈ, ਨਹੀਂ ਦਸਤਾਂ ਵਿਚਿ ਵਿਹਾਣੀ ।੨੪।

ਸਾਵਣਿ ਜ਼ੋਰ ਕੀਤਾ ਦਰਿਆਵੀਂ, ਧਰੀਆਂ ਨੇ ਨਜ਼ਰਿ ਉਚਾਣੀ
ਉਚਾ ਨੀਵਾਂ ਇਕਤੁ ਬਰਾਬਰਿ ਜਾਂ ਵਹਣ ਵੁੜੀ ਦਿਲ ਥਾਣੀਂ
ਦਿਲੁ ਦਰਿਆਉ ਚੜਿ ਜਹਾਜ਼ ਜਿਤੋਨੇ, ਲਗੇ ਜਾਇ ਠਿਕਾਣੀਂ
ਅੰਦਰਿ ਬਾਹਰਿ ਮਹਿਰਮ ਮਹਲੀਂ, ਜਾਂ ਮੁਰਸ਼ਦ ਮਿਲਿਆ ਜਾਣੀਂ ।੨੫।

ਚੰਘੁ ਚੂਚਕ ਦਾ ਵਿਚਿ ਨਉ ਸਹੁ ਰਾਂਝਾ, ਨਿਤ ਮੇਹੀਂ ਮਾਣਨਿ ਰਲੀਆਂ
ਰੁਗ, ਕੁੰਢੀ ਤੇ ਹਵਿਆਰੀ, ਤੈਏ ਚੋਰਾਂ ਵਲੀਆਂ
ਚੁਹ ਕਰ ਦਿੱਤੀ ਮਿਲੀਓ ਨਾਹੀ; ਜੋਟੁ ਪਟਿਓਨੇ ਤਾਂ ਮਿਲੀਆਂ
ਫੁਲਾਂ ਨਾਲ ਹਭ ਉਮਰ ਵਿਹਾਣੀ, ਦੋਸੁ ਕਿਵੇਹਾ ਕਲੀਆਂ
ਮਛਰੁ ਡੰਗੁ ਨ ਲਣੈ ਤਿਨਾਂ ਭੁੰਮੀਆਂ, ਰਾਂਝਾ !
ਜੋ ਧੰਧੇ ਤੈਂਡੇ ਰਲੀਆਂ ।੨੬। ਵੱਗ

ਸੰਝ ਪਈ ਗੋਧੂਲਕ ਹੋਈ, ਸਕਲੀਆਂ ਘਰਿ ਆਈਆਂ ਸ਼ਾਮ
ਸਿਦਕ ਸਬੂਰੀ ਦਾ ਭਾੜਾ ਪਾਇਆ, ਅੰਮ੍ਰਿਤ ਕੁੰਡ ਦੁਹਾਈਆਂ
ਮਾਹੀ ਵਿਚ ਨੜੋਟਾ ਵਾਏ, ਸੁਣਿ ਸੁਣਿ ਸੁਰਤਿ ਅਘਾਈਆਂ
ਜਿਨ੍ਹਾਂ ਪੀਤਾ ਸੇ ਤ੍ਰਿਪਤਾਣੇ, ਤੂੰ ਜੰਮ ਜੰਮ ਦੇਈਂ ਸਾਈਆਂ
ਹਉ ਬਲਿਹਾਰੀ ਤਿਸੁ ਮਾਹੀ ਵਿਟਹੁੰ,
ਜਿਨਿ ਏਤੁ ਚਰਾਂਦਿ ਚਰਾਈਆਂ ।੨੭।

ਡਗਾਂ ਸੀ ਸੋ ਚੋਰਾਂ ਖੜੀਆਂ, ਸਾਈਆਂ ਦੀ ਵਲਿ ਸਾਰੀ ਢੱਕਾਂ
ਜੂਹ ਤੁਸਾਡੀ ਚਰਦੀ ਆਹੀਆਂ, ਸੇ ਫੜੀਆਂ ਕਰਿ ਹਰਿਆਰੀ
ਦੂਤਾਂ ਦ ਗਲਿ ਸੇ ਪੈਖੜ ਪਈਆਂ, ਜੋ ਚਰਨਿ ਅਲਿਲੀਆਂ ਬਾਰੀ
ਵਾਸ ਤੁਸਾਡੇ ਦੀ ਸ਼ਰਮ ਤੁਸਾਨੂੰ, ਬਿਆ ਕਿਤ ਵਲਿ ਜਾਇ ਪੁਕਾਰੀ
ਹੋਵੀਂ ਖਸਮ ਕਰੀ ਖਸਮਾਨਾ, ਮਤੁ ਫੇਰਿਓ ਤੈਂ ਵਲਿ ਚਾਰੀ ।੨੮!

ਹਭੇ ਹਾਵ ਸਪੁਰਸ਼ਾਂ ਫੇਰੇ, ਕਰਿ ਵਾਹਰ ਮਿਲੇ ਵਹੀਰਾਂ
ਗਈ ਬਹੋੜੀ ਤੁਟੀ ਜੋੜੀ, ਪੜਦੇ ਢਕੇ ਪੀਰਾਂ

ਚੁਖਕੁ ਅੰਦਰਿ ਫਜ਼ਲੁ ਕੀਤੋਨੇ, ਕੱਟੀਓਨੇ ਸਿਲਕ ਜੰਜ਼ੀਰਾਂ
ਹਭ ਕਹੀਂ ਨੂੰ ਹੋਈ ਮਾਫ਼ੀ, ਕਰਿ ਸਦਕਾ ਰਹਮ ਫ਼ਕੀਰਾਂ ।੨੯।

ਡਗਾਂ ਜਾਇ ਅਉੜਤਣਿ ਪਾਈਆਂ, ਕਰਿ ਮਦਤਿ ਤਿੜ ਪਤਣ ਲਾਈ
ਕਮਰ ਠਾਠੀਂ ਦੇ ਮੂੰਹ ਆਈਆ, ਦੁਹਿ ਹੱਥੀਂ ਪਾਰ ਲੰਘਾਈ
ਵੈਹਦੀਆਂ ਵੈਂਹਦੀਆਂ ਮੋੜੀਂ ਮਿਤ੍ਰਾਂ, ਅਗਿਹੁੰ ਵਲਗਣੁ ਪਾਈ
ਖੁਭਣਿ ਵਿਚਹੁ ਕਢੀ ਖੁਭੀਆ, ਹੋਇ ਆਜਜ਼ ਕੂਕਿ ਸੁਣਾਈ
ਕਰਿ ਖਲਾਸੁ ਖੁਲਾਸੀ ਆਚਾਰੀ, ਤੂੰ ਖੰਧੋ ਬਖਸ਼ ਰਲਾਈਂ ।੩੦।

ਰੱਬ ਤਉਫੀਕ ਜਿਨ੍ਹਾਂ ਨੂੰ ਬਖਸ਼ੀ, ਮੈਂ ਰੂਇ ਤਿਨ੍ਹਾਂ ਦੀ ਸਾਰੀ
ਬੇਪੜਦਾਂ ਨੂੰ ਪਾਈਂ ਪੜਦਾ, ਤੂ ਢਕੀ ਨੰਗੇਜੁ ਸਹਾਰੀ
ਸ਼ਹਰ ਬਿਰਾਨ ਵਸਾਈ ਮੁੜਿਕੈ, ਢਠੀ ਨੀਵ ਉਸਾਰੀ
ਬਦਅਮਲਾਂ ਨੂੰ ਮਿਤ੍ਰ ਸਾਲਕ ਸਾਂ,
ਭੰਨਿ ਵਸਾਇਨ ਸਾਪੁਰਸ਼ਾ ਭਿ ਨਾਰੀ
ਬਖਸ਼ੀਂ ਐਬ ਅਸਾਡੇ ਸਾਂਈਆਂ, ਵਲਿ ਆਪਣੇ ਬਿਰਦ ਇਹਾਰੀਂ ।੩੧।

ਗਈ ਗੱਲਿ ਬਹੋੜੀ ਪੰਚਾਂ, ਕਰਿ ਵਾਹਰ ਆਏ ਆਏ
ਸੂਰੇ ਵਾਹਿ ਮਿਲੇ ਪੁਰ ਅਜ਼ਮਤ, ਤੱਤੇ ਹਾਵ ਛੁਡਾਏ
ਧਾੜੀਂ ਘਾਹ ਘਿੱਧਾ ਮੁਹਿ ਦੰਦੀਂ, ਦੇਖਿ ਮਰਦਾਂ ਦੇ ਸਾਏ
ਸਿਰ ਦਾ ਸਰਫ਼ਾ ਛੋਡਿ ਦਿੱਤੋਨੇ, ਕਾਰਣਿ ਕਾਜ ਪਰਾਏ
ਕਾਇਮ ਖਲਕਤਿ ਤਿਨਾਂ ਦੀ ਬਰਕਤਿ, ਜੋ ਬਰਕਤਵੰਦਾਂ ਜਾਏ ।੩੨।

ਜਿਉ ਧਣਿ ਹਤੇ ਕੂਕਨਿ ਵਲਿ ਪੁਰਸ਼ਾਂ, ਅਹ ਦੇਖਿ ਲਈਆਂ ਲਈਆਂ
ਪਿਛਾ ਕਦਣ ਕਰਸਹੁ ਮਰਦਹੁ, ਹੁਣ ਵੰਞਨਿ ਵਿਥੀਂ ਪਈਆਂ
ਮਿਲਿਆ ਹੋਵੈ ਤਾਂ ਧਕਿ ਮਿਲੀਐ, ਸਚ ਹੋਇ ਕਰੀਹੇ ਸਈਆਂ
ਗਈਆਂ ਬਰਕਤਿ ਮਰਦਾਂ ਦੀ, ਘਰਿ ਆਵਨਿ ਨਾਹਿ ਤ ਗਈਆਂ ।੩੩।

ਬਰਕਤਿਵੰਦਾਂ ਦਾ ਸਿਰ ਸਦਕਾ, ਗਈਆਂ ਫਿਰਿ ਘਰਿ ਆਈਆਂ
ਸੁਣਿਕੈ ਸੱਦ ਮਿਲੈ ਕਰਿ ਵਾਹਰ, ਉਪਰ ਕੀਤਾ ਸਾਈਆਂ

ਸਬਰ ਹਥਿਆਰ ਹਥਿ ਜਿਨ੍ਹਾਂ ਦੇ, ਜਰਿ ਅਜਰੁ ਜੋਰੁ ਛਡਾਈਆਂ
ਹੋਇ ਵਾਸਹੁ ਸ਼ਰਮ ਪਈ ਵਲਿ, ਉਨ੍ਹਾਂ ਲੈ ਪੁਰਸ਼ਾਂ ਪੰਨੈ ਪਾਈਆਂ
ਮਰਦਾਂ ਜੋ ਵਲਗਣਿ ਵੜੀਆਸੇ, ਘੁਲੀਆਂ ਰੱਬ ਘੁਲਾਈਆਂ ।੩੩।
ਹੁਜਰੇ ਪਵਾਂ ਕਰੀ ਇਬਾਦਤਿ, ਮੈਂ ਕੂੰ ਪੜਨੁ ਕਿਤ ਬਨਿ ਆਵੈ
ਛਿਲੇ ਚਲੀਹੇ ਜਿ ਕਰਾਂ ਰੋਜ਼ੇ, ਇਹ ਦਿਲ ਬੰਨ੍ਹਣ ਦਾਅਵੇ
ਦਰਦ ਨਿਵਾਜ ਸਿਦਕੁ ਤਨਿ ਰੋਜ਼ਾ, ਆਹੀਂ ਜ਼ਿਕਰ ਵਿਹਾਵੈ
ਮਨ ਮਿਹਰਾਬ ਖਿਤਾਬ ਰਾਂਝਣ ਦਾ, ਹਰਦਮ ਮਿਜਰੈ ਜਾਵੈ ।੩੫।

ਸਲੋਕ—ਚੋਟ ਜਿ ਲਾਗੀ ਪ੍ਰੇਮ ਕੀ, ਵਿਸਰ ਗਈ ਸਭ ਜ਼ੇਬ
ਆਪਿ ਕਹੂੰ, ਆਸ਼ਾ ਕਹੂੰ, ਕਹੂੰ ਤਸਬੀ ਕਹੂੰ ਕਤੇਬ ।੧।

## (੬) ਡੱਖਣੇ ਗੁਰਮੁਖੀ ਹੀਰ ਕੇ

ਸਾਈਆਂ ! ਮੂ ਪੋਸ਼ ਤੁਸਾਡੀ ਨਾਲੀ
ਅਸੀਂ ਲੂਣ ਹਰਾਮ ਫਿਰੂਨ ਹਰੂਨੀ, ਕਮਖਿਜ਼ਮਤ ਦਿਲ ਕਾਲੀ
ਬਦਨੀਅਤ ਪਾਕ ਅਲੂਦੇ ਦਾਇਮ, ਅਲੂਦ ਹਿਆਲੀ
ਪੁਰ ਗੁਨਾਹ ਤਕਸੀਰ ਸੋ ਐਬਾਂ, ਫ਼ਜ਼ਲ ਤੁਸਾਂ ਬਹੁ ਭਾਲੀ
ਬਰਹ ਖੁਦਾਇ ਰੱਬਾਣੀ ਤਰਫੋਂ, ਕਰਿ ਰੱਦ ਬਲਾਈਂ ਟਾਲੀ
ਟਾਲਿ ਬਲਾਈਂ ਪੜਦੇ-ਪੋਸ਼ਾ, ਹੋਇ ਬਿਰਦੇ ਵਲਹੁ ਨਿਹਾਲੀ ।੧।
ਫੇਰ ਫਿਰੂਨ ਸਮਾਲੀ ਸਾਈਆਂ, ਸਦਕਾ ਕਾਦਰ ਕਰਿਕੈ
ਬੇਸਤਰਾਂ ਨੂੰ ਸਤਰ ਤੁਸਾਡੇ, ਓਲਾਦੇ ਓਲਾ ਢਰੁ ਢਾਲੀ
ਥੀਉ ਬਖਸੰਦੁ ਅਸਾਡੇ ਅਵਗੁਣ ਬਖਸ਼ੀ, ਅਕ੍ਰਿਤਘਣ ਕਉ ਪਾਲੀ
ਖ਼ਾਤਰ ਖਲਕ ਖਸਮਾਨਾ ਕਤੁਣ ਕਰਣਾ, ਤੂ ਫੇਰਿ ਫਿਰੂਨ ਸਮਾਲੀ ।੧।
ਬਖਸ਼ਨ ਸਾਲਕ ਮਿਤ੍ਰ ਗੁਨਾਹਾਂ, ਅਵਰਣਵਹ ਭੇਜ ਟਿਕੈ
ਕੱਪਰ ਠਾਠੀਂ ਦੇ ਵਿਚ ਜਾਲ ਜਹਾਜ਼ਾਂ, ਪਰਸੁਆਰਥ ਨੂੰ ਧਰਿਕੈ
ਹਭੇ ਐਬ ਕਬੂਲ ਕਰੇਂਦੇ, ਸਾਪੁਰਸ ਕੁਨਾਰੀ ਵਰ ਕੈ
ਕਾਜ ਪਰਾਏ ਸੂਰੇ ਵੈਂਦੇ, ਘਰਿ ਬਹਿਨ ਨ ਮਰਨ੍ਹ ਡਰਿਕੈ
ਦਾਤਾਰਾਂ ਨੂੰ ਸ਼ਰਮਾਂ ਪਈਆਂ, ਸੇ ਸਤੁ ਨ ਹਾਰਨਿ ਸਰਿ ਕੈ

ਪਰ ਦੁਖ ਨਿਵਾਰਨ ਜ਼ਾਤ ਪਾਕਾ ਦੀਸੇ ਕਿਉ ਜੰਮਨਿ ਮਰਿ ਕੈ
ਖ਼ਾਲਕ ਫ਼ਜ਼ਲ ਕਰੇਸੇ, ਖਲਕੇ ਪਹੁ ਸਦਕਾ ਉਨ੍ਹਾਂ ਕਰ ਕੇ ।੨।
ਸਦਕਾ ਉਨ੍ਹਾਂ ਕਰਿਕੈ ਖਲਕੁ, ਫ਼ਜ਼ਲ ਖਲਕ ਨੂੰ ਕਰਸੀ
ਬਰਕਤਿ ਦਰਵੇਸ਼ਾਂ ਲਗਿ ਕਦਮੀਂ, ਭਾਹਿ ਦੋਜ਼ਕ ਦੀ ਠਰਸੀ
ਜਿਤ ਦਿਨ ਬਿਰਦ ਸੰਖਾਲੀਅਨਿ ਅਪਣਾ ਤਾ ਦੋਸੁ ਨ ਕਤਰਾ ਧਰਸੀ
ਬਖਸ਼ੇ ਉਮਤਿ ਉਨ੍ਹਾ ਦੇ ਸਦਕੇ, ਗੁਣ ਕਰ ਅਉਗਣਿ ਆਪੇ ਵਰਸੀ ।੩।

ਸੈ ਸੈ ਵਾਰੀ ਹੁਜਰੇ ਪਈਆਂ, ਲੱਖ ਵਾਰੀ ਸਿਰ ਵਾਰੇ
ਬਿਆ ਵਲਿ ਸੀਸ ਨ ਨਿਉਂਦਾ ਸਾਡਾ, ਜੇਕੋ ਕੱਟਿ ਉਤਾਰੇ
ਜਿਤੁ ਵਲਿ ਮਿਤ੍ਰ ਤਿਤੈ ਵਲਿ ਸਿਜਦਾ, ਹੋਰੁ ਮਜ਼ਬ ਕਿਤੇਬਾਂ ਚਾਰੇ
ਰਾਂਝਣ ਸਾਨਿ ਸਮਾਨਿ ਨ ਕੋਈ, ਦੋਜ਼ਕੁ ਭਿਸਤੁ ਚਿਗਾਰੇ ।੪।

ਸਿਦਕੁ ਰਾਂਝਣ ਨਾਲਿ ਰਖਿ ਨ ਜਾਤੋ, ਹੋਈ ਖਰੀ ਸਿਆਣੀ
ਅੰਦਰਿ ਕਪਟ ਕੂਠ ਤਸਲੀਮਾ, ਸਿਝੈ ਕਿਉਂ ਕਰਿ ਇਆਣੀ
ਸਾਸਿ ਗਿਰਾਸਿ ਖੂਨ ਨ ਗਿਣਤੀ, ਕਿਉ ਕਰਿ ਸਚੁ ਪਛਾਣੀ
ਰਾਂਝਣ ਬਖਸ਼ ਕਰੇਂ ਬਖਸ਼ੰਦੀ, ਖੋਟੇ ਖਰੇ ਸਮਾਣੀ ।੫।

ਅਉਗਣਿ ਮਾਲੂਮ ਸਭਿ ਤੁਸਾਨੂੰ, ਕੀਕਰਿ ਆਖਿ ਸੁਣਾਈ
ਨਿਤ ਨਿਤ ਖੂਨ ਕਰੀ ਸਵਾਏ, ਕਿਉਂ ਕਰਿ ਪੱਜਾ ਲਾਈ
ਰਾਂਝਣ ਬਖਸ਼ ਕਰੇ ਬਖਸ਼ੰਦੀ, ਸਭਸੈ ਸੰਦਾ ਸਾਂਈ ।੬।

(ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਹੱਥ-ਲਿਖਤ ਨੰ. ਪ੨੫)

————

# ਗੁਰੂਆਂ ਭਗਤਾਂ ਦੇ ਸ਼ਲੋਕ

ਸ਼ਲੋਕ ਦਾ ਵਿਉਤਪਤੀ ਅਰਥ ਜਸ, ਮਹਿਮਾ ਜਾਂ ਗੁੰਦਣਾ, ਬੀੜਨਾ ਹੈ। ਮਾਲਮ ਹੁੰਦਾ ਹੈ ਕਿ ਪ੍ਰਾਚੀਨ ਕਵੀ ਪਹਿਲੇ ਪਹਿਲ ਦੇਵੀ ਦੇਵਤਿਆਂ ਜਾਂ ਰਾਜੇ ਮਹਾਰਾਜਿਆਂ ਦੀ ਉਸਤਤਿ ਵਿਚ ਜੋ ਦੋ ਦੋ ਤੁਕਾਂ ਜੋੜਦੇ ਸਨ ਉਹ ਸਲੋਕ ਅਖਵਾਏ। ਪਿਛੋਂ ਜਾ ਕੇ ਸਲੋਕ ਇਕ ਪਰਕਾਰ ਦਾ ਛੰਦ ਵੀ ਹੋ ਗਿਆ ਜੋ ਕਿ ਇਕ ਤਰ੍ਹਾਂ ਅਨੁਸ਼ਟਭ ਦਾ ਹੀ ਰੂਪ ਸੀ। ਅਨੁਸ਼ਟਭ ਮਾਤ੍ਰਿਕ ਛੰਦ ਹੈ ਜਿਸ ਦੇ ਚਾਰ ਚਰਣ ਹੁੰਦੇ ਤੇ ਅੱਠਅੱਠ ਮਾਤ੍ਰੇ ਚਰਣ ਵਿਚ ਛੇਵੀਂ ਜਾਂ ਸੱਤਵੀਂ ਮਾਤ੍ਰਾ ਦੀਰਘ ਹੋਣੀ ਜ਼ਰੂਰੀ ਹੈ। ਅਜ ਕਲ ਦੀ ਆਮ ਬੋਲ ਚਾਲ ਵਿਚ ਤਾਂ ਸੰਸਕ੍ਰਿਤ ਦੇ ਹਰ ਛੰਦ ਨੂੰ ਸਲੋਕ ਕਹਿ ਦਿਤਾ ਜਾਂਦਾ ਹੈ। ਸੰਸਕ੍ਰਿਤ ਦੀ ਸ਼ੋਭਾ ਕਰ ਕੇ ਕੁਝ ਸਮੇਂ ਬਾਦ ਸਲੋਕ ਦਾ ਅਰਥ 'ਉਤਮ ਬਚਨ ਵੀ ਮੰਨਿਆ ਜਾਣ ਲਗਾ।

ਭਗਤੀ ਲਹਿਰ ਦੇ ਜ਼ਮਾਨੇ ਦੋਹਰਾ ਛੰਦ-ਪ੍ਰਬੰਧ ਆਮ ਪ੍ਰਚਲਤ ਸੀ ਕਿਉਂਕਿ ਪ੍ਰਾਕ੍ਰਿਤ ਤੇ ਅਪਭ੍ਰੰਸ਼ਾਂ ਵਿਚ ਵੀ ਇਹ ਬਹਰ ਬਹੁਤ ਮਕਬੂਲ ਸੀ। ਸੋ ਸਾਡੇ ਸਾਹਿਤਾਂ ਵਿਚ ਜੋ ਸਲੋਕ ਦਾ ਛੰਦ-ਪ੍ਰਬੰਧ ਹੈ, ਉਹ ਤਾਂ ਪੁਰਾਣਾ ਦੋਹਰੇ ਵਾਲਾ (੨੪ ਮਾਤ੍ਰਾ, ੧੩, ੧੧ ਤੇ ਬਿਸਰਾਮ ਤੇ ਅੰਤ ਗੁਰੂ ਲਘੂ) ਹੀ ਹੈ ਲੇਕਿਨ ਉਸ ਦਾ ਨਾਮਕਰਣ ਸੰਸਕ੍ਰਿਤ ਵਾਲਾ ਹੋ ਗਿਆ। ਇਸ ਦਾ ਅਰਥ ਇਹ ਵੀ ਸੀ ਕਿ ਆਮ ਲੋਕ ਸੰਤ ਬਚਨਾਂ ਨੂੰ ਦੇਵ-ਭਾਸ਼ਾ ਦੇ ਸਲੋਕਾਂ ਵਾਲਾ ਸਨਮਾਨ ਦੇ ਕੇ ਰਾਜ਼ੀ ਸਨ। ਸੰਸਕ੍ਰਿਤ ਸਲੋਕ ਦਾ ਨ ਇਹ ਵਜ਼ਨ ਹੁੰਦਾ ਹੈ ਤੇ ਨਾ ਹੀ ਉਸ ਵਿਚ ਤੁਕਾਂਤ ਮੇਲ ਦਾ ਬੰਧਾਨ ਰਿਹਾ ਹੈ।

ਸੋ ਇਹ ਮੰਨਣਾ ਪਵੇਗਾ ਕਿ ਇਹ ਬਹਰ ਅਪਭ੍ਰੰਸ਼ ਦੂਹੇ ਤੋਂ ਹੀ ਵਿਕਸਤ ਹੋਇਆ ਲੇਕਿਨ ਨਾਮ ਇਸ ਦਾ 'ਸਲੋਕ' ਰੱਖਿਆ ਗਿਆ। ਭਾਰਤ ਭਰ ਦੇ ਸੰਤਾਂ

ਭਗਤਾਂ ਦੇ ਹਜ਼ਾਰਾਂ ਸਲੋਕ ਮਿਲਦੇ ਹਨ, ਹਰ ਸਾਧੂ ਨੇ ਸ਼ਬਦ, ਸਾਖੀ ਜਾਂ ਸਲੋਕ ਦੀ ਰਚਨਾ ਕੀਤੀ ਹੈ, ਇਹ ਇਸਦੀ ਲੋਕ-ਪ੍ਰਿਯਤਾ ਦਾ ਸਬੂਤ ਹੈ। ਕਾਰਣ ਇਸਦਾ ਇਕੋ ਹੈ ਕਿ ਇਸਦਾ ਛੋਟਾ ਆਕਾਰ ਸਭ ਨੂੰ ਆਕਰਸ਼ਤ ਕਰਦਾ ਰਿਹਾ ਹੈ ਤੇ ਦੋ ਸਤਰਾਂ ਵਿਚ ਆਖੀ ਨੁਕਤੇ ਦੀ ਗੱਲ ਨੂੰ ਹਰ ਕੋਈ ਯਾਦ ਕਰ ਸਕਦਾ ਹੈ। ਇਸੇ ਕਰਕੇ ਹਰ ਸੰਤ ਭਗਤ ਕਵੀ ਨੇ ਇਸਦਾ ਪ੍ਰਯੋਗ ਕੀਤਾ। ਸ੍ਰੀ ਗੁਰੂ ਗਰੰਥ ਸਾਹਿਬ ਵਿਚ ਸੈਂਕੜੇ ਸਲੋਕ ਸੰਕਲਿਤ ਹਨ ਜਿਨ੍ਹਾਂ ਨੂੰ ਵੱਖ ਵੱਖ ਵਾਰਾਂ ਵਿਚ ਗੁੰਦ ਦਿਤਾ ਗਿਆ ਹੈ । ਕਈਆਂ ਇਸਦੇ ਦੋ ਤੁਕੇ ਰੂਪ ਨੂੰ ਵਧਾ ਵੀ ਲਿਆ ਹੈ। ਇਹ ਕਵੀ ਦੀ ਮਨਮਰਜ਼ੀ ਸੀ ਜਿਸ ਤੇ ਕਿਸੇ ਨੂੰ ਇਤਰਾਜ਼ ਨਹੀਂ ਹੋਇਆ। ਸੋ ਸਲੋਕ ਕਾਵਿਧਾਰਾ ਸਾਡੇ ਅਮੀਰ ਸਾਹਿਤਕ ਵਿਰਸੇ ਨੂੰ ਪਰਗਟ ਕਰਦੀ ਹੈ ਜਿਸ ਲਈ ਅਸੀਂ ਵਧੇਰੇ ਸੰਤ ਭਗਤ ਤੇ ਗੁਰੂ ਕਵੀਆਂ ਦੇ ਰਿਣੀ ਹਾਂ।

ਸ਼ੇਖ ਫਰੀਦ—ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖੁ
ਆਪਨੜੈ ਗਿਰੀਵਾਨ ਮਹਿ, ਸਿਰੁ ਨੀਵਾ ਕਰਿ ਦੇਖੁ ।

ਜੋਬਨ ਜਾਂਦੇ ਨ ਡਰਾਂ, ਜੇ ਸਹ ਪ੍ਰੀਤਿ ਨ ਜਾਇ
ਕਿਤੀ ਜੋਬਨ ਪ੍ਰੀਤਿ ਬਿਨੁ, ਸੁਕ ਗਏ ਕੁਮਲਾਇ ।

ਕਬੀਰ—ਕਬੀਰੁ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ
ਪਾਇ ਕੁਹਾੜਾ ਮਾਰਿਆ, ਗਾਫ਼ਲਿ ਆਪੁਨੈ ਹਾਥਿ ।
ਕਬੀਰ ਗਰਬੁ ਨ ਕੀਜੀਐ, ਰੰਕੁ ਨ ਹਸੀਅਹਿ ਕੋਇ
ਅਜਹੁ ਸੁ ਨਾਉ ਸਮੁੰਦ੍ਰ ਮਹਿ, ਕਿਆ ਜਾਨਉ ਕਿਆ ਹੋਇ ।

ਗੁਰੂ ਨਾਨਕ —ਸੁਣਿ ਮੁੰਧੇ ਹਰਣਾਖੀਏ, ਗੂੜਾ ਵੈਣੁ ਅਪਾਰੁ
ਪਹਿਲਾ ਵਸਤੁ ਸਿਞਾਣਿ ਕੈ, ਤਾਂ ਕੀਚੈ ਵਾਪਾਰੁ ।
ਹਕੁ ਪਰਾਇਆ ਨਾਨਕਾ, ਉਸੁ ਸੂਅਰੁ ਉਸੁ ਗਾਇ
ਗੁਰੁ ਪੀਰੁ ਹਾਮਾ ਤਾ ਭਰੈ, ਜਾ ਮੁਰਦਾਰੁ ਨ ਖਾਇ । [ਵਾਰ ਮਾਝ
ਨਾਨਕੁ ਗੁਰੁ ਸੰਤੋਖੁ ਰੁਖੁ, ਧਰਮੁ ਫੁਲੁ ਫਲ ਗਿਆਨੁ
ਰਸਿ ਰਸਿਆ ਹਰਿਆ ਸਦਾ, ਪਕੈ ਕਰਮਿ ਧਿਆਨਿ
ਪਤਿ ਕੇ ਸਾਦ ਖਾਦਾ ਲਹੈ, ਦਾਨਾ ਕੈ ਸਿਰਿ ਦਾਨੁ । [ਵਾਰ ਮਾਝ

ਗੁਰੂ ਅੰਗਦ—ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ
ਰੋਗ ਦਾਰੂ ਦੋਵੈ ਬੁਝੈ ਤ ਵੈਦੁ ਸੁਜਾਣੁ । [ਵਾਰ ਮਾਝ
ਨਾਲਿ ਇਆਣੇ ਦੋਸਤੀ, ਵਡਾਰੂ ਸਿਉ ਨੇਹੁ
ਪਾਣੀ ਅੰਦਰਿ ਲੀਕ ਜਿਉਂ, ਤਿਸਦਾ ਥਾਉ ਨ ਥੇਹੁ । [ਵਾਰ ਆਸਾ

ਗੁਰੂ ਅਮਰਦਾਸ— ਲੋਕੁ ਅਵਗਣਾ ਕੀ ਬੰਨੈ ਗੰਠੜੀ, ਗੁਣ ਨ ਵਿਹਾਝੈ ਕੋਇ
ਗੁਣ ਕਾ ਗਾਹਕੁ ਨਾਨਕਾ, ਵਿਰਲਾ ਕੋਈ ਹੋਇ । [ਵਾਰ ਰਾਮਕਲੀ

ਜੋਗੁ ਨ ਭਗਵੀ ਕਪੜੀ, ਜੋਗੁ ਨ ਮੈਲੇ ਵੇਸਿ
ਨਾਨਕ ਘਰ ਬੈਠਿਆਂ ਜੋਗੁ ਪਾਈਐ, ਸਤਿਗੁਰ ਕੈ ਉਪਦੇਸਿ ।

ਗੁਰੂ ਰਾਮਦਾਸ—ਸੁਣਿ ਸਾਜਨ ਪ੍ਰੇਮ ਸੰਦੇਸਰਾ, ਅਖੀਂ ਤਾਰ ਲਗੰਨਿ
ਗੁਰਿ ਤੁਠੈ ਸਜਣੁ ਮੇਲਿਆ, ਜਨ ਨਾਨਕ ਸੁਖਿ ਸਵੰਨਿ ।
ਅਉਗਣੀਂ ਭਰਿਆ ਸਰੀਰ ਹੈ ਕਿਉ ਸੰਤਹੁ ਨਿਰਮਲੁ ਹੋਇ
ਗੁਰਮੁਖਿ ਗੁਣ ਵੇਹਾਝੀਅਹਿ, ਮਲੁ ਹਉਮੈ ਕਢੈ ਧੋਇ । [ਵਾਰ ਗੂਜਰੀ

ਗੁਰੂ ਅਰਜਨ—ਦਸ ਦਿਸ ਖੋਜਤ ਮੈਂ ਫਿਰਿਓ, ਜਤ ਦੇਖਉ ਤਤ ਸੋਇ
ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ ।
ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ
ਨਾਨਕ ਹਰਿ ਬਿਸਰਾਇਕੈ, ਪਉਂਦੇ ਨਰਕਿ ਅੰਧਾਰ ।

ਗੁਰੂ ਤੇਗ ਬਹਾਦਰ—ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨ
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਂਹਿ ਬਖਾਨ ।

ਚਿੰਤਾ ਤਾਂ ਕੀ ਕੀਜੀਐ, ਜੋ ਅਨਹੋਨੀ ਹੋਇ
ਇਹੁ ਮਾਰਗੁ ਸੰਸਾਰ ਕੋ, ਨਾਨਕ ਥਿਰ ਨਹੀਂ ਕੋਇ ।

ਗੁਰੂ ਗੋਬਿੰਦ ਸਿੰਘ—ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ
ਸਭ ਕਿਛ ਤੁਮਰੇ ਹਾਥ ਮਹਿਂ, ਤੁਮਹੀ ਹੋਹੁ ਸਹਾਇ ।
ਸਗਲ ਦੁਆਰ ਕੋ ਛਾਡ ਕੈ ਗਹਯੋ ਤੁਹਾਰੋ ਦੁਆਰ
ਬਾਂਹਿ ਗਹੇ ਕੀ ਲਾਜ ਅਸਿ, ਗੋਬਿੰਦ ਦਾਸ ਤੁਹਾਰ ।

ਪੀਲੂ—ਕਲਿਯੁਗ ਪਹਿਰਾ ਆਇਆ, ਸਭ ਵਲਿ ਲਗੀ ਭਾਹੁ
ਕੂੜ ਤੁਲੇ ਪੰਜਸੇਰੀਏ, ਸਚੁ ਮਾਸਾ ਇਕ ਕਵਾਉ
ਨੇਕੀਆਂ ਲੱਭਣ ਨ ਭਾਲੀਆ, ਬਦੀਆਂ ਦੇ ਦਰੀਆਉ
ਪੀਲੂ ਤੇਰਾ ਮੰਗਤਾ, ਤੂ ਸਾਹਿਬ ਗੁਨੀਆਉ ।੧।

ਉਹ ਸੁ ਦਿਸਨਿ ਟਾਹਲੀਆਂ, ਸਾਵੇ ਪੱਤ ਕਚੂਚ
ਬਹਿ ਬਹਿ ਗਈਆਂ ਮਜਲਸਾਂ, ਰਾਣੇ ਰਾਉ ਮਲੂਕ
ਜੋਗੀ ਆਸਣ ਛੋਡਿਆ, ਪਿਛੇ ਰਹੀ ਬਿਭੂਤਿ
ਪੀਲੂ ਚਾਰੇ ਕੁੰਡਾਂ ਪੈ ਰਹੀ, ਮੌਤ ਨਿਮਾਣੀ ਦੀ ਕੂਕ ।੨।

ਪੀਲੂ ਪੁਛਦਾ ਟਿਕਰੀ, ਤੇਰਾ ਕਉਣ ਮਕਾਨ
ਕਿਥੇ ਹਾਥੀ ਘੋੜਿਆਂ, ਕਿਥੇ ਲਾਲ ਨਿਸ਼ਾਨ
ਨਾਰੀ ਅਤੇ ਗੱਭਰੀਂ ਕਬਰਾਂ ਵਿਚ ਅਸਥਾਨ
ਪੀਲੂ ਪੁਛਦਾ ਟਿਕਰੀ, ਕਿਤ ਵਲਿ ਗਇਆ ਜਹਾਨ ।੩।

ਇਹ ਮਿਟੀ ਦਾ ਪੂਤਲਾ, ਖੋਟ ਵੇ ਲੋਕਾ ਖੋਟ
ਸਭ ਕਿਸਦੇ ਸਿਰ ਫੁਰਕਦਾ, ਜਮਰਾਜੇ ਦਾ ਸੋਟ
ਮਉਤੇ ਕੋਲਹੁੰ ਭੰਨਿਆ, ਵੜੀਐ ਕਿਹੜੇ ਕੋਟ
ਸਉਦਾਗਰਾਂ ਪਟਵਾਰੀਆ, ਦਿਤੇ ਬਾਝੁ ਨ ਛੋਟ
ਪੀਲੂ ਅਜ ਕਿ ਕੱਲ ਢਹੇਸੀਆ, ਕਿੰਗਰਿਆਲਾ ਕੋਟ ।੪।

ਧਰਤਿ ਚਉਪੜਿ ਜਗ ਸਾਰੀਆ, ਪਾਸਾ ਢੁਲਿ ਹਮੇਸ਼
ਬੰਦਾ ਕਰੇ ਤਕੱਬਰੀ, ਮਉਤ ਨ ਚਲਣਿ ਦੇਸਿ
ਅਜਰਾਈਲ ਫਰੇਸ਼ਤਾ, ਬਾਜ਼ਾਂ ਵਾਂਗੁ ਤਕੇਸਿ
ਪੀਲੂ ਤਾਂਦ ਜਾਣੇਂਗੀ ਮਛੁਲੀ, ਜਾਂ ਮਾਛੀ ਜਾਲ ਪਏਸਿ ।੫।

ਕਿਆ ਹੋਇਆ ਅੱਕ ਫੁਲਿਆ, ਨ ਉਸ ਮੁਸ਼ਕ ਨ ਬਾਸ
ਭੱਠ ਮੂਰਖ ਦੀ ਦੋਸਤੀ, ਜੋ ਨ ਸੁਘੜ ਬੇਅਖਲਾਸ
ਸੁਘੜ ਮਾਰੇ ਸਮਝ ਕਰਿ, ਮਨ ਵਿਚਿ ਰਖ ਤਪਾਸ

ਮੂਰਖ ਕੰਮ ਨ ਆਂਵਦਾ, ਜੁ ਹਸਤਿ ਮੁਏ ਦਾ ਮਾਸ
ਹਸਤਿ ਮੁਏ ਕੰਮ ਆਂਵਦੇ, ਜੇ ਦੰਦ ਖੰਡ ਸ਼ੋਭੰਨਿ
ਪੀਲੂ ਸੁਖ ਨ ਬਿਅਕਲ ਦਾ, ਜੁ ਡਿਠੇ ਬਾਝੁ ਨ ਮੰਨਿ ।੬।

ਪੀਲੂ ਅਸਾਂ ਥੀਂ ਉਹ ਭਲੇ, ਜੋ ਜੀਵੰਦਿਆਂ ਮੁਏਇ
ਉਨ ਚਿਕੜ ਪਾਉਂ ਨ ਬੋੜਿਆ, ਨ ਆਲੂਦ ਭਏਇ
ਵੰਞਿ ਵੜੇ ਦਰਵਾਜ਼ਿਉਂ, ਤਾਂ ਦਰਬਾਨ ਭਲੇਇ
ਚੋਰਾਂ ਪਉਸਨਿ ਮਾਮਲੇ, ਉਹ ਦੇਖਨਿ ਕੋਲ ਖਲੇਇ ।੭।

ਛੱਜੂ ਭਗਤ—ਪੰਜ ਪੈਸੇ ਤੇਰੀ ਗੁਥਲੀ, ਤੂੰ ਮੱਠੇ ਦੁਇ ਖੋਟ
ਛਜੂ ਖੋਟਾ ਵਣਜੁ ਕਰੇਂਦਿਆਂ, ਨਿਤ ਤੋਟਾਊ ਤੋਟ ।੧।

ਮੂੜ੍ਹੀ ਟਕੇ ਸਤ ਕਰਿ; ਨਾਨ੍ਹਾ ਵਟੀ ਸਾਰ
ਛੱਜੂ ਨਾਲਿ ਸੁਜਾਣ ਦੇ, ਸੰਗ ਕਰਿ ਲੰਘੀਵੇ ਪਾਰਿ ।੨।

ਜੋ ਦੇਣੀ ਸੋ ਪਸੁ, ਅਣਦਿਤੇ ਨੂੰ ਕਿਆ ਝੁਰਹਿ
ਛੱਜੂ ਅਸਾਂ ਕੁਝ ਨ ਵਸੁ, ਗਾਲੀਂ ਰੱਬ ਵਿਹੂਣੀਆ ।੩।

ਗੱਲਾਂ ਕਥਮਿ ਸਭ ਕੋ, ਸੁਣੀਆਂ ਗਿਣੀਆਂ ਲੋਇ
ਛੱਜੂ ਮਨ ਕਪੱਤਵਾਂ, ਵਿਰਲਾ ਵੁਠੈ ਕੋਇ ।੪।

ਜਿਨ੍ਹਾਂ ਸੰਚੇ ਡੀਲ ਮੈਂ, ਧਣੀ ਤਿਹਡਣੈ ਤਾਣ
ਛੱਜੂ ਤਿਨਾ ਬਖਤੁ ਸੱਚ ਦਾ, ਕੋਇ ਨ ਲਗਮੁ ਬਾਣ ।੫।

ਨ ਹੱਟੀ ਕਿਛੁ ਸਉਦੜਾ. ਨ ਗੰਠੀਂ ਕਿਛੁ ਦਾਮ
ਦੀਏ ਬਿਨਾ ਰਹੇ ਨਹੀਂ, ਦੇਖਿ ਕਰਤੇ ਕੇ ਕਾਮ ।੬।

ਜੇ ਲੋੜਹਿੰ ਸੁਖ ਮਾਣਿਆ, ਕਰਿ ਸਾਧਾਂ ਦਾ ਸੰਗਿ
ਛੱਜੂ ਸਾਧਾਂ ਕੇ ਸੰਗਿ ਮੇਂ, ਅਠੇ ਪਹਿਰ ਅਨੰਦ ।੭।

ਤਨ ਵਿਚਿ ਕਾਮ ਕੁਰੁਖੜਾ, ਮੁਢ ਉਪਾੜੀ ਘਤਿ
ਛੱਜੂ ਤ੍ਰਿਸਨਾ ਬਾਗ ਸੁਕਾਇ ਕੇ, ਕੇਲ ਕਰੇਂਦਾ ਵਤ ।੮।

ਪਹਰਿ ਪੁਰਸਾਵੇ ਕਪੜੇ, ਡਿੰਗੀ ਢਾਲੀ ਵਤ
ਛੱਜੂ ਜੇ ਮਨ ਰਖੇ ਤਕੜਾ, ਫੇਰ ਨ ਪਉਸੀਆ ਵਤ ।੯।

ਗਾਲੀਂ ਵਾਤੁ ਨ ਜੋਗੀਆ, ਪੈਰੀਂ ਜੋਗ ਨ ਪੰਧ
ਛੱਜੂ ਜਿਥੈ ਅਕਲਿ ਨ ਅਪੜੇ, ਤਿਥੈ ਪਿਰੀਆ ਦੀ ਸੰਧਿ ।੧੦।

ਨਾਰੀਂ ਤਲਵਾਰੀਂ, ਇਕ ਉੱਜਲ ਬਿਆ ਤਿੱਖੀਆਂ
ਛੱਜੂ ਮਾਰਨਿ ਵਿਭਚਾਰੀਂ, ਬਿਬੇਕੀ ਤੇ ਉਬਰੇ ।੧੧।

ਸੁਥਰੇ ਸ਼ਾਹ—ਜੰਞ ਦੁਆਰੈ ਆਈਆ, ਜਿਉਂ ਲੁੱਟਣ ਨੂੰ ਧਾੜ
ਅੰਧੇ ਸੋਝੀ ਨ ਪਈ, ਲੀਤੀ ਅੰਦਰਿ ਵਾੜ ।੧।

ਵੱਡੇ ਵੇਲੇ ਉਠ ਕੇ, ਨ ਕਰਿ ਮੁਰਦੇ ਯਾਦ
ਏਹ ਜੁ ਦਿਸਨਿ ਜੀਂਵਦੇ, ਸਭੋ ਬਾਦ ਬਿਬਾਦ ।੨।

ਧਾਗਾ ਟੁੱਟਾ ਪਉਣ ਕਾ, ਮਣਕੇ ਲੈ ਗਈ ਬਲਾਇ
ਖਾਲੀ ਖੱਪਰ ਸੁਥਰਿਆ, ਆਏ ਦੱਬ ਜਲਾਇ ।੩।

ਕੋਈ ਸਮਝੇ ਮਸਖਰੀ, ਕੋਈ ਬ੍ਰਹਮ ਗਿਆਨ
ਏਹੀ ਦੇਹੀ ਸੁਥਰਿਆ, ਰਾਮ ਕਿਸ਼ਨ ਭਗਵਾਨ ।੪।

ਅਣਗਿਣਤੀ ਹੋਇ ਪਸਰਿਆ, ਗਿਣਤੀਂ ਪਾਇਆ ਰੋਲ
ਰਹਿੰਦਾ ਖੂੰਹਦਾ ਸੁਥਰਿਆ, ਕਾਗਤ ਵਿਚਿ ਘਚੋਲ ।੫।

ਇਸ ਸੰਸਾਰ ਸਮੁੰਦ੍ਰ ਵਿਚ, ਨਾਰੀ ਘੁੰਮਣਘੇਰਿ
ਲਹਰੀਂ ਧੀਆਂ ਪੂਤ ਹੈਂ, ਪਾਰਹੁੰ ਲਿਆਵਹਿ ਫੇਰਿ ।੬।

ਧੀਆਂ ਧਾੜ ਤੇ ਪੁੱਤਰ ਫ਼ਾਹ, ਰੰਨ ਦੁਖਾਂ ਦਾ ਖੂਹ
ਇਸ ਘਾਣੀ ਤੇ ਸੁਥਰਿਆ, ਕੋਈ ਹਰਿਜਨ ਕੱਢੈ ਧੂਹਿ ।੭।

ਢੋਲ ਵਜੈ ਘਰ ਲੁਟੀਐ, ਲੋਕ ਜਾਣੇ ਵੀਆਹੁ
ਸਾਹਿਬ ਅਰਥ ਨ ਬੀਜਿਓ, ਹੋਯੋ ਮੁਖ ਸਿਆਹੁ ।੮।

ਜਿਤ ਵੇਲੈ ਲੇਖਾ ਮੰਗੀਐ, ਗਲਿ ਪੱਲੂ ਮੂੰਹ ਘਾਹੁ
ਰਾਹਹੁੰ ਘੁਥੇ ਸੁਥਰਿਆ, ਤਿਨਾਂ ਨੂੰ ਵੱਡਾ ਦਾਹੁ ।੯।

ਕਾਨ੍ਹਾ ਭਗਤ —ਜੂਏ ਖੇਡ ਧਨ ਹਾਰਿਆ, ਤਿਸ ਕਾ ਕਿਆ ਤਿਆਗ
ਬਿਪਤਿ ਪਈ ਘਰ ਛਾਡਿਆ ਤਿਸਕਾ ਕਿਆ ਬੈਰਾਗੁ
ਦੁਖ ਲਾਗੇ ਨਿਸਿ ਜਾਗਿਆ; ਤਿਸ ਕਿਆ ਉਪਜਿਆ ਰੰਗ
ਕਾਨ੍ਹਾ ਬਿਨ ਬਿਚਾਰ ਦੀਪਕ ਜਲੇ ਸੀਝਿਆ ਕਉਨ ਪਤੰਗ । ੧ ।

ਕਾਨ੍ਹਾ ਐਸੀ ਹੋਇ ਪਰੀ,ਕਹਣਾ ਕਿਛੂ ਨ ਜਾਇ
ਇਹ ਮਨ ਸੰਤਾਂ ਮੋਹਿਆ, ਕਛੁ ਪ੍ਰੇਮ ਠਗਉਰੀ ਪਾਇ
ਮੀਠਾ ਜਿਨਕਾ ਬੋਲਣਾ,ਨਿਰਮਲ ਜਿਨ ਕੀ ਚਾਲ
ਐਸੇ ਸਾਧੂ ਹਮ ਮਿਲੈ, ਜੀਵਤ ਭਏ ਨਿਹਾਲ । ੨ ।

ਵਲੀ ਰਾਮ—ਵਲੀਆ ! ਵਲ ਨੂੰ ਦੂਰ ਕਰਿ, ਵਲ ਵਿਚਿ ਵਲ ਨ ਪਾਇ
ਜੇ ਵਲ ਹੋਵੀ ਤੱਕਲੇ, ਪਇਆ ਢਹੋਲੇ ਖਾਇ ।੧।
ਵਲ ਹੋਵੀ ਤਾਂ ਵਲ ਜਾਵੀ, ਵਲ ਬਿਨੁ ਵਲ ਨ ਲਹੇ
ਇਹ ਅੱਲਵਲੱਲੀ ਗੱਲ ਵਿਚਿ, ਕੋਈ ਹਰਿਜਨ ਅਟਕ ਰਹੇ ।੨।

ਜਿਨਾਂ ਦੇ ਸਿਧੇ ਤੱਕਲੇ, ਤਿਨਾਂ ਸੂਤੁ ਅਪਾਰ
ਜਿਨ੍ਹਾਂ ਦੇ ਵਿੰਗੇ ਤੱਕਲੇ, ਤਿਨਾਂ ਦਾ ਸੂਤੁ ਖੁਆਰ ।੩।

ਐਥੇ ਪਾਉ ਨ ਕਤਿਅਮੁ, ਅਗੇ ਮੰਗੇਸੀ ਸੇਰ
ਦੇਸ ਬਿਗਾਨੇ ਵੰਞਣਾ, ਸਾਥੀ ਥੀਸਮੁ ਕੇਰ ।੪।

ਅੱਤਣ ਵੰਞੇ ਨਿਤ, ਪੱਛੀ ਆਣੇ ਸੱਖਣੀ
ਕੈ ਦੂੰ ਲਾਇਓ ਚਿਤ, ਜੁ ਤੰਦ ਨ ਘਤੇਂ ਹੇਕੜੋ ।੫।

ਮਾਇਆ ਹਿੰਡੈ ਸਿਪਰੀ, ਜੇ ਦੇਖੇ ਇਕ ਵਾਰ
ਚਰਖਾ ਭੰਨੇ ਲੱਤ ਦੇ, ਪੱਛੀ ਨੂੰ ਆਵਹਿ ਸਾੜ ।੬।

ਜੱਲ੍ਹਣ —ਲੋਕਾਂ ਦੀਆਂ ਜਪਮਾਲੀਆਂ, ਜੱਲ੍ਹਣ ਦਾ ਜਪਮਾਲ
ਸਾਰੀ ਉਮਰ ਜਪੇਂਦਿਆਂ, ਇਕ ਨ ਖੁੱਥਾ ਵਾਲ ।੧।
ਜੱਲਣਾ ਜਗ ਚਲਣਾ, ਤੂੰ ਦਿਲ ਸਾਈਂ ਨਾਲ ਬੰਨ੍ਹਿ
ਤਿਤ ਵੇਲੇ ਕੁਝ ਨ ਸੁਝਸੀ,ਜਬ ਕਾਲ ਪਕੜਸੀ ਕੰਨ ।੨।
ਪਾਂਧਿਆਂ ਦੇ ਘਰਿ ਪਿਟੀਏ, ਵੈਦਾਂ ਪੁੱਤ ਮਰਨ
ਚਲ ਜੱਲ੍ਹਣ ਘਰਿ ਆਪਣੇ, ਸਾਹਾ ਦੇਹੁ ਨਿਸੰਗ ।੩।

ਅਗਿਆਤ-- ਜੇ ਤੂ ਸਰਵਰ ਅਤਿ ਵਡਾ, ਕਉੜੇ ਵੈਣ ਨ ਬੋਲਿ
ਚੋਗ ਚੁਗਾਂਗੇ ਆਪਣੀ, ਰਹਾਂ ਤੁਸਾਡੇ ਕੋਲਿ ।੧।
ਜੇ ਤੂ ਸਰਵਰ ਅਤਿ ਵਡਾ, ਤਜਿ ਦੇਹਿ ਸਭ ਹੋੜ
ਜਿਨ੍ਹਾਂ ਬੈਠਿਆਂ ਤੂ ਸੋਹਣਾ, ਤਾਂ ਸਿਉਂ ਪ੍ਰੀਤਿ ਨ ਤੋੜਿ ।੨।
ਜੇ ਤੂ ਸਰਵਰ ਅਤਿ ਵਡਾ, ਆਦਰ ਦੇਹਿ ਅਸਾਂਹਿ
ਚੋਗ ਚੁਗਹਿੰਗੇ ਆਪਣੀ ਸ਼ੋਭਾ ਹੋਗੁ ਤੁਸਾਂਹਿ ।੩।
ਹੰਸਾਂ ਬੁਰਾ ਨ ਬੋਲੀਐ, ਮੁਖਹੁੰ ਨ ਦੀਜੈ ਗਾਲਿ
ਜਿਨ੍ਹਾਂ ਖੰਭਾਂ ਉਪਰਿ ਝਉਂਪੜੇ, ਕਿਆ ਰੋਸ ਤਿਨ੍ਹਾਂ ਦੇ ਨਾਲਿ ।੪।
ਜਾਂ ਥੱਕੇ ਤ ਉਤਰੇ, ਚਲੇ ਮੁਹਬਤਿ ਤੋੜਿ
ਢੂੰਡੇ ਹੰਸ ਨ ਲਭਨੀ, ਹਉਂ ਰਹੀ ਦਿਸਾਵਰ ਟੋਲਿ ।੫।
ਜਾਂਦੇ ਹੈਨਿ ਤ ਜਾਣ ਦੇਹਿ, ਹੋਰ ਬਹਿਨਗੇ ਆਇ
ਸਰਵਰ ਪੰਖੀ ਕੇਤੜੇ, ਜਬ ਲਗ ਨੀਰ ਤਲਾਇ ।੬।
ਦਿਹ ਸਭ ਸਾਥ ਅਜੋੜਵਾਂ, ਹੀਆ ਨ ਇਨ ਮੈਂ ਗਡਿ
ਜੋ ਮੋਇਆਂ ਤੇ ਛਡਨੇ, ਸੁ ਜੀਉ ਦਿਆਂ ਹੀ ਛਡਿ ।੭।

ਬਾਬਾ ਸਾਧੂ ਜਨ ਤੇ ਦਰਸ਼ਨ ਭਗਤ ਦੇ ਸ਼ਲੋਕ ਇਨ੍ਹਾਂ ਨਾਮਾਂ ਵਾਲੀਆਂ ਮੇਰੀਆਂ ਪੁਸਤਕਾਂ ਵਿਚ ਦੇਖੇ ਜਾ ਸਕਦੇ ਹਨ ।

# ਸਾਧਾਂ ਦੇ ਮਾਤ੍ਰੇ

ਆਮ ਤੌਰ ਤੇ ਅੱਖਰਾਂ ਦੇ ਨਾਲ ਲਗਣ ਵਾਲੇ ਭਿੰਨ ਭਿੰਨ ਚਿੰਨ੍ਹਾਂ ਨੂੰ ਮਾਤ੍ਰਾ ਜਾਂ ਲਗ ਕਿਹਾ ਜ ਦਾ ਹੈ ਜੋ ਕਿ ਵੱਖ ਵੱਖ ਧੁਨਿ ਦੀ ਸੂਚਕ ਹੁੰਦੀ ਹੈ, ਜਿਵੇਂ ਕੰਨਾ, ਸਿਹਾਰੀ, ਬਿਹਾਰੀ ਆਦਿ। ਜੇ ਇਹ ਮਾਤਰਾ ਨ ਲਗੀਆਂ ਹੋਣ ਤਾਂ ਐਸੀ ਵਰਣਮਾਲਾ ਨੂੰ ਲੰਡੇ ਕਹਿ ਦਿਤਾ ਜਾਂਦਾ ਹੈ ਕਿਉਂਕਿ ਉਨ੍ਹਾਂ ਨਾਲ ਕਿਸੇ ਕਿਸਮ ਦੀ ਪੂਛਲ ਨਹੀਂ ਹੁੰਦੀ ਤੇ ਉਨ੍ਹਾਂ ਦਾ ਪੜ੍ਹਨਾ ਵੀ ਔਖਾ ਹੁੰਦਾ ਹੈ।

ਜੇ ਅਸੀਂ ਅਪਭ੍ਰੰਸ਼ ਸਾਹਿਤ ਦੀ ਪਰੰਪਰਾ ਦੇਖੀਏ ਤਾਂ ਉਸ ਸਮੇਂ ਵਰਣ-ਮਾਲਾ ਨੂੰ 'ਮਾਤ੍ਰਿਕਾ' ਵੀ ਕਹਿ ਦਿਤਾ ਜਾਂਦਾ ਸੀ ਜਿਵੇਂ ਸਿੱਧਾਂ ਦੀ ਲਿਪੀ 'ਸਿਧ ਮਾਤ੍ਰਿਕਾ' ਕਹਾਉਂਦੀ ਸੀ ਤੇ ਇਸਦਾ ਚਰਚਾ ਗਿਆਰ੍ਹਵੀਂ ਸਦੀ ਵਿਚ ਅਰਬੀ ਵਿਦਵਾਨ ਐਲ ਬਰੂਨੀ (ਦੇਹਾਂਤ 1030 ਈ.) ਨੇ ਵੀ ਕੀਤਾ ਹੈ। ਉਸ ਜ਼ਮਾਨੇ ਵਰਣਮਾਲਾ ਦੇ ਅਧਾਰ ਤੇ ਕਾਵਿ ਰਚਨਾ ਕਰਨ ਦਾ ਵੀ ਰਿਵਾਜ ਸੀ ਜਿਵੇਂ 'ਸ਼ਾਲਿਭੱਦ ਕੱਕ' ਪਉਮ ਕਵੀ ਰਚਿਤ 71 ਛੰਦਾਂ ਦੀ ਰਚਨਾ ਹੈ ਜਿਸ ਵਿਚ ਹਰ ਦੂਹੇ ਦਾ ਆਦਿ ਵਰਣ ਕ, ਕਾ, ਖ, ਖਾ ਵਗੈਰਾ ਵਰਣਮਾਲਾ ਦੇ ਅੱਖਰ ਕ੍ਰਮ ਅਨੁਸਾਰ ਚਲਦਾ ਹੈ।

'ਪ੍ਰਾਚੀਨ ਗੁਰਜਰ ਕਾਵਿ ਸੰਗ੍ਰਹਿ' (ਪੰਨਾ 67-71) ਵਿਚ ਇਕ 47 ਦੋਹਿਆਂ ਦੀ 'ਦੂਹਾ ਮਾਤ੍ਰਿਕਾ' ਨਾਮੀ ਰਚਨਾ ਮਿਲਦੀ ਹੈ। ਇਸ ਵਿਚ ਦੂਹਿਆਂ ਦੀ ਤਰਤੀਬ ਸੀਹਰਫੀ ਵਾਙ ਅ ਤੋਂ ਕਸ਼ ਤਕ ਚਲਦੀ ਹੈ।*

ਇਸ ਸਮੱਗਰੀ ਤੋਂ ਦੋ ਗੱਲਾਂ ਜ਼ਾਹਰ ਹਨ ਕਿ ਮਾਤ੍ਰਿਕਾ ਦਾ ਭਾਵ ਵਰਣ-

---

* ਅਪਭ੍ਰੰਸ਼ ਸਾਹਿਤ-ਹਰਿਬੰਸ ਕੋਛੜ (ਪੰਨਾ 372)

ਮਾਲਾ ਜਾਂ ਲਿਪੀ ਸੀ ਤੇ ਦੂਜੇ ਵਰਣਮਾਲਾ ਦੇ ਆਸਰੇ ਕਾਵਿ ਰਚਨਾ ਕਰਨ ਦੀ ਵੀ ਰੀਤਿ ਸੀ ।

ਇਸ ਤੋਂ ਇਲਾਵਾ ਤਾਂਤ੍ਰਿਕ ਮਤ ਵਿਚ ਅੱਖਰ, ਮਾਤ੍ਰਾ, ਤੇ ਵਰਣਮਾਲਾ ਨੂੰ ਇਕ ਧਾਰਮਿਕ ਮਹੱਤਵ ਪ੍ਰਾਪਤ ਸੀ । ਤਾਂਤ੍ਰਿਕ ਇਕ ਗੁਪਤ ਮਤ ਸੀ ਜਿਸ ਵਿਚ ਏਕਾਖਰੀ ਮੰਤ੍ਰ ਆਮ ਸਨ ਤੇ ਹਰ ਅੱਖਰ ਦੇ ਇਕ ਵਿਸ਼ੇਸ਼ ਅਰਥ ਲਏ ਜਾਂਦੇ ਸਨ । ਇਸ ਕਰਕੇ 'ਮਾਤ੍ਰਿਕਾ' ਇਕ ਤਰ੍ਹਾਂ ਦੀ ਵਿਦਿਆ ਵੀ ਸੀ । 'ਸ੍ਵਛੰਦ ਤੰਤ੍ਰ' ਵਿਚ ਲਿਖਿਆ ਹੈ :— 'ਨ ਵਿਦਿਆ ਮਾਤ੍ਰਿਕਾ ਪਰਾ : ।' ਅਰਥਾਤ ਮਾਤ੍ਰਿਕਾ ਤੋਂ ਪਰੇ ਕੋਈ ਹੋਰ ਵਿਦਿਆ ਨਹੀਂ ।

ਡਾ. ਸ਼ਿਵਸ਼ੰਕਰ ਅਵਸਥੀ ਨੇ 'ਮੰਤ੍ਰ ਔਰ ਮਾਤ੍ਰਿਕਾਓਂ ਕਾ ਰਹੱਸ' (1966) ਪੁਸਤਕ ਵਿਚ ਇਸ ਬਾਰੇ ਕਾਫ਼ੀ ਚਰਚਾ ਕੀਤਾ ਹੈ । ਤਾਂਤ੍ਰਿਕ ਸਾਹਿਤ ਵਿਚ ਇਸ ਸੰਬੰਧੀ ਅਨੇਕ ਪ੍ਰਕਾਰ ਦੇ ਗ੍ਰੰਥ ਲਿਖੇ ਮਿਲਦੇ ਹਨ, ਜਿਵੇਂ ਮਾਤ੍ਰਿਕਾ ਨਾਮ ਮਾਲਾ, ਮਾਤ੍ਰਿਕਾ ਬਿਲਾਸ ਤੇ ਮਾਤ੍ਰਿਕਾ ਨਿਘੰਟੂ ਆਦਿ ।

ਤੰਤ੍ਰਾਂ ਅਨੁਸਾਰ 'ਮਾਤ੍ਰਿਕਾ' ਪਰਮ ਦੇਵੀ ਵੀ ਹੈ ਜੋ ਕਿ ਸਾਰੇ ਮੰਤ੍ਰਾਂ ਦੀ ਜਨਮ ਦਾਤੀ ਮੰਨੀ ਗਈ ਹੈ—

'ਮੰਤ੍ਰਾਣਾਂ ਮਾਤ੍ਰਿ ਭੂਤਾ ਚ ਮਾਤ੍ਰਿਕਾ ਪਰਮੇਸ੍ਵਰੀ ।'

ਜੇ ਗਹੁ ਨਾਲ ਵਾਚੀਏ ਤਾਂ ਇਹ ਲੋਕ ਸਾਰੀ ਵਰਣ ਮਾਲਾ ਨੂੰ ਅੱਠ ਨੌਂ ਭਾਗਾਂ ਵਿਚ ਵੰਡ ਲੈਂਦੇ ਹਨ ਤੇ ਫਿਰ ਹਰ ਭਾਗ ਦੀ ਵੱਖ ਵੱਖ ਦੇਵੀ ਨੀਅਤ ਹੈ । ਜਿਵੇਂ ਕਿ—

1. ਅਵਰਗ — ਮਹਾਂ ਲੱਛਮੀ
2. ਕਵਰਗ — ਬ੍ਰਾਹਮੀ
3. ਚਵਰਗ — ਮਹੇਸ੍ਵਰੀ
4. ਟਵਰਗ — ਕੁਮਾਰੀ
5. ਤਵਰਗ — ਵੈਸ਼ਣਵੀ
6. ਪਵਰਗ — ਬਾਰਾਹੀ

7. ਯਵਰਗ — ਏਂਦ੍ਰੀ
8. ਸ਼ਵਰਗ — ਚਾਮੁੰਡਾ

ਇਸ ਤੋਂ ਅੱਗੇ ਹਰ ਅੱਖਰ ਦਾ ਵੱਖਰਾ ਵੱਖਰਾ ਦੇਵਤਾ ਹੈ, ਵੱਖਰਾ ਉਸ ਦਾ ਰੰਗ ਤੇ ਵੱਖਰੀ ਹੀ ਉਸ ਦੀ ਜਾਪ-ਵਿਧੀ ਤੇ ਫਲ ਹੈ। ਇਹ ਲੋਕ ਅੱਖਰਾਂ ਦੀ ਪੂਜਾ ਦੇ ਇਤਨੇ ਸ਼ੌਕੀਨ ਤੇ ਸ਼ਰਧਾਲੂ ਹੋ ਗਏ ਕਿ ਇਹੋ ਏਕਾਖਰੀ ਮੰਤ੍ਰ ਲਿਖ ਲਿਖਕੇ ਸੰਭਾਲਣ ਲਗੇ ਤੇ ਇਹੋ ਲਿਖੇ ਹੋਏ ਮੰਤ੍ਰ, ਤੰਤ੍ਰ ਕਹਾਏ। ਤਿੱਬਤ, ਚੀਨ, ਜਾਪਾਨ ਆਦਿ ਵਿਚ ਅਜੇਹੇ ਸੈਂਕੜੇ ਗ੍ਰੰਥ ਮਿਲੇ ਹਨ ਜਿਨ੍ਹਾਂ ਵਿਚ ਇਸੇ ਵਿਧੀ ਨਾਲ ਅੱਖਰਾਂ ਨੂੰ ਚਿਤ੍ਰਿਆ ਗਿਆ ਹੈ।

ਜਦੋਂ ਮਾਤ੍ਰਿਕਾ (ਲਿਪੀ) ਤੇ ਅੱਖਰਾਂ ਦਾ ਇਤਨਾ ਧਾਰਮਿਕ ਮਹੱਤਵ ਮੰਨਿਆ ਜਾਂਦਾ ਹੋਵੇ ਤਾਂ ਲਾਜ਼ਮੀ ਸੀ ਕਿ ਇਸ ਦਾ ਸਾਹਿਤਕ ਜਗਤ ਵਿਚ ਵੀ ਪ੍ਰਵੇਸ਼ ਹੁੰਦਾ ਚੁਨਾਂਚਿ ਮਾਤ੍ਰਿਕਾ ਨਾਮ ਹੇਠ ਇਕ ਕਾਵਿ-ਰੂਪ ਪ੍ਰਚਲਤ ਹੋਇਆ ਜਿਸ ਦੀ ਅਪਭ੍ਰੰਸ਼ ਤੇ ਰਾਜਸਥਾਨੀ ਵਿਚ ਅਨੇਕ ਭਾਂਤੀ ਵੰਨਗੀ ਮਿਲਦੀ ਹੈ। ਸਾਡੇ ਸਾਹਿਤ ਵਿਚ ਓਅੰਕਾਰ, ਪਟੀ, ਕਕਹਿਰਾ, ਬਾਵਨ ਅੱਖਰੀ ਜਾਂ ਪੈਂਤੀਸ ਅਖਰੀ ਆਦਿ ਜੋ ਰਚਨਾ ਮਿਲਦੀ ਹੈ, ਇਹ ਸਭ ਮਾਤ੍ਰਿਕਾ ਕਾਵਿ-ਰੂਪ ਦੀ ਆਲ ਔਲਾਦ ਹੈ।

ਸੋ ਤਾਂਤ੍ਰਿਕ ਪਰੰਪਰਾ ਅਨੁਸਾਰ ਅੱਖਰ ਕਿਸੇ ਵਿਸ਼ੇਸ਼ ਭਾਵ ਦਾ ਪ੍ਰਤੀਕ ਸੀ ਤੇ ਉਸੇ ਅਨੁਸਾਰ ਉਸਦੀ ਵਿਆਖਿਆ ਕੀਤੀ ਜਾਂਦੀ ਸੀ। ਇਨ੍ਹਾਂ ਅੱਖਰਾਂ ਨਾਲ ਲਗਣ ਵਾਲੀਆਂ ਖਾਸ ਨਿਸ਼ਾਨੀਆਂ ਮਾਤ੍ਰਾ ਕਹਾਉਂਦੀਆਂ ਸਨ ਤੇ ਇਨ੍ਹਾਂ ਮਾਤ੍ਰਾਂ ਨੂੰ ਧਾਰਨ ਕਰਨ ਕਰਕੇ ਹੀ ਇਸ ਨੂੰ 'ਮਾਤ੍ਰਿਕਾ' ਕਿਹਾ ਜਾਂਦਾ ਸੀ।

ਸੋ ਮਾਤ੍ਰਾ ਇਕ ਤਰ੍ਹਾਂ 'ਅੱਖਰਾਂ ਦੇ ਧਾਰਨ ਕਰਨ ਵਾਲੇ ਚਿੰਨ੍ਹ ਸਨ, ਜਿਸ ਨਾਲ ਉਨ੍ਹਾਂ ਦੀ ਧੁਨ ਵਿਚ ਫਰਕ ਪੈਂਦਾ ਸੀ। ਇਸੇ ਤਰ੍ਹਾਂ ਭਾਰਤ ਦੇ ਤਮਾਮ ਬਿਰਕਤਪੰਥੀ ਸੰਤਾਂ ਸਾਧਾਂ ਨੇ ਆਪਣੇ ਆਪਣੇ ਮਤਾਂ ਦੇ ਵਿਸ਼ੇਸ਼ ਚਿੰਨ੍ਹ ਥਾਪੇ ਜਿਨ੍ਹਾਂ ਨੂੰ ਧਾਰਣ ਕਰਨਾ ਜ਼ਰੂਰੀ ਸਮਝਿਆ ਗਿਆ ਤੇ ਇਹੋ ਚਿੰਨ੍ਹ ਹੀ 'ਮਾਤ੍ਰਾ' ਕਹੇ ਜਾਣ ਲਗੇ।

ਜਦੋਂ ਇਹ ਭੇਖ ਦੇ ਚਿੰਨ੍ਹ ਕੇਵਲ ਬਾਹਰੀ ਅਡੰਬਰ ਬਣ ਕੇ ਰਹਿ ਗਏ

ਤਾਂ ਇਨ੍ਹਾਂ ਚਿੰਨ੍ਹਾਂ ਨੂੰ ਲੈ ਕੇ ਹਰ ਸੰਤ ਸਾਧੂ ਨੇ ਅੰਦਰੂਨੀ ਦੈਵੀ ਗੁਣਾਂ ਦੇ ਧਾਰਨ ਉਤੇ ਜ਼ੋਰ ਦਿਤਾ ਤੇ ਪ੍ਰਤੀਕ ਆਪਣੇ ਭੇਖ ਦੇ ਚਿੰਨ੍ਹਾਂ ਦਾ ਵਰਤਣਾ ਹੀ ਠੀਕ ਸਮਝਿਆ ।

ਇਸ ਤਰ੍ਹਾਂ ਪ੍ਰਤੀਕਾਤਮਕ ਰੂਪ ਵਿਚ ਮਾਤ੍ਰਾ ਸਾਹਿਤ ਦਾ ਜਨਮ ਹੋਇਆ ਜਿਸ ਵਿਚ ਸੰਤਾਂ ਸਾਧਾਂ ਨੇ ਆਪਣੇ ਆਪਣੇ ਅੰਦਰੂਨੀ ਨਿਸਚੇ ਤੇ ਭਾਵਨਾਵਾਂ ਦਾ ਪ੍ਰਗਟਾਵਾ ਕੀਤਾ । ਇਹ ਸਾਹਿਤਕ ਪਰੰਪਰਾ ਇਤਨੀ ਪ੍ਰਫੁਲਤ ਹੋਈ ਕਿ ਸਿੱਧਾਂ, ਨਾਥਾਂ, ਜੋਗੀਆਂ, ਵੈਰਾਗੀਆ ਤੇ ਉਦਾਸੀ ਸਾਧੂਆਂ ਆਪਣੇ ਆਪਣੇ ਮਾਤ੍ਰੇ ਲਿਖੇ ਤੇ ਉਨ੍ਹਾਂ ਵਿਚ ਇਕ ਤਰ੍ਹਾਂ ਆਪਣੇ ਮਤ ਦਾ ਵਿਧਾਨ ਦੁਹਰਾਇਆ ਅਤੇ ਅਪਣੇ ਸ਼ਿਸ਼ਾਂ ਨੂੰ ਦ੍ਰਿੜ੍ਹਾਇਆ ਕਿ ਇਹ ਗੱਲਾਂ ਧਾਰਨ ਕਰਨੀਆਂ ਜ਼ਰੂਰੀ ਹਨ । ਬਾਬਾ ਸ੍ਰੀ ਚੰਦ ਜੀ ਦੇ ਨਾਂ ਤੇ ਮਿਲਦੀ ਮਾਤ੍ਰਾ ਦੇ ਅੰਤ ਵਿਚ ਦਰਜ ਹੈ :—

'ਐਸੀ ਮਾਤ੍ਰਾ ਪਹਰੈ ਕੋਇ । ਆਵਾਗਵਨ ਮਿਟਾਵੈ ਸੋਇ ।'

ਇਸ ਤੋਂ ਜ਼ਾਹਰ ਹੈ ਕਿ ਮਾਤ੍ਰਾ ਇਕ ਤਰ੍ਹਾਂ ਧਾਰਨ ਵਾਲੀ ਜਾਂ ਪਹਿਰਨ ਵਾਲੀ ਚੀਜ਼ ਸੀ ਤੇ ਇਕ ਥਾਂ ਇਹ ਸੰਕੇਤ ਪਹਿਰਾਵੇ ਲਈ ਵੀ ਵਰਤਿਆ ਮਿਲਦਾ ਹੈ : —

'ਤਹਿੰ ਦੁਇ ਸਾਧ ਆਏ ਬੀਚਾਰੀ । ਅਤਿ ਪ੍ਰਸੰਨ ਹੁਇ ਤਿਨਹਿ ਨਿਹਾਰੀ
ਮਾਤ੍ਰਾ ਤਿਨ ਕੀ ਖੋਲ੍ਹਣ ਲਾਗਾ । ਦਰਸਨ ਦੇਖਿ ਭਾਗੁ ਮਸਤਕ ਜਾਗਾ ।'
[ਪ੍ਰੇਮ ਅੰਬੋਧਿ (1693 ਈ.)

ਸਿਖਾਂ ਦੇ ਪੁਰਾਤਨ ਪ੍ਰਚਾਰਕ ਉਦਾਸੀ ਸਾਧੂ ਸਨ । ਹਾਲਾਤ ਅਨੁਸਾਰ ਇਨ੍ਹਾਂ ਨੂੰ ਬਿਰਕਤ ਰਹਿਣਾ ਪੈਂਦਾ ਸੀ , ਸੋ ਉਦਾਸੀ ਮਹਾਤਮਾਵਾਂ ਨੇ ਕਈ ਕਿਸਮ ਦੇ ਮਾਤ੍ਰੇ ਲਿਖਕੇ ਆਪਣੇ ਵਿਚਾਰਾਂ ਦਾ ਪ੍ਰਚਾਰ ਕੀਤਾ । ਬਾਬਾ ਸ੍ਰੀਚੰਦ, ਬਾਬਾ ਗੁਰਦਿਤਾ ਤੇ ਬਾਬਾ ਬਾਲੂ ਹਸਨਾ ਆਦਿ ਦੇ ਨਾਮ ਤੇ ਅਨੇਕਾਂ ਮਾਤ੍ਰੇ ਪ੍ਰਾਪਤ ਹਨ ਜਿਨ੍ਹਾਂ ਦੀ ਗਿਣਤੀ 24 ਤਕ ਦਸੀ ਜਾਂਦੀ ਹੈ ।

ਇਨ੍ਹਾਂ ਮਾਤ੍ਰਾ ਦੇ ਰਚਣ ਦਾ ਮੁਖ ਪ੍ਰਯੋਜਨ ਇਹੋ ਸੀ ਕਿ ਧਾਰਮਿਕ ਸਾਧਕ ਬਾਹਰਲੀ ਰਹਿਤ ਦੀ ਥਾਂ ਅੰਦਰਲੀ ਰਹਿਤ ਉਤੇ ਵਧੇਰੇ ਜ਼ੋਰ ਦੇਣ ।

ਬਾਵਾ ਗੁਲਾਬ ਦਾਸ ਨੇ ਵੀ 'ਮਾਤ੍ਰਾ' ਲਿਖੀ ਸੀ।

ਸੁਆਮੀ ਯੋਗੀਦ੍ਰਾਨੰਦ ਨੇ 'ਮਾਤ੍ਰਾ ਸ਼ਾਸਤ੍ਰ' ਪੁਸਤਕ ਵਿਚ ਪੁਰਾਤਨ ਵੈਦਿਕ ਮੰਤ੍ਰਾਂ ਨਾਲ ਜੋੜ ਕੇ ਇਸ ਦਾ ਅਰਥ ਪਰਮਾਰਥ ਵਰਣਨ ਕੀਤਾ ਹੈ ਤੇ ਇਹ ਰਚਨਾ ਸ੍ਰੀ ਸਾਧੂ ਬੇਲਾ ਆਸ੍ਰਮ ਬਨਾਰਸ ਵਲੋਂ (2010 ਬਿ.) ਪ੍ਰਕਾਸ਼ਤ ਹੈ।

ਇਥੇ ਅਸੀਂ ਕੁਝ ਪੁਰਾਤਨ ਮਾਤ੍ਰੇ ਦਿੰਦੇ ਹਾਂ ਜੋ ਕਿ ਪ੍ਰਾਚੀਨ ਹੱਥਲਿਖਤਾਂ ਵਿਚੋਂ ਉਤਾਰੇ ਗਏ ਹਨ। ਇਨ੍ਹਾਂ ਦੀ ਪ੍ਰਮਾਣੀਕਤਾ ਸਬੰਧੀ ਦਾਅਵੇ ਨਾਲ ਇਹ ਕਹਿਣਾ ਔਖਾ ਹੈ ਕਿ ਇਹ ਉਨ੍ਹਾਂ ਮਹਾਂਪੁਰਸ਼ਾਂ ਦੀ ਹੀ ਕਿਰਤ ਹਨ ਜਿਨ੍ਹਾਂ ਦੇ ਨਾਂ ਉਤੇ ਇਹ ਪ੍ਰਚਲਤ ਹਨ।

## ੧ ਮਾਤ੍ਰਾ ਜੋਗੀਆਂ ਕੀ

ਗੋਰਖਨਾਥ ਦੇ ਨਾਮ ਉਤੇ ਇਕ 'ਪੰਚਮਾਤ੍ਰਾ' ਵੀ ਮਿਲਦੀ ਹੈ ਤੇ 'ਗੋਰਖ ਬਾਣੀ' ਵਿਚ ਜੋਗੀਆਂ ਦੀ ਅਭੈਮਾਤ੍ਰਾ ਇਉਂ ਦਰਜ ਹੈ।

ਅਭੈ ਮਾਤ੍ਰਾ ਜੋਗ

ਓਅੰ ਅਕੁਲ ਪੰਥ, ਅਕਲਿ ਕਾ ਮਾਰਗ, ਸਤ ਭੋਮਿ, ਸਹਜ ਆਸਨ, ਪ੍ਰਾਣ ਜੋਗੀ. ਪਵਨ ਗੁਟਿਕਾ, ਨਿਜ-ਭਵਨ ਗੁਫਾ, ਸੰਜਮ ਕੁਪੀਨ, ਮਰਯਾਦਾ ਮੇਖਲੀ, ਨਿਹਕੇਵਲ ਜਗੌਟਾ, ਜੁਗਤਿ ਉਡਯਾਣੀ, ਸਾਚ ਮੁਦ੍ਰਾ, ਸੀਲ ਕੰਥਾ, ਖਿਮਾਂ ਟੋਪੀ, ਜਰਨਾ ਅਧਾਰੀ, ਅੰਤਰਿਗਤਿ ਝੋਲੀ, ਧੀਰਜ ਡੰਡ, ਬਿਬੇਕ ਫਾਹੁੜੀ, ਤਪ ਚਕ੍ਰ, ਮੂਲ ਕਮੰਡਲ, ਮਨ ਉਦਿਕ, ਮਹਾਂ ਅੰਮ੍ਰਿਤ ਭੋਜਨ, ਦਯਾ ਰਹਰਾਸਿ, ਬਿਚਾਰ ਪੁਸਤਕ, ਜਿਭਿਯਾ ਰਸਾਯਨ, ਸਰਬੰਗੀ ਕਲਾ, ਵਿਦਿਆ ਕਾਲ-ਬੰਚਣੀ, ਨ੍ਰਿਪੈ ਨਗਰੀ, ਅਕਲ ਬਨਖੰਡ, ਨਿਰਾਸ ਮਢੀ, ਅਤੀਤ ਦੇਵਤਾ, ਗਿਆਨ ਦੀਪਕ, ਅਕਲ ਪਰੈਹਨੀ, ਅਜਾਚਿਕ ਭਿਖਿਆ, ਸਬਦ ਸੀਂਗੀ, ਅਨਹਦ ਕਿੰਗਰੀ, ਸਿਆਮ ਸਰੋਵਰ, ਅੰਮ੍ਰਿਤ ਪਿਆਲਾ, ਨਿਹਚਲ ਰਿਧੀ, ਸਤਿ ਕਰਾਮਾਤਿ, ਮੁਕਤਿ ਸਿਧਿ ਅਲੇਖ ਧਿਆਨ, ਅਟਲ ਸਮਾਧਿ, ਨਿਰਾਹਾਰ ਤਰੁਵਰ, ਜੁੱਗ ਪਲਵ, ਅਮੀ ਫਲ।

ਇਤਿ ਅਭੈ ਮਾਤ੍ਰਾ ਸੰਪੂਰਣੰ [ਗੋਰਖਬਾਣੀ, ਪੰਨਾ 183

## ੨ ਮਾਤ੍ਰਾ ਬਾਵੇ ਚਰਪਟਨਾਥ ਕੀ

ਸੇਲੀ ਨ ਬਾਂਧਹੁੰ ਨ ਪਹਿਰੋਂ ਮ੍ਰਿਗਾਨੀ
ਖਫਨੀ ਨ ਓਢਹੁੰ ਜੁ ਹੋਵੈ ਪੁਰਾਨੀ।
ਬਿਭੂਤਿ ਨ ਲਗਾਉਂ ਜੁ ਉਤਰਿ ਉਤਰਿ ਜ਼ਾਇ।
ਖਰ ਜਿਉਂ ਲੋਟੈ ਮੇਰੀ ਬਲਾਇ।
ਦੁਆਰਾ ਦੇਖ ਧੂੰਣੀ ਨ ਪਾਊਂ। ਸੰਧਿਆ ਦੇਖਿ ਸਿੰਙੀ ਨ ਵਜਾਊਂ
ਗ੍ਰਹਿ ਗ੍ਰਹਿ ਕੂਕਰੇ ਕੀ ਨਯਾਂਈ ਮਾਂਗਨੇ ਨ ਜਾਉ।
ਭੇਖ ਕਾ ਜੋਗੀ ਕਦੇ ਨ ਕਹਾਉਂ।
ਆਤਮਾ ਕਾ ਜੋਗੀ ਚਰਪਟ ਮੇਰਾ ਨਾਉਂ। ਗੁਰਪ੍ਰਸਾਦੀ ਸਚਿ ਸਮਾਉ।

ਇਕ ਸੇਤ ਪਟਾ ਇਕ ਲਾਲ ਪਤਾ ਤਿਲਕ ਜਨੇਊ ਲੰਮੇ ਜਟਾ
ਇਕ ਮੂੰਡ ਮੁੰਡਾਏ ਕੰਨ ਫਟਾ। ਚੀਨਤ ਨਾਹੀ ਉਲਟ ਘਟਾ
ਭੂਲੈ ਚਰਪਟ ਸਭ ਪੇਟ ਨਟਾ। ਆਵੈਗੀ ਜਬ ਕਾਲ ਘਟਾ
ਤਬ ਛੋਡਿ ਜਾਹਿੰਗੇ ਲਟਾ ਪਟਾ।
ਰਾਤੀ ਖਿੰਥਾ ਝੋਲ ਮਝੋਲ। ਦਸਤਿ ਫਹੌੜੀ ਮੁਖ ਤੇ ਬੋਲ
ਖਾਇਆ ਪੀਆ ਕੀਆ ਭੋਗ। ਸਤਿਗੁਰ ਮੇਟੇ ਸੰਗ ਵਿਜੋਗ
ਉਠ ਚਲੈ ਕਛੁ ਬਾਤ ਨ ਪੂਛੋਂ ਕਹੌਂ ਕਹਾਂ ਤੁਮ ਜਾਣਾ
ਜਹਾਂ ਜਾਣਾ ਤਹਾਂ ਜਾਇ ਪਹੁਚੇ ਚਾਹ ਨਹੀਂ ਕੁਛ ਖਾਣਾ
ਜਹਾਂ ਪੜਿਓ ਮੂਸਲਾ, ਤਹਾਂ ਖੇਮ ਕੁਸਲਾ,
ਕਿਆ ਬਸਤੀ ਕਿਆ ਉਦਿਆਨਾ
ਬੋਲੈ ਚਰਪਟ ਸਮਝੈ ਗੋਰਖ ਕਿਨੈ ਵਿਰਲੇ ਜੋਗੀ ਜੋਗ ਕਮਾਨਾ।

## ੩ ਮਾਤ੍ਰਾ ਬੈਰਾਗੀਆਂ ਕੀ

ਸੁਆਮੀ ਰਾਮਾਨੰਦ ਦੇ ਧਰਮ-ਗੁਰੂ ਰਾਘਵਾਨੰਦ ਕ੍ਰਿਤ 'ਸਿਧਾਂਤ ਪੰਚ ਮਾਤ੍ਰਾਂ' ਦਾ ਹੱਥਲਿਖਤ ਖਰੜਾ ਨਾਗਰੀ ਪ੍ਰਚਾਰਿਣੀ ਸਭਾ ਕਾਸ਼ੀ ਦੀ ਲਾਇਬ੍ਰੇਰੀ

ਵਿਚ ਸੁਰੱਖਿਅਤ ਹੈ । ਇਸ ਦੇ 1੮ ਪੱਤਰੇ ਸਨ, ਹੁਣ ਕੇਵਲ ਅੱਠ ਪ੍ਰਾਪਤ ਹਨ । ਪਾਠ ਗਲਤ ਮਲਤ ਤੇ ਅਧੂਰਾ ਹੈ । ਸ਼ਾਇਦ ਇਹ ਰਚਨਾ ਰਾਘਵਾਨੰਦ ਦੀ ਕਿਰਤ ਤਾਂ ਨਾ ਹੋਵੇ, ਕਿਸੇ ਵੈਰਾਗੀ ਸਾਧੂ ਦੀ ਰਚੀ ਹੋਵੇ । ਪਰ ਇਸ ਪ੍ਰਸੰਗ ਵਿਚ ਇਸ ਦੀਆਂ ਕੁਝ ਸਤਰਾਂ ਧਿਆਨ ਯੋਗ ਹਨ ।

'ਓਅੰ ਸਤਿ ਸਬਦ ਕਰੇ ਸਤਿਯੁਗ ਬ੍ਰਤਾ । ਹਸਤਾ ਵੀਣਾ ਸਤਿਗੁਰ ਕਰਤਾ
ਸਤਿਗੁਰ ਕਰਤੇ ਬੁਧਿ ਆਪਾਰ । ਕੰਠ ਸਰਸ੍ਵਤੀ ਧਰਉ੍ਂ ਅਪਾਰ।...

'ਮੁੰਜ ਕੋ ਆਡਬੰਦ ਬੱਜ੍ਰ ਕੁਪੀਨ, ਇਸ ਬਿਧਿ ਜੋਗੀ ਇੰਦ੍ਰੀ ਜੀਤ
ਮੁੰਜ ਕੋ ਜਨੇਉ੍ ਬਨੋ ਲਰ ਤੀਨ । ਕਾਯਾ ਪ੍ਰਬੀਨ ਬੀਸਵਾ ਰਾਖਾ ਤੀਨ

ਦੁਆਦਸ ਤਿਲਕ ਛਾਪਾ ਰਾਜੈ । ਦੇਖਤ ਰੂਪ ਸਕਲ ਭੈ ਭਾਜੈ
ਤੁਲਸੀ ਕੀ ਮਾਲ ਹਾਥਿ ਸੁਮਰਣੀ । ਰੋਮ ਰੋਮ ਜੋਗੇਸੁਰ ਵਰਣੀ
ਕਾਨ ਸ੍ਰਵਣੀ ਜੰਤੁ ਢੇਢੀ ਮੁਦ੍ਰਾ
ਯੋਗੇਸਰ ਕੂੰ ਕਾਲ ਨ ਝੰਪੈ ਨੀਂਦ੍ਰਾ ।

ਸਿਰ ਪਰ ਚੋਟੀ ਜਟਾ ਵਧਾਵਹਿਂ । ਯੋਂ ਵਿਧਿ ਜੋਗੀ ਬਿਭੂਤਿ ਚੜ੍ਹਾਵਹਿਂ ।
ਧਰਮ ਕਰਿ ਆਸਣੁ ਬਾਦੁ ਮ੍ਰਿਗਛਾਲਾ । ਪੀਤਾਮ੍ਰ ਰਾਖੇ ਜੋਗੀਸੁਰ ਮਤਵਾਲਾ...
.. ਖੇਚਰੀ ਕਰਤੇ ਗੁਰ ਕੀ ਆਣੈ । ਸੁਗੁਰਾ ਹੋਇਸੁ ਸ਼ਬਦ ਕੂ ਮਾਨੈ
ਨੁਗੁਰਾ ਹੋਇ ਤ ਉਪਰਿ ਚਾਲਾ । ਚਾਲਤੇ ਖਟ ਦਰਸ਼ਨ ਮੇਂ ਕੋ ਕਾਲਾ ।

### ੪ ਮਾਤ੍ਰਾ ਲਾਲ ਸ਼ਹਿਬਾਜ਼ਗੜ੍ਹੀਏ ਨਾਲ ਹੋਈ

ਦਿਲ ਸਾਫ ਸਾਫ਼ੀ ਟੋਪੀ ਧਰੂੰਗਾ ਬਿਖਤਰੇ ਸ਼ਹਿਰ ਮੈਂ ਫਿਖਤਰੇ ਰਹੂੰਗਾ
ਖ਼ਉਫ਼ ਕੋ ਗਵਾਇ ਕਰ ਖ਼ਫਨੀ ਲਈ ਹੈ
ਮੁਰਸ਼ਦ ਹਮਨ ਕੋ ਮਿਹਰਿ ਕਰਿ ਦਈ ਹੈ ।

ਅਤ੍ਰਿਰੇ ਜੁਦਾਈ ਜੁਦਾਈ ਲਿੰਗੋਟੀ ਧਰੂੰਗਾ ਜੰਗਲ ਬਿਬਾਨੈ ਮੈ ਜਾ ਕਰਿ ਮਰੂੰਗਾ
ਮਨ ਮੂੰਡ ਬਾਰਕ ਕੀਆ ਏਕ ਚੇਲਾ
ਖੁਦਾ ਸਿਉਂ ਮਿਲੇ ਜਾਇ ਨਹੀਂ ਅਉਰ ਮੇਲਾ ।

ਐਸੇ ਮਕਾਂ ਪਰ ਜਾਕਰਿ ਬਹੈਂਗੇ ਉਲਟੇ ਜ਼ਮਾਨਾ ਪਰੁ ਹਮ ਨ ਉਠਹਿੰਗੇ ।
ਬਗੁਲੀ ਨਾਉਦ ਕੀ ਲੀਆ ਹਾਥ ਕਾਸਾ
ਮੰਗੋ ਖੈਰ ਖੂਬੀ ਗਈ ਛਾਡਿ ਆਸਾ ।

ਸਚਕੇ ਅਮਲ ਕਾ ਲੀਆ ਹਾਥਿ ਸੋਟਾ
ਭਏ ਪਾਕ ਦਾਮਨ ਗਇਓ ਕਰਮ ਖੋਟਾ ।

ਸਚ ਕੇ ਮਕਾਂ ਪਰ ਕੀਓ ਜਾਇ ਡੇਰਾ ਮੁਹਕਮ ਭਏ ਮਿਟਿਓ ਫੁਨ ਫੇਰਾ ।
ਸੁਖਨ ਸਚ ਤਾਗੇ ਲਗੇ ਖੂਬ ਖਿੰਥਾ, ਸਦਾ ਅਵਲਿ ਤੁਸੀ ਜੋਰੇ ਰੋਜ਼ ਪੰਥਾ
ਸਬਰ ਕੀ ਜੁ ਸੇਲੀ ਭਲੀ ਸੀਸ਼ ਸੋਹੈ, ਮਿਹਰ ਕਾ ਜੋ ਬਟੂਆ ਨਹੀਂ ਕੋਈ ਮੋਹੈ ।
ਇਹੀ ਹਾਥ ਤੂੰਬਾ ਜੋ ਫਰੂਆ ਹਮਾਰਾ,ਦੁਨੀਆ ਜੁਦਾਈ ਸਦਾ ਹੀ ਕਿਨਾਰਾ ।
ਰੋਜ਼ੀ ਹਮੇਸ਼ਾ ਸਾਹਿਬ ਦਿਹੰਦ ਹੈ, ਆਲਮ ਤਮਾਮੀ ਕਿਸੈ ਕੀ ਨ ਬੰਧਿ ਹੈ ।
ਉਨ ਕੀ ਖਬਰ ਲੇ ਹਮਰੀ ਭੀ ਲੇਗਾ
ਮਿਹਰ ਦੀ ਨਜ਼ਰ ਸਿਉਂ ਹਮਨ ਕੋ ਭੀ ਦੇਗਾ ।

ਸਦਾਂ ਯਾਦ ਸਾਈਂ ਕਦੀ ਨ ਜੁਦਾਈ. ਦਿਲਿ ਸਾਫਿ ਜਪਨੀ ਜਪੂੰਗਾ ਰੇ ਭਾਈ ।
ਦੁਨੀਆ ਕਿਨਾਰੇ ਸੋ ਕਾਮਲ ਫਕੀਰੀ, ਬਸੇ ਬੀਚ ਦੁਨੀਆ ਸੋ ਸਾਰੀ ਅਮੀਰੀ ।
ਜਤ ਕੀ ਜੰਜ਼ੀਰੀ ਹਮਨ ਪਹਿਰ ਰਾਖੀ , ਖਲੜਾ ਖਲਾਸ਼ੀ ਖੁਦਾਇ ਲੋਕ ਸਾਖੀ
ਇਕੁ ਮੋਰ ਛੜ ਲੀਏ ਹਾਥਿ ਆਏ,ਅਮਲ ਖੂਬ ਖਾਸੇ ਸੋ ਸਿਰ ਪਰ ਝੁਲਾਏ ।
ਪਉਦੇ ਸਦਾ ਪਾਕ ਗਈ ਸਭ ਪਲੀਤੀ, ਗੋਦੜੀ ਪੁਸ਼ ਕੀ ਭਲੀ ਏਂ ਸੰਤੀ ।
ਚਾਰੇ ਰੰਗ ਚੁਨ ਕਰਿ ਚਾਰਿ ਕਟਿ ਮੈਂ ਲਗਾਏ
ਜੋ ਪਹਿਰ ਆਏ ਸੋ ਮਾਥਾ ਨਿਆਏ ।

ਧੂੰਆਂ ਗਰੀਬੀ ਜੈਂ ਆਗੇ ਲਗਾਇਆ, ਸ਼ਬ ਰੋਜ਼ ਅੰਦਰਿ ਇਹੀ ਮੈਂ ਜਗਾਇਆ ।
ਅਮਰ ਕਾ ਜੋ ਗੋਲਾ ਸ਼ਦਾ ਹਾਥ ਮੇਰੇ, ਸਭ ਕੀ ਤੜਾਗੀ ਕਹਹੁ ਕੌਣ ਫੇਰੇ ।
ਬੁਰਿਆਈ ਸ਼ੇ ਬੰਦ ਰੋਜ਼ ਗੋਸ਼ੇ ਬੂੰਦੇਲੇ, ਚੌਗਾਨ ਥਾਨੇ ਸਭੀ ਰੋਜ਼ ਖੇਲੇ ।
ਕਾਮਲ ਫਕੀਰੀ ਨਹੀਂ ਹਿਰਸ ਜਾਂਕੇ
ਕਹੈ ਦਾਸ ਨਾਨਕ ਕੁਰਬਾਨ ਜਾਂਉ ਤਾਂਕੇ ।

## ੫ ਮਾਤ੍ਰਾ ਬਾਬੇ ਸਿਰੀਚੰਦ ਕੀ

ਬਾਲੇ ! ਕਿਸ ਕਾ ਮੂੰਡਿਆ ਕਿਸ ਮੂੰਡਾਇਆ ।
ਕਿਸ ਕਾ ਭੇਜਿਆ ਨਗਰੀ ਪਹਿ ਆਇਆ

ਸਬਦ ਕਾ ਮੂੰਡਿਆ ਸਿਦਕ ਕਾ ਮੁੰਡਾਇਆ
ਸਤਿਗੁਰ ਕਾ ਭੇਜਿਆ ਨਗਰੀ ਪਹਿ ਆਇਆ ।

ਚੇਤਉਂ ਨਗਰੀ ਤਾਰਉ ਗਾਉਂ । ਸਦਾ ਅਲਖ ਕਾ ਸਿਮਰਉਂ ਨਾਉਂ
ਗੁਰ ਅਬਿਨਾਸ਼ੀ ਖੇਲ ਰਚਾਇਆ । ਅਗਮ ਨਿਗਮ ਕਾ ਪੰਥ ਬਤਾਇਆ
ਗਿਆਨ ਕੀ ਗੋਦੜੀ ਖਿਮਾ ਕੀ ਟੋਪੀ । ਜਤ ਕਾ ਆੜਬੰਦ ਸੀਲ ਲਿੰਗੋਟੀ

ਅਕਾਲ ਖਿੰਥਾ ਨਿਰਾਸ ਝੋਲੀ । ਜੁਗਤਿ ਕਾ ਟੋਪ ਗੁਰਮੁਖੀ ਬੋਲੀ
ਧਰਮ ਕਾ ਚੋਲਾ ਸਤਿ ਕੀ ਸੇਲੀ । ਮਿਰਜਾਦ ਮੇਖਲੀ ਲੈ ਗਲੇ ਮੇਲੀ
ਧਿਆਨ ਕਾ ਬਟੂਆ ਨਿਰਤ ਕਾ ਸੂਈਦਾਨ ।
ਬ੍ਰਹਿਮ ਅੰਚਲਾ ਲੈ ਪਹਿਰੇ ਸੁਜਾਨ ।

ਬਹੁ ਰੰਗੀ ਮੋਰ ਛੜ ਨਿਰਲੇਪ ਬਿਰਤੀ ।
ਨਿਰਭਉ ਜਗ ਡੋਰ, ਨਹੀਂ ਕੋ ਦ੍ਰਿਸ਼ਟੀ

ਜਾਪ ਜਗੋਟਾ ਸਿਫਤ ਉਡਾਣੀ । ਸਿੰਙੀ ਸ਼ਬਦ ਅਨਾਹਦ ਗੁਰਬਾਣੀ ।
ਸਰਮ ਕੀਆਂ ਮੁੰਦ੍ਰਾ ਸਿਵ ਭਬੂਤਾ ।
ਹਰਿ ਭਗਤਿ ਮ੍ਰਿਗਾਨੀ ਲੈ ਪਹਿਰੇ ਗੁਰ ਪੂਤਾ ।

ਸੰਤੋਖ ਸੂਤ ਬਿਬੇਕ ਤਾਗੇ । ਅਨੇਕ ਟਲੀ ਤਹਾਂ ਲਾਗੇ
ਸੁਰਤਿ ਕੀ ਸੂਈ ਲੈ ਸਤਿਗੁਰ ਸੀਵਹਿ । ਜੋ ਰਾਖਹਿ ਸੋ ਨਿਰਭਉ ਥੀਵਹਿ
ਸਿਆਹ ਸੁਪੇਦ ਜ਼ਰਦ ਸੁਰਖਾਈ । ਜੋ ਲੇ ਪਹਿਰੈ ਸੋ ਗੁਰਭਾਈ

ਤ੍ਰੈਗੁਣ ਚਖਮਖ ਅਗਨਿ ਮਥਿ ਪਾਈ । ਦੁਖ ਸੁਖ ਧੂਣੀ ਦੇਵ ਜਲਾਈ
ਸੰਜਮ ਕਪਾਲੀ ਸੋਭਾ ਧਾਰੀ । ਚਰਨ ਕਵਲ ਮੈਂ ਸੁਰਤਿ ਹਮਾਰੀ
ਭਾਉ ਭੋਜਨ ਅੰਮ੍ਰਿਤ ਕਰਿ ਖਾਇਆ । ਭਲਾ ਬੁਰਾ ਨਹੀਂ ਮਨ ਵਸਾਇਆ

ਪਾਤ੍ਰ ਵਿਚਾਰ ਫਰੂਆ ਬਹੁ ਗੁਣਾ । ਕਰਮੰਡਲ ਤੂੰਬਾ ਕਿਸਤੀ ਘਣਾ
ਅੰਮ੍ਰਿਤ ਪਿਆਲਾ ਉਦਕ ਮਨ ਦਇਆ । ਜੋ ਪੀਵੈ ਸੋ ਸੀਤਲ ਭਇਆ
ਇੜਾ ਮੈਂ ਆਵਹਿ ਪਿੰਗਲਾ ਮੈਂ ਜਾਵਹਿ । ਸੁਖਮਨਾ ਕੈ ਘਰਿ ਸਹਿਜ ਸਮਾਵੈ
ਨਿਰਾਸ ਮਠਿ ਨਿਰੰਤਰ ਧਿਆਨ । ਨਿਰਭਉ ਨਗਰੀ ਗੁਰਦੀਪਕ ਗਿਆਨ
ਅਸਥਿਰ ਰਧਿ ਅਮ੍ਰਪਤਿ ਡੰਡਾ । ਧੀਰਜ ਫਾਹੌੜੀ ਤਪ ਕਰ ਖੰਡਾ

ਵਸ ਕਰ ਆਸਾ ਸਮਦ੍ਰਿਸਟਿ ਚੁਗਾਨ । ਹਰਖ ਸੋਗ ਨਹੀਂ ਮਨ ਮੈਂ ਆਨ
ਸਹਿਜ ਬੈਰਾਗੀ ਕਰਹਿ ਬੈਰਾਗ । ਮਾਇਆ ਮੋਹਨੀ ਸਕਲ ਤਿਆਗ
ਨਾਮ ਕੀ ਪਾਖਰ ਪੌਣ ਕਾ ਘੋੜਾ । ਨਿਹਕਰਮ ਜੀਨ ਤਤ ਕਾ ਜੋੜਾ
ਨਿਗੁਣ ਢਾਲ ਗੁਰ ਸਬਦ ਕਮਾਨ । ਅਕਲਪ ਸੰਜੋ ਪ੍ਰੀਤਿ ਕੇ ਬਾਣ
ਅਕੁਲ ਕੀ ਬਰਛੀ ਗੁਣਾਂ ਕੀ ਕਟਾਰੀ । ਮਨ ਕੋ ਮਾਰ ਕਰਹੁ ਅਸਵਾਰੀ
ਬਿਖਮ ਗੜ੍ਹ ਤੋੜਿ ਨਿਰਭਉ ਘਰਿ ਆਵਹਿ
ਨਉਬਤਿ ਸੰਖ ਨਗਾਰਾ ਵਾਵਹਿ ।
ਗੁਰ ਅਬਿਨਾਸੀ ਸੂਛਮ ਬੇਦ, ਨਿਰਬਾਣ ਬਿਦਿਆ ਅਪਾਰ ਭੇਦ ।
ਅਖੰਡਤਿ ਜੰਞੂ ਨਿਰਮਲ ਧੋਤੀ । ਸੋਹੰ ਜਾਪੁ ਸਚੁ ਮਾਲ ਪਰੋਤੀ
ਸਿਖਿਆ ਗੁਰ ਮੰਤ੍ਰ ਗਾਇਤ੍ਰੀ ਹਰਿਨਾਮ, ਨਿਹਚਲ ਆਸਨ ਕਰ ਬਿਸਰਾਮ ।
ਤਿਲਕ ਸੰਪੂਰਣ ਤਰਪਣ ਜਸੁ, ਪੂਜਾ ਪ੍ਰੇਮ ਭੋਗ ਮਹਾਂ ਰਸੁ ।
ਨਿਰਵੈਰ ਸੰਧਿਆ ਦਰਸਨ ਛਾਪ, ਬਾਦ ਬਿਬਾਦ ਮਿਟਾਵੇ ਆਪ ।

ਪ੍ਰੀਤ ਪੀਤੰਬਰ ਮਨ ਮ੍ਰਿਗ ਛਾਲਾ, ਚੀਤ ਚਤ੍ਰਿੰਬਰ ਰੁਣਝੁਣ ਮਾਲਾ ।
ਬੁਧਿ ਬਘੰਬ੍ਰ ਕੁਲਹਾ ਪ੍ਰਸਤੀਨ, ਖੌਂਸ ਖੜਾਵਾਂ ਏਹ ਮਤਿ ਲੀਨ ।
ਚੂੜਾ ਤੋੜਾ ਅਤ੍ਰੈਰ ਜੰਜ਼ੀਰ, ਪਹਿਰੇ ਨਾਨਕ ਸ਼ਾਹ ਫਕੀਰ ।

ਜਟਾਜੂਟ ਮੁਕਟ ਸਿਰ ਹੋਇ । ਮੁਕਤਾ ਫਿਰੈ ਬੰਧਨ ਨਹੀਂ ਕੋਇ ।
ਨਾਨਕ ਪੂਤਾ ਸ੍ਰੀ ਚੰਦ ਬੋਲੈ । ਜੁਗਤਿ ਪਛਾਣੈ ਤੱਤ ਵਿਰੋਲੈ ।
ਐਸੀ ਮਾਤ੍ਰਾ ਲੇ ਪਹਿਰੇ ਕੋਇ । ਆਵਾਗਉਣ ਮਿਟਾਵਹਿ ਸੋਇ ।

। ਮਾਤ੍ਰਾ ਸੰਪੂਰਣੰ ।

## ੬ ਮਾਤ੍ਰਾ ਬਾਬਾ ਗੁਰਦਿਤੇ ਜੀ ਕਾ

ਓਅੰ ਟੋਪੀ ਕਹੈ ਖਿਮਾ ਨਾਮ ਮੇਰਾ । ਧਰਤੀ ਮਾਹਿ ਬਸੇਰਾ ਮੇਰਾ
ਧਰਤਿ ਮਾਰਗ ਕੋ ਲੇਹੁ ਪਛਾਣ । ਹਰਖ ਸੋਗ ਨਹੀਂ ਮਨ ਮੇਂ ਆਣਿ
ਇਹ ਮਾਰਗ ਟੋਪੀ ਕਾ ਭਾਈ । ਨਾਨਕ ਜੋ ਚਾਹੈ ਸੋ ਲਏ ਪਾਈ । ੧ ।

ਸੇਲੀ ਕਹੈ ਸੀਲ ਕਉ ਰਾਖ । ਐਸਾ ਮਾਰਗ ਮਨ ਮੈਂ ਭਾਖ
ਚੋਰੀ ਯਾਰੀ ਨਿੰਦਿਆ ਪਰਹਰੈ । ਕਾਮ ਕਰੋਧ ਮਦ ਮੂਲ ਨ ਧਰੈ
ਸੀਲ ਮਾਰਗ ਕਾ ਪੈਂਡਾ ਏਹੁ । ਨਾਨਕ ਕਹੈ ਸੇਲੀ ਸਮਝ ਕਰਿ ਲੇਹੁ । ੨ ।

ਖ਼ਫਨੀ ਕਹੈ ਬਾਤ ਹੈ ਏਹੁ । ਖਫਨ ਨਾਮ ਮੇਰਾ ਸੁਨਿ ਲੇਹੁ
ਮ੍ਰਿਤਕ ਮਾਰਗ ਤਾਂ ਕੋ ਕਹੀਐ । ਖਾਣ ਪੀਣ ਤੇ ਸਬਰ ਕਰਿ ਰਹੀਐ
ਕੋਈ ਲੇ ਆਵੈ ਕੋਈ ਖਿਲਾਵੈ ।
ਕਹੁ ਨਾਨਕ ਇਹ ਮਾਰਗ ਖਫਨੀ ਸਮਝਾਵੈ ।੩।

ਗੋਦੜੀ ਕਹੈ ਸਮਝ ਮਨਿ ਧਿਆਇ । ਗੋਦੜ ਹੁਇ ਮਾਟੀ ਰਲਿ ਜਾਇ
ਗੋਦੜੀ ਮਾਰਗ ਖਾਕ ਹੈ ਨਾਉ । ਕਲਰ ਧਰਨੀ ਕਰ ਬਿਸਰਾਮ
ਗੋਦੜੀ ਕਹੈ ਏਹੁ ਨੀਸਾਣੀ । ਨਾਨਕ ਪ੍ਰਗਟ ਕਰ ਦਿਖਲਾਨੀ । ੪ ।

ਫਾਹੁੜੀ ਕਹੈ ਸੁਨੋ ਭਾਈ ਸਾਧੋ । ਐਸਾ ਨਾਮ ਲੇ ਮਨਹਿ ਅਰਾਧੋ
ਸ਼ਾਦੀ ਗ਼ਮੀ ਤੇ ਮੁਖ ਨ ਮੋੜਹੁ । ਕਰ ਮਸਤਕ ਹਥ ਸੀਧੇ ਜੋੜਹੁ
ਐਸਾ ਸੇਵਕ ਹੋਵੈ ਕੋਈ । ਨਾਨਕ ਸਹਿਜੇ ਮੁਕਤਾ ਸੋਈ । ੫ ।

ਓਅੰ ਅਗਨਿ ਕਾ ਕੋਟ ਪਵਨ ਕਾ ਗੋਲਾ ਧਰਤਿ ਸੇਜ ਵਿਛਾਈ
ਊਪਰਿ ਆ ਬੈਠੇ ਨਾਨਕ ਅਬਿਨਾਸੀ
ਦਸਤ ਫਾਹੁੜੀ ਕੰਧੇ ਲੱਠਾ
ਨਉਂ ਨਾਥ ਚਉਰਾਸੀ ਸਿਧਹਿੰ ਮਿਲਿ ਕੀਆ ਧੂਣੀ ਕਾ ਮਤਾ
ਕਵਣ ਕਵਣ ਕੀ ਧੂਣੀ— ਲਕੜੀ ਕੀ ਧੂਣੀ ਮੇਂਙਣ ਕੀ ਧੂਣੀ
ਗੋਬਰ ਕੀ ਧੂਣੀ ਬਡੇ ਜਨਾਵਰ ਹਾਥੀ ਕੀ ਲਿੱਦ ਕੀ ਧੂਣੀ

ਕਵਣ ਆਸਣ ਆਣੀ ਕਵਣ ਆਸਣ ਮੇਲੀ
ਕਵਣ ਆਸਣ ਸੁਲਘਾਈ ਕਵਣ ਆਸਣ ਤਾਪੀ

ਕਪਾਲ ਆਸਣ ਆਣੀ ਕਾਗ ਆਸਣ ਮੇਲੀ
ਸਹਿਜ ਆਂਸਣ ਸੁਲਘਾਈ ਸੁਖ ਆਸਣ ਤਾਪੀ

ਚਾਰਹੁ ਧੂਣੀ ਸੰਪੂਰਨ ਹੋਈ। ਜੀਅ ਜੰਤ ਜਲੇ ਮੋਖ ਮੁਕਤਿ ਪਾਵੈ
ਤਉ ਨਾਨਕ ਬਾਲ ਗੁਪਾਲ ਧੂਣੀ ਆਣਿ ਲਗਾਵੈ ।੬।

ਫਰੂਆ ਪੱਤ੍ਰ ਔਰ ਕਪਾਲੀ । ਸਰਦੀ ਗਰਮੀ ਸਿਰ ਪਰ ਝਾਲੀ
ਅਉਰ ਬਿਚਾਰ ਨ ਮਨ ਮੇਂ ਕਰਉਂ । ਚਰਨ ਕਮਲ ਪਰ ਲੈ ਚਿਤ ਧਰਉਂ
ਸੀਲ ਸੰਤੋਖ ਕੀ ਭਿਛਿਆ ਖਾਇ । ਤਉ ਨਾਨਕ ਜੋਗੀ ਜੋਗੁ ਕਮਾਇ । ੭ ।

ਮੋਰ ਛੜ ਲੈ ਐਸੀ ਸਾਖ ਬਤਾਵੈ। ਬਹੁ ਰੂਪ ਰੰਗ ਮਿਲਿ ਏਕ ਧਿਆਵੈ
ਇਕ ਮਨ ਇਕ ਚਿਤ ਹੋਇਕੈ ਗਾਵੈ । ਗੁਰਮੁਖਿ ਹੋਇ ਸੁਮਾਰਗ ਪਾਵੈ

ਕਹੁ ਨਾਨਕ ਗੁਰਮੁਖਿ ਕੀ ਬਾਤ ।
ਬਿਨ ਸਤਿਗੁਰ ਕਿਨੈ ਨਾ ਪਾਈ ਗਿਆਤ ।੮।

ਝੋਲੀ ਕਉ ਲੇ ਸੰਗਿ ਚਲਾਵੈ । ਤਾਂਕਾ ਅਰਥ ਏਹੀ ਕਹਾਵੈ
ਝੋਲੀ ਕਾਇਆ ਨਾਮ ਭਣਿਜੈ । ਦਸ ਇੰਦ੍ਰੀ ਕੀ ਮੈਲ ਥਕਿਜੈ
ਦਸ ਇੰਦ੍ਰੀ ਕੀ ਮੈਲ ਜਿਨ ਖੋਈ । ਨਾਨਕ ਝੋਲੀ ਰਾਖੈ ਸੋਈ । ੯ ।

ਧੂਣੀ ਕਹੈ ਜੁ ਮੁਝ ਕੋ ਤਾਪ । ਸਤਿਨਾਮੁ ਲੇ ਮਨ ਮੇਂ ਭਾਖ
ਅਵਧੂਤ ਹੋਇ ਮਸਾਣ ਜਗਾਵੈ । ਕਾਇਆ ਮਾਰਗ ਮਨ ਨ ਡੁਲਾਵੈ
ਸੁੰਨ ਮੰਡਲ ਮਹਿਂ ਧਿਆਨ ਲਗਾਵੈ ।
ਤਉ ਨਾਨਕ ਅਗਮ ਨਿਗਮ ਕੀ ਧੂਣੀ ਤਪਾਵੈ । ੧੦ ।

ਸਤ ਕੀ ਮੁੰਦ੍ਰਾ ਲੈ ਕੰਨੀਂ ਪਾਇ । ਧਿਆਨ ਬਿਭੂਤਿ ਲੇ ਅੰਗ ਚੜ੍ਹਾਇ
ਅਕਾਲ ਖਿੰਥਾ ਲੇ ਪਹਿਰੇ ਕੋਈ । ਸਿੰਙੀ ਸ਼ਬਦ ਅਨਾਹਦ ਦ੍ਰਿੜ ਹੋਈ

ਕੁਆਰੀ ਕਾਇਆ ਜੋਗ ਵਰ ਪਾਇਆ ।
ਤਉ ਨਾਨਕ ਆਦਿ ਪੁਰਖ ਕਾ ਦਰਸ਼ਨ ਪਾਇਆ ।੧੧।

ਮਾਲਾ ਕਹੈ ਜੁ ਮੁਝ ਕੋ ਫੇਰਿ । ਇਸ ਮਨ ਗਢ ਕੋ ਉਲਟ ਕਰ ਘੇਰਿ
ਮਨ ਮਵਾਸ ਕੋ ਬੰਧਨ ਪਾਇ । ਸਗਲ ਕਾਇਆ ਲਏ ਠਹਿਰਾਇ
ਦੋਹੀ ਸਤਿਨਾਮ ਕੀ ਹੋਈ ! ਨਾਨਕ ਮਾਲਾ ਰਾਖੈ ਸੋਈ ।੧੨।

ਸੋਹਾਗਣਿ ਹੋਇ ਕੈ ਚੂੜਾ ਪਾਵੈ । ਮੌਲੀ ਮਹਿੰਦੀ ਸੁਰਮਾ ਮਟਕਾਵੈ
ਬਿਨ ਸੁਹਾਗ ਜੋ ਚੂੜਾ ਪਾਵੈ । ਦੁਰਾਚਾਰ ਉਹ ਨਾਰਿ ਕਹਾਵੈ
ਕਰਿ ਸ਼ੀਂਗਾਰ ਪੀਆ ਅੰਗ ਲਗਾਵੈ । ਥਿਰ ਸੁਹਾਗ ਨਾਨਕ ਜਨ ਪਾਵੈ ।੧੩।

ਮ੍ਰਿਗਛਾਲਾ ਕਹੈ ਮੁਝ ਕੋ ਲੇਹੁ । ਦੂਜੇ ਸੇਤੀ ਅੰਗ ਨ ਦੇਹਿ
ਉਡੇ ਪਸਤੀਨ ਔਰ ਚਿਤੰਬਰ ਸ਼ੇਰ ਬਘੰਬਰ
ਰਹੈ ਬਿਬਾਣੀ ਮੜ੍ਹੀ ਮਸਾਣੀ
ਸੀਤ ਘਾਮ ਲੇ ਸਿਰ ਪਰ ਝਾਲ
ਮ੍ਰਿਗ ਮਾਰਿ ਮ੍ਰਿਗਾਨ ਚਲਾਏ । ਤਉ ਨਾਨਕ ਐਸਾ ਜੋਗੀ ਮੁਕਤ ਸਦਾਏ ।੧੪।

ਜੋ ਕੋਟੀ ਲੇ ਪਹਿਰੇ ਜੰਜ਼ੀਰ । ਦੁਖ ਸੁਖ ਸਮ ਕਰਿ ਸਹੈ ਸਰੀਰ
ਅਹਿਰਣ ਨਿਆਈਂ ਇਹ ਮਨ ਕਰੈ । ਸ਼ਬਦ ਹਥੌੜਾ ਲੈ ਹਥਿ ਧਰੈ
ਲੋਹੇ ਵਾਂਗੂ ਇਹ ਮਨ ਘੜੈ ।
ਨਾਨਕ ਸਤਿਗੁਰ ਪੂਰਾ ਮਿਲੈ ਤਾਂ ਸੋਝੀ ਪੜੈ ।੧੫।

## ੭ ਮਾਤ੍ਰਾ ਹਰੀਏ ਜੀ ਕੀ

ਮਾਲਵੇ ਦੇ ਸਾਧੂ ਕਵੀ ਬਾਵਾ ਹਰੀਏ (੧੭ਵੀਂ ਸਦੀ) ਦੀ ਮਾਤ੍ਰਾ 102 ਛੰਦਾਂ ਦੀ ਲੰਮੀ ਰਚਨਾ, ਅਪ੍ਰਕਾਸ਼ਿਤ ਹੈ । ਵੰਨਗੀ ਵਲੋਂ ਕੁਝ ਸਤਰਾਂ ਪੇਸ਼ ਹਨ —

ਏਕ ਨਗਰੀ ਪੰਜਿ ਸਿਕਦਾਰਾ। ਗੁਰ ਭਉ ਸਿਸਿ ਵੱਜੈ ਕੁਠਾਰਾ
ਭੇਖ ਕੀ ਲਾਜ ਬਹੁਤ ਸ਼ਰਮਾਣੇ । ਛੱਡੀ ਵੇ ਪਾੜੀ ਤਬਿ ਰਸ ਭਾਣੇ ।੩।

ਕਿਉਂ ਕਰਿ ਛੱਡਿ ਨਿਕਥਾ ਮਨੂਆ ।
ਕਿਉਂ ਕਰਿ ਪੁਰਖਾ ਜੋਗੀ ਹੂਆ ।੪।

ਗਿਆਨੁ ਖੜਗੁ ਵਜਿਆ ਜਦਿ ਭਾਈ
ਸਬਦੇ ਧਿਆਨਿ ਮੈਲੁ ਗਵਾਈ ।
ਸਾਧੂ ਬੈਠਕ ਭਏ ਉਦਾਸੀ । ਗੁਰ ਉਪਦੇਸ਼ਿ ਜੋਗ ਨਿਵਾਸੀ ।੫।

ਕਵਣੁ ਭੇਖੁ ਕਿਆ ਬਸਤ੍ਰ ਲੀਆ । ਕਵਣੁ ਸੁ ਟੂਕਾ ਕਿਆ ਤੈ ਧੀਆ ।੬।

ਨਿਰੰਜਨੁ ਭੇਖੁ ਸਿਉ ਬਸਤ੍ਰ ਲੀਤਾ ।
ਰਦੁ ਟੂਕਾ ਅਮਿਓ ਕਰਿ ਪੀਤਾ ।੭।

ਕਿਉਂ ਕਰਿ ਪੁਰਖਾ ਖਫਨੀ ਪਹਰੀ ਕਿਉਂ ਕਰਿ ਗੋਦੜੁ ਲੀਆ
ਕਿਉਂ ਕਰਿ ਪੁਰਖਾ ਲਈ ਅਧਾਰੀ, ਕਿਉਂ ਕਰਿ ਕਾਸੈ ਪੀਆ ।੮।

ਮੁਰਦੇ ਹੋਇਕੈ ਖਫਨੀ ਪਹਰੀ, ਓਢਰ ਹੋਇ ਕੈ ਖਿੰਥਾ
ਗੁਰ ਕੀਰਤਿ ਕਉਂ ਲਈ ਅਧਾਰੀ, ਕਾਸੈ ਸਰਬ ਮੰਗਤਾ ।੯।

ਕਿਉਂ ਕਰਿ ਪੁਰਖਾ ਸੂਈ ਲੀਤੀ, ਕਿਉਂ ਕਰਿ ਲੀਤਾ ਤਾਗਾ
ਕਿਉਂ ਕਰਿ ਪੁਰਖਾ ਲਈ ਫਹੋੜੀ, ਕਿਉਂ ਕਰਿ ਭਗਵੇ ਲਾਗਾ ।੧੦।

ਸਾਫਨ ਸਾਫੁ ਹੋਇ ਕੈ ਪੂਈ ਲੀਤੀ, ਨੀਕੇ ਹੋਇਕੇ ਤਾਗਾ
ਭੁਇੰ ਖਰੇ ਹੋਇਕੇ ਲਈ ਫਹੋੜੀ, ਗਰੀਬੀ ਭਗਵੇ ਲਾਗਾ ।੧੧।

ਕਿਉਂ ਕਰਿ ਗੋਠੀਆ ਲੀਆ ਕਿਉਂ ਕਰਿ ਲੀਆ ਕਮਰਬੰਦਾ
ਕਿਉਂ ਕਰਿ ਪੁਰਖਾ ਲਈ ਲੰਗੋਟੀ, ਕਿਉਂ ਕਰਿ ਟੋਪੁ ਬਹੰਦਾ ।੧੨।
ਆਪੁ ਸੰਗੋਇ ਗੋਠੀਆ ਲੀਆ, ਭੈਆ ਸੰਤੋਖੀ ਕਮਰਬੰਦਾ
ਬੂੰਦ ਰਖਿ ਲਈ ਲੰਗੋਟੀ, ਝੁੰਡੀਂ ਟੋਪੁ ਬਣੰਦਾ ।੧੩।

ਕਿਉ ਕਰਿ ਪੁਰਖਾ ਸਿਸੁ ਮੁਨਾਇਆ, ਕਿਉ ਕਰਿ ਪਹਰੀ ਮਾਲਾ
ਕਿਉ ਕਰਿ ਪੁਰਖਾ ਲਈ ਬੈਰਾਗਣਿ, ਕਿਉ ਕਰਿ ਧੂੰਈ ਜਾਲਾ ।੧੪।

ਵਿਥੀ ਪਾਈਆ ਤਾ ਸਿਸੁ ਮੁਨਾਇਆ, ਨਿਰਮਲ ਹੋਇਕੈ ਮਾਲਾ
ਮਨੁ ਬੈਰਾਗੀ ਲਈ ਬੈਰਾਗਣਿ, ਅਹਲਾ ਧੂੰਈ ਜਾਲਾ ।੧੫।

ਕਿਉ ਕਰਿ ਬੈਠਾ ਕਿਉ ਉਠਿ ਧਾਇਆ,
ਕਿਤੁ ਮੁਖਿ ਮੰਗਿਆ ਕਿਤੁ ਮੁਖਿ ਪਾਇਆ । ੧੬ ।

ਕਿਉ ਕਰਿ ਬੈਠਾ ਕਿਉ ਉਠਿ ਧਾਇਆ,
ਕਿਤ ਮੁਖ ਮੰਗਿਆ ਕਿਤ ਮੁਖਿ ਪਾਇਆ
ਦ੍ਰਿੜ ਕਰਿ ਬੈਠਾ, ਖੁਧਿਆ ਉਠਿ ਧਾਇਆ
ਰਾਮ ਮੁਖ ਮੰਗਿਆ ਅਗਨਿ ਮੁਖਿ ਖਾਇਆ ।੧੭।

ਕਿਉ ਕਰਿ ਪੁਰਖਾ ਨਗਰੀ ਆਇਆ, ਕਿਉ ਰਹਿਆ ਉਦਿਆਰੀ
ਕਾਹੇ ਕਉ ਤਨਿ ਖ਼ਾਕ ਲਗਾਈ, ਕਿਉ ਬੈਠਾ ਦਰਬਾਰੀ ।੧੮।

ਦ੍ਰਿਸਟਿ ਪੇਖਣ ਕਉ ਨਗਰੀ ਆਏ, ਬਿਰਕਤ ਰਹੇ ਉਦਿਆਰੀ
ਗੁਰੁ ਰੀਝਾਵਣ ਕਉ ਤਨ ਧੂਰਿ ਲਗਾਈ. ਦਰਸ਼ਨ ਕਉ ਦਰਬਾਰੀ ।੧੯।

ਕਉਣੁ ਸੁ ਮੂਆ ਕਉਣੁ ਸੁ ਹੂਆ, ਕਉਣੁ ਸੁ ਸੰਗਿ ਤੁਮਾਰੇ
ਕਉਣੁ ਸੁ ਛੋਡਿ ਗੈਆ ਬੈਰਾਗੀ, ਕਉਣ ਕਥਾ ਬੀਚਾਰੇ ।੨੦।

ਮੂਆ ਅਗਿਆਨੁ ਗਿਆਨੁ ਘਰਿ ਆਇਆ, ਗੁਰਬਚਨੁ ਸੰਗਿ ਹਮਾਰੈ
ਦੂਆ ਛੋਡਿ ਗੈਆ ਬੈਰਾਗੀ, ਸਚੁ ਸਬਦੁ ਬੀਚਾਰੇ ।੨੧।

———

# ਭੱਟਾਂ ਦੀਆਂ ਪਉੜੀਆਂ

ਭੱਟ, ਚਾਰਣ, ਬੰਦੀਜਨ ਤੇ ਢਾਡੀ ਸਭ ਸਤੋਤ੍ਰਕਾਰ ਸ਼ਰੇਣੀ ਨਾਲ ਸਬੰਧ ਰਖਦੇ ਹਨ। ਭੱਟ ਦਾ ਅੱਖਰੀ ਅਰਥ ਬੀਰ ਜੋਧਾ ਹੈ, ਇਹ ਬੀਰ ਜੋਧਿਆਂ ਦੇ ਉਸਤਤਿਕਾਰ ਬ੍ਰਾਹਮਣ, ਭੱਟ ਕਹੇ ਜਾਣ ਲਗੇ, ਇਨ੍ਹਾਂ ਦਾ ਕੰਮ ਆਪਣੇ ਜਜਮਾਨਾਂ ਦੀਆਂ ਬੰਸਾਵਲੀਆਂ ਯਾਦ ਰੱਖਣਾ ਤੇ ਖਾਸ ਖਾਸ ਉਤਸਵਾਂ ਉਤੇ ਉਨ੍ਹਾਂ ਦੇ ਵਡਾਰੂਆਂ ਦੀ ਮਹਿਮਾ ਕਰਨਾ ਰਿਹਾ ਹੈ। ਰਾਜਪੂਤਾਨੈ ਵਿਚ ਰਾਜੇ ਰਾਣੇ ਜ਼ਿਆਦਾ ਸਨ ਅਤੇ ਭੱਟ ਵੀ ਉਤਨੇ ਹੀ ਸਨ। ਪੰਜਾਬ ਦੇ ਭੱਟ ਕੌਸ਼ਿਸ ਰਿਸ਼ੀ ਦੀ ਸੰਤਾਨ ਹਨ, ਜੋ ਸਰਸੂਤੀ ਕੰਢੇ ਵਸਦੇ ਸਨ, ਉਰਲੇ ਪਾਸੇ ਰਹਿਣ ਵਾਲੇ ਸਾਰਸੁਤ ਅਤੇ ਪਰਲੇ ਪਾਸੇ ਵਸਣ ਵਾਲੇ ਗੌੜ ਬ੍ਰਾਹਮਣ ਕਹਿਲਾਏ। ਹੁਣ ਵੀ ਨਗਰ ਕਰਸਿੰਧੂ ਤੇ ਤਲਉਂਢਾ ਪਰਗਣਾ ਜੀਂਦ, ਪਿੰਡ ਭਾਦਸੋਂ ਪਰਗਣਾ ਲਾਡਵਾ ਤੇ ਕਰਨਾਲ ਦੇ ਪਿੰਡ ਸਰਸਾ ਵਿਚ ਅਨੇਕਾਂ ਭੱਟ ਪਰਿਵਾਰ ਵਸਦੇ ਹਨ, ਹਿਸਾਰ ਦੇ ਇਲਾਕੇ ਵਿਚ ਤਾਂ ਇਨ੍ਹਾਂ ਦੀ ਗਿਣਤੀ ਕਾਫੀ ਹੈ। ਰਾਜਪੂਤਾਂ ਦੇ ਪੰਜ ਮੁਖ ਗੋਤ ਹਨ—ਚੁਹਾਣ, ਰਾਠੌਰ, ਪ੍ਰਮਾਰ, ਤੁਮਾਰ ਤੇ ਜਾਦੋ। ਇਨ੍ਹਾਂ ਵਿਚੋਂ ਸਤਿਗੁਰਾਂ ਸਮੇਂ ਕਈ ਗੋਤ ਸਿਖ ਹੋ ਗਏ ਤੇ ਫਿਰ ਇਨ੍ਹਾਂ ਦੇ ਭੱਟ ਵੀ ਨਾਲੋਂ ਨਾਲ ਸਿਖ ਬਣਦੇ ਗਏ। ਭਾਈ ਮਨੀ ਸਿੰਘ ਜੀ ਪੰਵਾਰ ਗੋਤ ਦੇ ਰਾਜਪੂਤ ਸਨ, ਇਨ੍ਹਾਂ ਦੇ ਪਿਤਾ ਮਾਈ ਦਾਸ ਸ਼ਾਹ ਜਹਾਨ ਦੇ ਜ਼ਮਾਨੇ ਚੰਗੇ ਅਹੁਦੇ ਤੇ ਸਨ ਅਤੇ ਇਨ੍ਹਾਂ ਦੇ ਬਾਬਾ ਭਾਈ ਬੱਲੂ ਨੇ ਰਣ ਵਿਚ ਬਰਛੀ ਮਾਰ ਕੇ ਮੁਰਤਜ਼ਾ ਖ਼ਾਂ ਨੂੰ ਥਾਂ ਮਾਰਿਆ ਸੀ ਤੇ ਪਿਛੋਂ ਆਪ ਵੀ ਸ਼ਹੀਦੀ ਪਾਈ ਸੀ।

ਇਸ ਤੋਂ ਪਿਛੋਂ ਭਾਈ ਮਨੀ ਸਿੰਘ ਦੀ ਹਸਤੀ ਚੰਗੀ ਪ੍ਰਸਿਧ ਹੋਈ ਤੇ ਇਨ੍ਹਾ ਦੇ ਸਪੁੱਤਰਾਂ—ਬਚਿਤ੍ਰ ਸਿੰਘ, ਉਦੇ ਸਿੰਘ ਆਦਿਕ ਨੇ ਚੰਗੀ ਸੂਰਮਗਤੀ

ਦਿਖਾ ਕੇ ਸ਼ਹੀਦੀਆਂ ਪਾਈਆਂ । ਇਸ ਕਿਸਮ ਦੇ ਗੌਰਵ ਕਾਰਣ ਭਟਾਂ ਨੇ ਬਾਰ ਬਾਰ ਇਸ ਬੰਸ ਦੀ ਮਹਿਮਾ ਗਾਈ ਹੈ ।

ਇਸ ਤਰ੍ਹਾਂ ਹੋਰ ਘਰਾਣਿਆਂ ਦੀਆਂ ਵੀ ਭੱਟ ਵਹੀਆਂ ਹਨ. ਉਨ੍ਹਾਂ ਵਿਚੋਂ ਵੀ ਇਸ ਕਿਸਮ ਦੀਆਂ ਪਉੜੀਆਂ ਤੇ ਹੋਰ ਛੰਦ ਮਿਲਣ ਦੀ ਸੰਭਾਵਨਾ ਹੈ ਜਿਸ ਤੋਂ ਵਾਰ-ਸਾਹਿਤ ਦੇ ਵਿਕਾਸ ਦਾ ਪਤਾ ਲਗਦਾ ਹੈ। ਇਹ ਉਸਤਤਿ ਦੀਆਂ ਪਉੜੀਆਂ ਭੱਟ ਵਹੀਆਂ ਅੰਦਰ ਭਟਾਖਰੀ ਲਿਪੀ ਵਿਚ ਲਿਖੀਆਂ ਹੋਈਆਂ ਹਨ ਜਿਨ੍ਹਾਂ ਨੂੰ ਗਿ. ਗਰਜਾ ਸਿੰਘ ਜੀ ਨੇ ਪਹਿਲੀ ਵਾਰੀ ਪਰਗਟ ਕਰਨ ਦਾ ਸਿਹਰਾ ਲਿਆ । ਵੰਨਗੀ ਲਈ ਕੁਝ ਛੰਦ ਇਥੇ ਦਿੰਦੇ ਹਾਂ ।

ਚੋਖਾ ਭੱਟ ਭਾ. ਮਨੀ ਸਿੰਘ ਦੇ ਪਿਤਾ, ਮਾਈ੍ਰਦਾਸ ਦੇ ਬਾਬੇ ਬੱਲੂ ਬਾਰੇ ੧੬੮੬ ਬਿ. ਵਿਚ ਕਹਿੰਦਾ ਹੈ—

ਖੰਡਹੁ ਖੰਡ ਪਛੌੜੀਏ, ਧਰਤੀ ਤੇ ਅਸਮਾਨ
ਚੰਦ੍ਰਬੰਸੀ ਰਾਉ, ਰਾਊ ਦਾ ਪੋਤਾ ਬੱਲੂ ਤੈਨੇ ਜਾਨੈ ਸਕਲ ਜਹਾਨ
ਕਲਿਜੁਗ ਮੇਂ ਠਕੁਰਾਈ ਪਾਈ, ਤੁਮ ਬਡੋ ਸਮ ਪਾਯਾ ਸਨਮਾਨ
ਤੇਰੇ ਨਾਮ ਬੀਂ ਚੁਗੱਤਾ ਕਾਂਪੈਂ, ਕਾਂਪੈ ਕਾਬਲ ਹਿੰਦੁਸਤਾਨ
ਤੁਮ ਗੋਰੀ ਸੇ ਭਾਗ ਸਿਆਨਾਂ, ਰੰਗ ਮਹਲ ਮੈਂ ਮੌਜਾਂ ਮਾਣ
ਬਿਕ੍ਰਮ ਭੋਜ ਸਮ ਕੀਆ ਤਉ ਸਾਕਾ, ਵਾਂਗੁ ਭਰਥਰੀ ਜੋਗ ਕਮਾਯਾ ਆਣ
ਦਾਨ ਦੀਆ ਤਉ ਦਾਦੇ ਜਗਦੇਵ ਪੰਵਾਰ ਜੈਸਾ
ਉਦੇ ਦੀਪ ਸਮ ਪਾਯਾ ਗਯਾਨ
ਜਸ ਗਾਊਂ ਤਉਂ ਬੇਟੇ ਮਾਈ ਦਾਸ ਕਾ ਉਜਲ ਦੀਯੋ ਕਰਹੇ ਕਾ ਦਾਨੁ
ਜਸ ਜੋੜਿ ਚੋਖਾ ਭੱਟ ਗਾਵਹਿ, ਸਾਲ ਸੋਲਾਂ ਸੈ ਛਿਆਸੀਆ
ਚੱਕ ਗੁਰੂ ਕੇ ਮਲ੍ਹਾਨ ।੧।

17 ਵਿਸਾਖ 1691 ਬਿ. ਅੰਮ੍ਰਿਤਸਰ ਦੀ ਜੰਗ ਵਿਚ ਭਾਈ ਬੱਲੂ ਨੇ ਪੰਚਮ ਗੁਰੂ ਦੇ ਕਾਤਿਲ ਮੁਰਤਜ਼ਾ ਖ਼ਾਂ ਨੂੰ ਥਾਂ ਮਾਰਿਆ ਸੀ ਤੇ ਆਪ ਵੀ ਸ਼ਹੀਦੀ

ਪਾਈ ਸੀ । ਇਸ ਬਾਰੇ ਲਿਖਿਆ ਹੈ—

'ਜੁਗ ਛਤੀਹ ਤਉ ਆਪੇ ਛੰਨੇ ਆਪੇ ਛਤੇ, ਆਪੇ ਸ੍ਰਿਸ਼ਟਿ ਉਪਾਯਾ
ਰਾਵਣ ਕੰਸ ਉਪਾਏ ਆਪੇ, ਆਪੇ ਮਾਰਿ ਖਪਾਇਆ
ਬੱਲੂ ਤੂ ਭਾਰ ਤੋਲੇਂ ਭੀਮ ਜਿਉਂ ਤਉ ਜਾਨੈ ਸ਼ਾਹ ਚੁਗੱਤਾ
ਬੇਲ ਤੇਰੀ ਕਉ ਗੁਰੂ ਵਧਾਯਾ

ਧਾਂਕ ਤੇਰੀ ਦਿਲੀ ਲਗ ਬੱਲੂ; ਤੇਰਾ ਜ਼ੋਰ ਸਵਾਯਾ
ਗੋਲੂ ਮੋਹਨਾ ਬੰਦਿ ਛੁਡਾਈ, ਲਹਣੇ ਕਿਆਂ ਕਾ ਮਾਣ ਗਵਾਯਾ
ਚਢਿਆ ਗੁਰੂ ਪੈ ਜਬੈ ਚੁਗੱਤਾ, ਮਾਰ ਸਾਂਗ ਤਉ ਮੂੰਡ ਭੰਵਾਯਾ
ਮਾਂਡਨ ਬੇਟਾ ਸੁਖਾ ਭੂਰਾ, ਗੈਲੋਂ ਤੁਧੈ ਸੀ ਖੜਗ ਉਠਾਯਾ
ਖੜੀ ਪੁਕਾਰੇ ਸੋਧਾਂ ਰਾਂਗੜੀ, ਬੱਲੂ ਤਉ ਮੇਰਾ ਸਿਰ ਮੌਰ
ਸਾਹਮੇ ਜੂਝਾ ਜਸ ਜਗ ਮੇਂ ਪਾਯਾ
ਦਾਦੂ ਜੱਲਾ ਮੁਰਤਜ਼ਾ ਖ਼ਾਂ ਮਾਰੇ, ਮੂਲੇ ਕਿਆਂ ਕਾ ਭਾਗ ਸਵਾਯਾ
ਸਪੂਤ ਬੇਟਾ ਤਉ ਗਾਊਂ ਮਾਈ ਦਾਸ
ਉਜਲ ਦਾਨ ਕਰਹੇ ਕਾ ਦੀਓ, ਚੋਖੇ ਭੱਟ ਜਸ ਜੋੜਿ ਸੁਣਾਯਾ
ਸੋਲਾਂ ਸੈ ਇਕਾਨਮੇਂ ਬੱਲੂ ਜੂਝਿਆ,
ਬੈਸਾਖ ਬਾਨਮੇਂ ਮੇਂ ਜਸ ਗਾਯਾ ।੨।

ਅਗੇ ਮਾਈ ਦਾਸ ਦੀ ਮਹਿਮਾ ਹੈ—

ਮਾਈਦਾਸ ਸ਼ਾਹ ਜਹਾਂ ਕੋ ਮਿਲਿਆ, ਦੇਖੈ ਹਿੰਦੂ ਮੁਸਲਮਾਨ
ਮਾਈਦਾਸ ! ਤੇਰੇ ਤੰਬੂ ਗੈਣ ਮੇਂ ਝੂਲੈਂ, ਡਿਉਢੀ ਬਾਹਰ ਖੜੇ ਦਰਬਾਨ
ਆਗੇ ਡੰਡਾ ਡੰਡਾਰਸ ਖੇਲੈ ਉਮਰੇ ਮਾਰ ਪਿਛਾਂਹ ਕੋ ਪੇਲੈਂ
ਛੜੀਆਂ ਚੋਟ ਕਰੈ ਸੁਲਤਾਨ
ਪਾਂਚ ਰੋਜ਼ ਮੇਂ ਦਫਤਰ ਆਯਾ, ਮੂਲੇ ਕਿਆਂ ਕਾ ਭਾਗ ਸਵਾਇਆ
ਰੱਖਿਆ ਬੀਂਝ ਕਾ ਸੁਲਤਾਨ
ਧੰਨ ਮਾਈਦਾਸ ਧਰਮ ਕੀ ਧਰਮਸਾਲ ਬੰਧਾਈ ਤੇਰਾ ਲੰਗਰ ਆਬਾਦਾਨ

ਤੇਰੀ ਮੱਦਤਿ ਗੁਰੂ ਚੱਕ ਵਾਲਾ, ਦੀਆ ਦਾਨ ਲਖ ਦਾਨ
ਜਸ ਜੋੜਿ ਚੌਖਾ ਭੱਟ ਗਾਵਹਿ ਸਾਲ ਸੋਲਾਂ ਸੈ ਬਾਨਮੇਂ,
ਕਰਤਾਰ ਪੁਰ ਕੇ ਮਲ੍ਹਾਨ ।3।

ਇਸ ਭੱਟ ਨੇ ਬੱਲੂ ਦੀ ਧੀ ਬੀਬੀ ਮਲੂਕੀ ਦੀ ਵੀ ਖਾਸ ਸਿਫਤ ਕੀਤੀ ਹੈ ਜਿਸ ਨੂੰ ਅਕਬਰ ਨੇ ਆਪਣੀ ਧੀ ਕਹਿ ਕੇ ਨਿਸ਼ਾਨ ਨਗਾਰਾ ਤਕ ਦੀ ਬਖਸ਼ਿਸ਼ ਕੀਤੀ ਸੀ ।

'ਪ੍ਰਿਥਮੈ ਸਿਮਰੂੰ ਓਸ ਕੋ ਜਿਨ ਇਹ ਸ੍ਰਿਸ਼ਟਿ ਰਚਾਈ
ਨੇਤਿ ਨੇਤਿ ਤਉ ਬੇਦ ਕਥਤ ਹੈ, ਇਹ ਈਸ਼ਰ ਬੁਧਿ ਬਤਾਈ
ਬ੍ਰਹਮਾ ਬਿਸ਼ਨੁ ਮਹੇਸ਼ ਈ, ਬਾਕ ਬਾਨੀ ਹੋਇ ਸਹਾਈ
ਲਖ ਅਗਾਸਾ ਪਾਤਾਲ ਲਖ, ਬਾਬੇ ਨਾਨਕ ਕਿਹਾ ਅਲਾਈ
ਅੰਗਦ ਅਮਰ ਗੁਰ ਰਾਮਦਾਸ, ਗੁਰ ਅਰਜਨ ਹਰਗੋਬਿੰਦ ਤੈਂ ਸਰਣਾਈ
ਪਹਿਲੀ ਤ੍ਰੀਆ ਧਰਤਿ ਈ, ਇੰਦਰ ਘਰ ਬਰਸਨ ਕਉ ਆਈ
ਦੂਜੀ ਤ੍ਰੀਆ ਰੈਣ ਈ, ਦੁਨੀਆ ਬਹੁ ਬਿਸਰਾਮ ਇਹ ਪਾਈ
ਤੀਜੀ ਤ੍ਰੀਆ ਪਵਣ ਈ, ਖਿਨ ਆਵੈ ਖਿਨ ਚਲੈ ਸਵਾਈ
ਚੌਥੀ ਤ੍ਰੀਆ ਮੌਤ ਈ, ਜਿਹ ਦੁਨੀਆ ਬਹੁਤ ਖਪਾਈ
ਪੰਚਮ ਤ੍ਰੀਆ ਕੌਂਤਾ ਮਾਤਾ, ਪਾਂਚ ਫਲ ਮਹਾਂਦੇਵ ਸੇ ਲਿਆਈ ਕੁੰਤੀ
ਛਟੀ ਤ੍ਰੀਆ ਦੁਰਗਾ ਮਾਤ ਗਿਆਨ ਈ, ਜਿਹ ਧਉਲਾ ਗੜ੍ਹ ਬੀਆਹੀ
ਸਾਤਮ ਤ੍ਰੀਆ ਪਗੜੀ, ਸੀਸ ਮਰਦ ਕੇ ਹੈ ਬਡਿਆਈ
ਆਠਮ ਤ੍ਰੀਆ ਕਲਮ ਈ ਜਿਸੈ ਦੁਨੀਆਂ ਨਿਵੈ ਸਬਾਈ
ਨੌਵੀਂ ਤ੍ਰੀਆ ਗੰਗਾ ਮਾਤਾ, ਜਿਹ ਤੇ ਹਿੰਦੂ ਨੇ ਗਤਿ ਪਾਈ
ਦਸਵੀਂ ਤ੍ਰੀਆ ਮਾਇਆ ਰਾਣੀ, ਜਿਹ ਦੁਨੀਆ ਬਹੁਤ ਭਰਮਾਈ
ਗਿਆਰਮੀ ਤ੍ਰੀਆ ਮਲੂਕੀ ਬਾਈ, ਧੀ ਬੱਲੂ ਪੰਵਾਰ ਕੀ ਜਾਈ
ਥੀ ਪੋਤੀ ਮੂਲੇ ਬੰਝਰਉਤ ਕੀ, ਗੈਲੰ ਸੁਖੇ ਮਾਂਡਨ ਬੇਟੀ ਬਿਆਹੀ
ਮਾਈਦਾਸ, ਮਲੂਕਾ, ਰੂੜੀ, ਰੂਪੀਆ, ਜੈਮਲ ਬੀਰੀਆ ਔ ਨੇਠਾਈ

ਸਾਹੋ, ਸੁੰਦਰ, ਮਾਧੋ, ਰਈਆ, ਸੁਹੇਲਾ, ਰਾਇ ਬਾਰਾਂ ਤੇਰੇ ਭਾਈ
ਸਪੂਤ ਭਤੀਜਾ ਗਾਊਂ ਤਉ ਨਠੀਆ, ਚਾਰਿ ਕੂੰਟ ਜਿੰਹ ਮਿਲੀ ਵਡਿਆਈ
ਮਲੂਕੀ ਮਲੀ ਅਕਬਰ ਬਾਂਦਸਾਹ ਸੇ, ਜਿਹ 'ਬੇਟੀ' ਕਹਿ ਬਿਠਲਾਈ
ਧੜਾ ਪੰਸੇਰੀ ਕਾਠ ਕੋਰੜਾ, ਸੋਲਾਂ ਜਤੀਆਂ ਮੈਂ ਸਨਮਾਨ ਕਰਾਈ
ਤਾਂਬਾ ਪੱਤ੍ਰ ਉਪਰਿ ਤਹਿੰ, ਬਾਦਸ਼ਾਹ ਸੇ ਸੁਗੰਦ ਲਿਖਾਈ
ਨਿਸ਼ਾਂਨ ਨਗਾਰਾ ਸੋਲਾਂ ਜਾਤ ਮੈਂ ਮਲੂਕੀ ਗਾਂਘੜੀ ਲਿਆਈ
ਅਠਾਰੀਆ ਲਾਵੇ ਮਲੂਕੀ ਬਾਈ, ਜਸ ਤ੍ਰੈ ਲੋਕੀਂ ਛਾਈ
ਦੀ ਵਧਾਈ ਬੇਟੇ ਮਖਨੇ ਬਿਆਹ ਕੀ ਬੰਸ ਲਾਖਨ ਕੀ ਵੇਲ ਵਧਾਈ
ਮਾਲਾਂ ਮੁਹਰੈਂ ਸਾਤ ਸਾਤ ਕੀ, ਪਾਂਚੋਂ ਜੋੜੀ ਭੱਟੋਂ ਕੋ ਪਹਿਨਾਈ
ਕਰੀ ਕੜਾਹੀ ਗੁਰੂ ਕੀ, ਮਾਂਡਨ ਕਿਆਂ ਕਾ ਭਾਗ ਸਵਾਈ
ਜਸ ਜੋੜਿ ਚੋਖਾ ਭੱਟ ਗਾਵਹਿ, ਸਾਲ ਸੋਲਾਂ ਸੈ ਬਾਨਮੇਂ ਆਹੀ । ੪ ।

[ਭੱਟ ਵਹੀ ਕਰਸਿੰਧੂ, ਪਰਗਣਾ ਸਫੈਦੋਂ

ਦੇਸੂ ਭੱਟ 1750 ਬਿ. ਵਿਚ ਭਾ. ਮਨੀ ਸਿੰਘ ਦੇ ਸਪੁੱਤਰਾਂ ਦੇ ਵਿਆਹ ਸਮੇਂ ਵਧਾਈ ਦਿੰਦਾ ਕਹਿੰਦਾ ਹੈ—

ਸਿਮਰਿ ਭਟ ਤਉ ਸਤਿਗੁਰ ਅਪਣਾ, ਤਉ ਗਿਆਨ ਬਤਾਵੈ ਸੱਚਾ
ਤਉ ਵੇਖਾ ਪੰਵਾਰ ਬੀਂਝੇ ਕਾ ਅਧਰਾਕਨ, ਤਉ ਵੇਖਾ ਰਜਪੂਤੀ ਕਾ ਨੱਕਾ
ਦਿਲੀ ਲਗ ਧਾਂਕ ਸੁਨੀ ਤੇਰੀ ਬੱਲੂ, ਤਉ ਜਾਨੈ ਸ਼ਾਹ ਚੁਗੱਤਾ
ਸਪੂਤ ਪੋਤਾ ਤਉ ਗਾਊਂ ਮਨੀ ਰਾਮ, ਰੌਸ਼ਨ ਬੰਸ ਜੱਲ੍ਹੇ ਕਾ ਕਿਤਾ
ਪਹਿਲਾਂ ਹੇਠ ਭੰਗਾਣੀ ਮਾਰੀ, ਰਾਣਾ ਘਾਯਲ ਕੀਆ ਰਣ ਜਿੱਤਾ
ਸਾਕਾ ਕੀਆ ਨਦਾਵਣ ਤੈਂ ਨੇ, ਘਾਲਿਆ ਰਾਣਾ ਬੀਚ ਪਰਬਤਾ
ਘੋੜੇ ਬੀਸ ਪਚਾਸ ਗਿਣਤੀ ਕੇ ਆਏ, ਪੈਦਲ ਮਰਾਏ ਬਹੁ ਰਜਪੁੱਤਾ
ਧੰਨ ਧੰਨ ਮਾਤਾ ਮਧੁਰੀ ਬਾਈ, ਤਉ ਜਾਇਆ ਮਨੀਰਾਮ ਪੂਤ ਸਪੁੱਤਾ
ਸਪੂਤ ਬੇਟਾ ਤਉਂ ਗਾਂਊਂ ਦਿਆਲਦਾਸ, ਜੀਤੇ ਜੀ ਦੇਗੇ ਉਬਲਿਤਾ
ਜਸ ਜੋੜਿ ਦੇਸੂ ਭੱਟ ਭਣਿਆ ਅਨੰਦਪੁਰ ਕੇ ਮਲ੍ਹਾਨ
ਰੁਪਯੋਂ ਸੇ ਮੂੰਡ ਭਟੋਂ ਕਾ ਭਰ ਦਿਤਾ

ਕੀ ਵਧਾਈ ਬੇਟੇ ਚਿਤ੍ਰ , ਬਚਿਤ੍ਰ , ਉਦੇ ਬਿਆਹ ਕੀ,
ਸਾਲ ਸਤ੍ਰਾਂ ਸੈ ਪਚਾਸ ਸੀ ਬਿਤਾ
ਮਹਿੰਗੇ ਮੋਲ ਕਰਹੇ ਹੈਂ ਦੀਏ, ਮੁਰਕੀ ਬਚਕੰਨੀ ਔ ਬਾਲਿਤਾ ।੫।
[ਭੱਟ ਵਹੀ ਮੁਲਤਾਨੀ ਸਿੰਧੀ

ਜਲ੍ਹਾਨੇ ਪੰਵਾਰ ਬਾਕੇ ਅਲੀਪੁਰ ਕੇ, ਬੰਝਰਉਤੋ ! ਤਉ ਸੇ ਕਉਨ ਅਰੈ
ਜਸਵਾਲੀ ਗਾਮ ਕਾ ਮਾਰਿਆ ਕੇਸਰੀ, ਹਾਥੀ ਗੈਲ ਲਰੈ
ਬਚਿਤ੍ਰ ਸਿੰਘ ਤੇਰੀ ਬਰਛੀ ਰੋਸ਼ਨ, ਤੇਰੀ ਸਾਂਗ ਝਰਮਲ ਕਰੈ
ਤੇਰੇ ਨਾਮ ਥੀ ਰਿਪੂ ਥਰ ਥਰ ਕਾਂਪੈ, ਤੇਰੀ ਪਰਬਤੀਂ ਹਲਕ ਪਰੈ
ਧੰਨ ਮਾਤਾ ਤਉ ਸੀਤੋ ਬਾਈ, ਤੇਰੇ ਪਾਂਚ ਸਪੂਤ ਰਣੇ ਲਰ ਮਰੈ
ਬੀਰ ਮਨੀ ਸਿੰਘ ਜਸ ਤਉ ਕਾ ਗਾਉਂ, ਤੇਰਾ ਨਾਮ ਚਹੁੰ ਕੁੰਟੀਂ ਮੁਖ ਧਰੈ
ਧੰਨ ਧੰਨ ਦਿਆਲਦਾਸ ਜਸ ਤਉ ਕਾ, ਖੰਡ ਬ੍ਰਹਿਮੰਡ ਮੂੰਡ ਸਭ ਉਚਰੈਂ
ਚਾਰ ਵਰਣ ਖਟ ਦਰਸ਼ਨ ਸਾਰੇ, ਰਟਤ ਨਾਮ ਨਿਸ ਬਾਸਰ ਘਰੇ
ਜਸ ਜੋੜਿ ਦੇਸਾ ਸਿੰਘ ਭੱਟ ਭਣਿਆ, ਸਾਲ ਸਤ੍ਰਾਂ ਸੈ ਤ੍ਰੇਸਠੇ
ਉਜਲ ਦਾਨ ਦੀਯੋ ਗਲ ਜੋਟ ਕਰੈ
ਕੀ ਵਧਾਈ ਪੰਤੇ ਭਾਗੂ ਸਿੰਘ ਕੀ, ਗੁਰੂ ਚੱਕ ਕੇ ਮਲ੍ਹਾਨ ਜੇਠ ਚਾਨਣੀ ਚਉਥ
ਰੁਪਯੋਂ ਸੇ ਮੂੰਡ ਭੱਟੋਂ ਕਾ ਭਰੇ ।੬।

ਕੇਸੋ ਸਿੰਘ ਭੱਟ ਦੇ ਪੁਤਰ ਨਰਬਦ ਸਿੰਘ ਨੇ ਭਗਵੰਤ ਸਿੰਘ ਨਾਇਕ ਬਾਰੇ ਨਦੇੜ 1765 ਬਿ. ਵਿਚ ਇਹ ਪਉੜੀ ਪੜ੍ਹੀ ਸੀ—

ਸਿਮਰਉ ਪ੍ਰਿਥਮੈ ਸਾਰਦਾ ਮਾਤਾ ਦੇਵੀ, ਸਤਿਗੁਰ ਸੱਚੇ ਗਿਆਨ ਬਤਾਯਾ
ਰਦਉਤ ਜਲ੍ਹਾਨੇਂ ਸਾਤੋ ਭੁਜਾ ਭੁਮ੍ਹਾਰੀ, ਸਾਤੋਂ ਕਾ ਜਸ ਚਹੁੰ ਕੁੰਟੀਂ ਛਾਇਆ
ਹੁਕਮ ਭਇਆ ਸਚੇ ਸਾਹਿਬ ਕਾ, ਭਗਵੰਤ ਨਾਇਕ ਕੋ ਗੁਰੂ ਵਧਾਇਆ
ਅਜਬ ਕੀਆ ਏ ਤੂੰਗ ਚੀਨ ਬਣਾ ਕੇ, ਖਿੰਚ ਸਾਂਗ ਤਉ ਮੂੰਹ ਭਵਾਇਆ
ਕਾਲਮ ਖ਼ਾਨ ਕੇ ਲਾਈ ਬਰਛੀ, ਪਾਂਚ ਹਜ਼ਾਰੀ ਕਾ ਤਉ ਮਨਸਬ ਪਾਇਆ
ਸੋਲਾਂ ਜਾਤੀਆਂ ਮੇਂ ਉਜਲ ਹੋਇਆ, ਬੰਸ ਜਲ੍ਹੇ ਕਾ ਨਾਮ ਬਢਾਇਆ

ਕਰਮ ਦੇਈ ਜਸ ਤਉ ਕਾ ਗਾਊਂ, ਮਨਸਬ ਜਿਨ ਕਾ ਸੀ ਦੂਣ ਸਵਾਇਆ
ਜਸ ਗਾਊਂ ਤਉ ਨਠੀਏ ਰੂਪੀ ਬੱਲੂ ਕਾ,
ਜਿਹ ਕੀ ਬੰਸ ਗੁਰ ਹੁਕਮ ਬਜਾਇਆ
ਦਾਨ ਦੀਆ ਭਟੋਂ ਕੋ ਥਾਲ ਮੋਹਰੋਂ ਕਾ,
ਭਗਵੰਤ ਸਿੰਘ ਭਰਿ ਲਿਆਇਆ
ਸਾਲ ਸਤ੍ਹਾਂ ਸੈ ਪੈਂਸਠ ਆਹਾ, ਨਰਬਦ ਦੋਹਾ ਜੋੜਿ ਸੁਣਾਇਆ
ਬਾਣ ਗੰਗਾ ਦੀ ਘਾਟੀ ਤੇ ਖੜਿ, ਬੀਰ ਜਲ੍ਹਾਨੇ ਕਾ ਜਸੁ ਗਾਇਆ ।੭।

ਯਾਦ ਰਹੇ ਭਗਵੰਤ ਸਿੰਘ ਨਾਇਕ ਇਕ ਵੱਡਾ ਵਣਜਾਰਾ ਸਰਦਾਰ ਸੀ ਜਿਸ ਨੂੰ ਔਰੰਗਜ਼ੇਬ ਨੇ ਪੰਜ ਹਜ਼ਾਰੀ ਦਾ ਮਨਸਬ ਬਖਸ਼ਿਆ ਸੀ । ਇਸੇ ਦੇ ਟਾਂਡੇ (ਕਾਫਲੇ) ਵਿਚ ਸ਼ਾਮਲ ਹੋ ਕੇ ਹੀ ਬੰਦਾ ਸਿੰਘ ਬਹਾਦਰ ਪੰਜਾਬ ਵਲ ਆਇਆ ਸੀ ।

ਦੇਸਾ ਸਿੰਘ ਭੱਟ ਦੇ ਪੁਤ੍ਰ ਭੀਮ ਸਿੰਘ ਨੇ ਭਾਈ ਮਨੀ ਸਿੰਘ ਦੇ ਪੋਤਰੇ ਭਾਗੂ ਸਿੰਘ ਦੇ ਘਰ (ਪਿੰਡ ਭੜੂ ਜੰਮੂ ਪਰਗਣਾ) ਉਨ੍ਹਾਂ ਦੀ ਸ਼ਹੀਦੀ ਬਾਰੇ 1792 ਬਿ. ਵਿਚ ਇਹ ਪਉੜੀ ਕਹੀ ਸੀ—

ਰਦਉਂਤ ਜਲ੍ਹਾਨਾ ਬੀਰ ਮਨੀ ਸਿੰਘ, ਚਹੁੰ ਕੂੰਟੀਂ ਜਸ ਤਉ ਕਾ ਪਰਿਆ
ਗੁਰੂ ਰਾਮਦਾਸ ਦਰ ਕਾ ਹੋਇ ਸੇਵਕ, ਸਿੰਘ ਨਾਮ ਤਉ ਉੱਜਲ ਕਰਿਆ
ਸਿਖੀ ਮੇਂ ਸੂਰਾ ਭਗਤੀ ਮੇਂ ਪੂਰਾ, ਗਿਆਨ ਖੜਗ ਲੇ ਸਾਮ੍ਹੁਹੇ ਲਰਿਆ
ਫਤਿਹ ਵਾਹਗੁਰੂ ਮੁਖ ਸ੍ਹੀਂ ਨਿਕਸੀ, ਬੰਦ ਬੰਦ ਕਟਿ ਪੋਸ਼ਸ ਉਖਰਿਆ
ਦਯਾਲਦਾਸ ਸਮ ਕੀਓ ਤੈਂ ਸਾਕਾ, ਬਿਰਖ ਬੰਸ ਜੱਲ੍ਹੇ ਕਾ ਹਰਿਆ
ਸਾਤ ਸਪੂਤ ਤ੍ਰਨੇ ਰਣੇ, ਏਕ ਏਕ ਲਰਿ ਸਾਮ੍ਹੇ ਮਰਿਆ
ਜੈ ਜੈਕਾਰ ਭਯੋ ਜਗ ਤਉ ਕਾ, ਧਰਮ ਹੇਤੁ ਦੁਖ ਦੇਹ ਤੇ ਜਰਿਆ
ਰਾਣਾ ਰੰਕ ਸਮ ਕੋਈ ਨਹਿ ਤਉ ਕੇ, ਦਾਨ ਦੇਹਿ ਮੂੰਡ ਭਟੋਂ ਕਾ ਭਰਿਆ
ਸਤਰਾਂ ਸੈ ਇਕਾਨਵੇ ਭਯੋ ਸਾਕਾ, ਅਸਾੜ੍ਹ ਬਾਨਵੇ ਜਸ ਉਚਰਿਆ
ਭੀਮ ਸਿੰਘ ਜਸ ਜੋੜ ਕੈ ਭਣਿਆ, ਭੜੂ ਕੇ ਮਲ੍ਹਾਨ
ਥਾਲ ਮੋਹਰੇਂ ਕਾ ਭਾਗੂ ਸਿੰਘ ਲਿਆ ਧਰਿਆ

ਬੇਲ ਵਧੇ ਤਉ ਬੀਰ ਸੰਗ੍ਰਾਮ ਸਿੰਘ ਕੀ,ਭਟ ਗਾਵੈਂ ਦਰ ਤਉ ਤੇ ਖੜਿਆ ।੮।
[ਭਟ ਵਹੀ ਮੁਲਤਾਨੀ ਸਿੰਧੀ

ਇਸੇ ਭੀਮ ਸਿੰਘ ਨੇ 1802 ਬਿ. ਵਿਚ ਫਿਰ ਇਸ ਬੰਸ ਦੀ ਮਹਿਮਾ ਇਉਂ ਦੁਹਰਾਈ—

ਜਲ੍ਹਾਨੇ ਪੰਵਾਰ ਬੰਸ ਜਲ੍ਹੇ ਕਾ ਚਹੁੰ ਕੂੰਟੀਂ ਜਸ ਤਉ ਕਾ ਪਰਿਆ
ਜਸ ਗਾਊਂ ਤਉ ਦਾਦੇ ਜੇਠਾ ਸਿੰਘ ਕਾ*, ਲੈ ਭਾਈ ਪੂਤ ਸਾਕਾ ਜਹਿੰ ਕਰਿਆ
ਧੰਨ ਧੰਨ ਦਿਆਲ ਦਾਸ ਜਸ ਤਉ ਕਾ, ਰਿਧ ਚੁਗੱਤੇ ਦੇਗ ਭੀਤਰ ਧਰਿਆ
ਧੰਨ ਧੰਨ ਮਨੀ ਸਿੰਘ ਜਸ ਤਉਕਾ, ਬੰਦ ਬੰਦ ਕੱਟਿ ਪੋਸ਼ਿਸ ਉਖਰਿਆ
ਚਿਤ੍ਰ ਸਿੰਘ0 ਜਸ ਤਉਕਾ ਗਾਉਂ, ਚੜ੍ਹਾ ਚਰਖੜੀ ਨਹੀਂ ਤਉ ਡਰਿਆ
ਧੰਨ ਧੰਨ ਉਦੇ ਸਿੰਘ ਜਸ ਤਉ ਕਾ, ਦੁਆਦਸ ਘਰੀ ਇਕੇਲਾ ਲਰਿਆ
ਘੋੜਾ ਦਾਨ ਦੀਓ ਤਉ ਉਜਲ ਮੂੰਡ ਭਟੋਂ ਕਾ, ਭਾਗੂ ਸਿੰਘ ਤਾਉ ਭਰਿਆ
ਭੀਮ ਸਿੰਘ ਜਸ ਜੋੜ ਕੈ ਭਣਿਆ ਸਾਲ ਅਠਾਰਾਂ ਸੈ ਦੋ,
ਗਾਮ ਸਿਖਆੜੇ ਭੀਤਰ ਰਰਿਆ
ਬੇਲ ਵਧੇ ਤਉ ਬੀਰ ਸੰਗ੍ਰਾਮ ਸਿੰਘ ਕੀ,ਭੱਟ ਗਾਵਹਿ ਦਰ ਤਉ ਤੇ ਖਰਿਆ ।੯।
[ਭੱਟ ਵਹੀ ਮੁਲਤਾਨੀ ਸਿੰਧੀ

ਲੱਖੀ ਸ਼ਾਹ ਵਣਜਾਰੇ ਬਾਰੇ ਇਤਿਹਾਸ ਦੇ ਪਾਠਕ ਜਾਣੂ ਹਨ ਕਿ ਉਸ ਨੇ ਕਿਵੇਂ ਆਪਣਾ ਆਪ ਸੰਕਟ ਵਿਚ ਪਾ ਕੇ ਗੁਰੂ ਤੇਗ ਬਹਾਦਰ ਜੀ ਦੇ ਧੜ ਦਾ ਆਪਣੀ ਝੁੱਗੀ ਨੂੰ ਅੱਗ ਲਾ ਕੇ ਦਾਹ-ਸੰਸਕਾਰ ਕੀਤਾ ਸੀ । ਇਸ ਦੀ ਬੇਟੀ ਸੀਤਾ ਬਾਈ ਭਾਈ ਮਨੀ ਸਿੰਘ ਜੀ ਨੂੰ ਵਿਆਹੀ ਹੋਈ ਸੀ,ਜਿਸ ਦੀ ਕੁਖੋਂ ਭਾ. ਚਿਤ੍ਰ ਸਿੰਘ

———————

* ਭਾਈ ਮਨੀ ਸਿੰਘ ਦਾ ਵਡਾ ਭਾਈ ਜੇਠਾ ਸਿੰਘ 40 ਸਾਥੀਆਂ ਸਮੇਤ 9 ਕੱਤਕ 1768 ਨੂੰ ਅੱਲੋਵਾਲ, ਪਰਗਣਾ ਲਾਹੌਰ ਵਿਖੇ ਧਰਤੀ ਵਿਚ ਗੱਡ ਕੇ ਸ਼ਹੀਦ ਕੀਤਾ ਗਿਆ ਸੀ ।

0 ਭਾਈ ਚਿਤ੍ਰ ਸਿੰਘ, ਭਾਈ ਮਨੀ ਸਿੰਘ ਦਾ ਵੱਡਾ ਸਪੁੱਤਰ ਸੀ ਜੋ ਪਿਤਾ ਨਾਲ ਲਾਹੌਰ 24 ਜੂਨ 1734 ਈ. ਨੂੰ ਸ਼ਹੀਦ ਹੋਇਆ ।

ਬਚਿਤ੍ਰ ਸਿੰਘ, ਉਦੈ ਸਿੰਘ ਆਦਿ ਸੂਰਮਿਆਂ ਨੇ ਜਨਮ ਲਿਆ। ਲੱਖੀ ਸ਼ਾਹ ਬਾਰੇ ਕੇਸੋ ਭੱਟ ਨੇ ਦੋ ਪਉੜੀਆਂ ਕਹੀਆਂ, ਉਹ ਧਿਆਨ ਯੋਗ ਹਨ—

ਸਿਮਰਿ ਸੁਲਤਾਨ ਹਿਰਦੇ ਦੈ ਗਿਆਨ,ਸਾਹਿਬ ਕਹੂੰ ਯਾਦ ਸਤਿਗੁਰ ਹੋਹੁ ਸਹਾਇ
ਨਗਾਹੀਏ ਤਉ ਲੱਖੀ ਕੇ ਜਨਮ ਲੀਆ, ਰਉਂਤ ਰਾਣੇ ਦਾਇ
ਰਣੇ ਛੋੜਾ ਨਹੀਂ ਦਾਣਾ ਜ੍ਹਾਲਾ ਪੁਰ ਕੇ ਆਂਬ ਕਟਾਇ
ਧੰਨ ਪਾਰਾ ਦੇਈ ਗ੍ਰਾਂਬਨੀ,
ਪੂਤ ਜਨਮਿਆ ਨਗਾਹੀਆ ਪਾਂਚ ਸੈ ਹੇੜੀ ਮਾਰ ਭਗਾਇ
ਗੁਰੂ ਕੀ ਲੋਥ ਉਠਾਇ ਲਿਆਨੀ, ਜਸ ਜਗ ਮੇਂ ਪਾਇਆ
ਪਿਤਾ ਪੂਤ ਰੌਸ਼ਨ ਭਏ ਆਇ
ਜਸ ਗਾਊਂ ਤਉ ਲਖੀਏ ਗੋਧੂ ਠਾਕੁਰ ਕਾ,
ਤਾਜ਼ੀ ਬੰਧੇ ਬਾਰ, ਉਠੋਂ ਕੀ ਸੋਹੇ ਲਾਹ
ਬ੍ਰਾਹਮਣ ਭਟੋਂ ਕੋ ਦੀਆ ਦਾਨ, ਖੇਲ ਤੇਰੀ ਕੋ ਗੁਰੂ ਵਧਾਇ
ਜਸ ਜੋੜਿ ਕੇਸੋ ਭੱਟ ਭਣਿਆ, ਸਾਲ ਸਤ੍ਰਾਂ ਸੈ ਅਠੱਤੀਆ
ਰਕਾਬ ਗੰਜ ਕੇ ਮਲ੍ਹਾਨ ਕੰਗਣੇ ਕੀ ਜੋੜੀ,
ਮੁਹਰੋਂ ਕੀ ਮਾਲਾ ਭਟੋਂ ਕੀ ਪਹਿਨਾਇ।੧੦।

[ਭਟ ਵਹੀ ਜਾਦੋਬੰਸੀ ਬੜਤੀਆਂ ਕੀ

ਚਲਾ ਚਲਾਈ ਹੋ ਰਹੀ, ਗਢ ਗਢ ਉਖਰੈ ਮੇਖ
ਲਖੀ ਨਗਾਹੀਆ ਲੈ ਚਲੇ, ਤੂ ਖੜਾ ਤਮਾਸਾ ਵੇਖ
ਲਖੀ ਨਗਾਹੀਆ ਲਖ ਗਏ, ਹੇਮ ਹੜਾਉ ਆਠ
ਸੁਖਾ ਸਰੀਖਾ, ਲਖ ਗਏ, ਬਹੁਰ ਨ ਆਏ ਇਸ ਬਾਟ।
ਸਿਮਰ ਭਟ ਤਊ ਸਤਿਗੁਰ ਅਪਨਾ, ਧੰਨ ਧਉਲਾ ਗੜ੍ਹ ਧਾਰਾ
ਹੁਕਮ ਹੂਆ ਸਚੇ ਸਾਹਿਬ ਕਾ, ਲੱਖੀ ਬੜਤੀਆ ਸੁਰਗ ਸਿਧਾਰਾ
ਆਠੋਂ ਬੇਟੇ ਹੋਏ ਇਕੱਠੇ, ਕਾਜ ਕਰਨ ਕੀ ਬਾਰਾ
ਨਗਾਹੀਆ, ਹੇਮਾ, ਹਾੜੀ ਆਏ, ਆਇਆ ਸੀਤੂ ਤੇ ਪੁੰਡਾਰਾ

ਬਖਸ਼ੀ, ਬਾਲਾ, ਜਵਾਹਰ ਆਏ, ਬਾਂਧੇ ਬਰਛੀ ਕਮਰਿ ਕਟਾਰਾ
ਮਹਿੰਗੇ ਮੋਲ ਊਠ ਮੰਗਾਏ, ਦਵਨੇ ਕੋ ਘੋੜਾ, ਕਾਨੋਂ ਮੇਂ ਬਾਰਾ
ਨਗਾਹੀਏ ਕੇ ਸਿਰ ਪਾਗ ਬੰਧਾਈ, ਬੰਸ ਠਾਕੁਰ ਕਾ ਭਯੋ ਉਜੀਆਰਾ
ਜਸ ਜੋੜਿ ਕੇਸੋ ਭਟ ਭਣਿਆ,
ਸਾਲ ਸਤਾਰਾਂ ਸੈ ਸੈਂਤੀਆ ਹੋਈ ਜੈ ਜੈ ਕਾਰਾ ।੧੧।

ਭੱਟਾਂ ਦੀਆਂ ਅਜੇਹੀਆਂ ਪਉੜੀਆਂ ਹੋਰ ਘਰਾਣਿਆਂ ਦੀਆਂ ਵਹੀਆਂ ਫੋਲਣ ਤੇ ਵੀ ਮਿਲ ਸਕਦੀਆਂ ਹਨ। ਇਨ੍ਹਾਂ ਤੋਂ ਸਾਨੂੰ ਭੱਟ ਪਰੰਪਰਾ ਦੇ ਸਾਹਿਤਕ ਯੋਗਦਾਨ ਦਾ ਪਤਾ ਲਗਦਾ ਹੈ। ਹੋ ਸਕਦਾ ਹੈ ਇਨ੍ਹਾਂ ਕੁਝ ਪੂਰੀਆਂ ਵਾਰਾ ਵੀ ਲਿਖੀਆਂ ਹੋਣ ਜੋ ਅਜੇ ਪ੍ਰਕਾਸ਼ ਵਿਚ ਨਹੀਂ। ਇਹ ਸਚਾਈ ਹੈ, ਭੱਟ ਸੂਰਮੇ ਸਨ, ਵਿਦਵਾਨ, ਪਰੋਹਤ ਤੇ ਸਤੋਤਰਕਾਰ ਵੀ ਸਨ। ਇਨ੍ਹਾਂ ਦੀਆਂ ਲਿਖਤਾਂ ਇਤਿਹਾਸਕ ਤੇ ਸਾਹਿਤਕ ਦੋਹਾਂ ਪੱਖਾਂ ਤੋਂ ਅਮੁੱਲੀਆਂ ਹਨ। ਲੋੜ ਹੈ ਕਿ ਭੱਟ ਵਹੀਆਂ ਦੇ ਖ਼ਾਜ਼ਾਨੇ ਦੀ ਪੂਰੀ ਤਰ੍ਹਾਂ ਫੋਲਾ ਫਾਲੀ ਕੀਤੀ ਜਾਵੇ। ਸੁਰਗਵਾਸੀ ਭਾਈ ਸੰਤ ਸਿੰਘ ਭੱਟ ਦੇ ਦੱਸੇ ਅਨੁਸਾਰ ਲਗ ਭਗ ੨੪ ਮਣ ਵਹੀਆਂ ਤਾਂ ਇਕੋ ਪਿੰਡ ਕਰਸਿੰਧੂ (ਜੀਂਦ) ਵਿਚ ਪਈਆਂ ਹਨ।

———

# ਗੰਗ ਭੱਟ ਦੀ 'ਹੀਰ'

ਗੰਗ ਭੱਟ (1538—1617 ਈ.) ਅਕਬਾਰ, ਦਰਬਾਰ ਦਾ ਰਤਨ ਸੀ ਜਿਸ ਦਾ ਰਾਜਾ ਬੀਰਬਲ, ਰਾਜਾ ਮਾਨ ਸਿੰਘ, ਟੋਡਰ ਮੱਲ ਤੋਂ ਇਲਾਵਾ ਅਬਦੁਲ ਰਹੀਮ ਖ਼ਾਨਖਾਨਾ ਵੀ ਖ਼ਾਸ ਆਦਰ ਸਤਿਕਾਰ ਕਰਦਾ ਸੀ। ਕਹਿੰਦੇ ਹਨ, ਗੰਗ ਦੇ ਇਕ ਛਪੈ ਛੰਦ ਦੇ ਬਦਲੇ ਰਹੀਮ ਨੇ ਇਸ ਨੂੰ 36 ਲੱਖ ਦਾ ਦਾਨ ਦਿਤਾ ਸੀ। ਕੁਝ ਵਿਦਵਾਨਾਂ ਇਸ ਦੀਆਂ ਗੰਗ ਪਦਾਵਲੀ, ਗੰਗ ਰਤਨਾਵਲੀ ਤੇ ਗੰਗ ਪਚੀਸੀ ਆਦਿ ਰਚਨਾਵਾਂ ਗਿਣੀਆਂ ਹਨ ਪਰ ਇਹ ਪ੍ਰਾਪਤ ਨਹੀਂ। ਕੇਵਲ 'ਗੰਗ ਕਬਿੱਤ' ਨਾਂ ਹੇਠ ਇਸ ਦੇ ਚਾਰ ਕੁ ਸੌ ਛਪੇ ਕਬਿੱਤ ਮਿਲਦੇ ਹਨ। ਹਿੰਦੀ ਸਾਹਿਤਕਾਰ ਇਸ ਦੇ ਮੁਢਲੇ ਜੀਵਨ ਬਾਰੇ ਚੁਪ ਹਨ। ਕੁਝ ਕੁ ਗੱਲਾਂ ਤੋਂ ਇਉਂ ਜਾਪਦਾ ਹੈ ਜਿਵੇਂ ਇਹ ਕੋਈ ਪੰਜਾਬੀ ਭੱਟ ਹੋਵੇ। ਭੱਟ ਵਹੀਆਂ ਵਿਚ ਆਈ ਬੰਸਾਵਲੀ ਦਸਦੀ ਹੈ ਕਿ ਨਰਸੀ ਕਾ ਰਈਆ, ਰਈਏ ਕਾ ਤੋਖਾ, ਤੋਖੇ ਦਾ ਪੁੱਤਰ ਗੰਗ ਭੱਟ ਸੀ। ਟੋਡਾ ਤੇ ਭਿਖਾ ਸੁਲਤਾਨਪੁਰ ਵਾਲੇ ਵੀ ਰਈਏ ਦੇ ਪੁੱਤਰ ਦੱਸੇ ਗਏ ਹਨ ਤੇ ਭਾਈ ਗੁਰਦਾਸ ਨੇ ਵੀ ਇਨ੍ਹਾਂ ਦਾ ਨਾਮ ਗਿਣਿਆ ਹੈ। ਸੋ ਇਹ ਕੋਈ ਵੱਡੀ ਗੱਲ ਨਹੀਂ ਕਿ ਇਹੋ ਸੁਲਤਾਨਪੁਰ ਵਾਲਾ ਗੰਗ ਭੱਟ, ਮਹਾਨ ਕਵੀ ਹੋਵੇ।

ਅਬਦੁਲ ਰਹੀਮ ਖ਼ਾਨਿਖ਼ਾਨਾ (1556—1630 ਈ') ਅਕਬਰ ਦੇ ਪਾਲਕ ਜਰਨੈਲ ਬੈਰਮ ਖ਼ਾਂ ਦਾ ਪੁੱਤਰ ਸੀ, ਇਸ ਕਰ ਕੇ ਅਕਬਰ ਇਸ ਨੂੰ ਬਹੁਤ ਪਿਆਰ ਕਰਦਾ ਸੀ ਪਰ ਜਦ ਜਹਾਂਗੀਰ ਦਾ ਜ਼ਮਾਨਾ ਆਇਆ ਤੇ ਨੂਰ ਜਹਾਂ ਦੇ ਹੱਥ ਤਾਕਤ ਆ ਗਈ ਤਾਂ ਇਹੋ ਲੋਕ ਉਸ ਦੀਆਂ ਅੱਖਾਂ ਵਿਚ ਰੜਕਣ ਲਗ ਪਏ। ਗੰਗ ਤਾਂ ਆਪਣੇ ਪੁਰਾਣੇ ਅਹਿਲਕਾਰਾਂ ਨਾਲ ਹੀ ਸੀ, ਉਸ ਨੇ ਕਿਤੇ

ਸ਼ਹਿਜ਼ਾਦਾ ਖੁਰਮ (ਸ਼ਾਹ ਜਹਾਂ) ਦੀ ਤਾਰੀਫ ਵਿਚ ਕੋਈ ਛੰਦ ਲਿਖਿਆ ਜਿਸ ਤੇ ਨੂਰ ਜਹਾਂ ਬਹੁਤ ਔਖੀ ਹੋਈ। ਦਰਅਸਲ ਨੂਰ ਜਹਾਂ ਤਾਂ ਆਪਣੇ ਜਵਾਈ ਸ਼ਹਰਯਾਰ ਨੂੰ ਅੱਗੇ ਲਿਆਉਣਾ ਚਾਹੁੰਦੀ ਸੀ ਪਰ ਪੁਰਾਣਾ ਅਹਿਲਕਾਰ ਧੜਾ ਵਧੇਰੇ ਖ਼ੁਰਮ ਨਾਲ ਸੀ ਤੇ ਗੰਗ ਭੱਟ ਮਰਦ ਤਬੀਅਤ ਦਾ ਆਦਮੀ ਸੀ, ਉਸ ਨੇ ਨਿਧੜਕਤਾ ਨਾਲ ਇਹ ਤਾਰੀਫ ਕੀਤੀ ਸੀ, ਜਿਸ ਦਾ ਆਖਰੀ ਸਿਟਾ ਇਹ ਹੋਇਆ ਕਿ ਸ਼ਾਹੀ ਹੁਕਮ ਅਨੁਸਾਰ ਉਸ ਨੂੰ 1617 ਈ. ਵਿਚ ਹਾਥੀ ਦੇ ਪੈਰਾਂ ਹੇਠ ਲਿਤੜਵਾ ਕੇ ਮਰਵਾ ਦਿਤਾ ਗਿਆ। ਉਸ ਜ਼ਮਾਨੇ ਇਹ ਕੋਈ ਅਨੋਖੀ ਗੱਲ ਨਹੀਂ ਸੀ। ਖ਼ੁਦ ਜਹਾਂਗੀਰ ਨੇ ਨੂਰ ਜਹਾਂ ਨੂੰ ਆਪਣੇ ਕਬਜ਼ੇ ਕਰਨ ਲਈ ਉਸ ਦੇ ਪਤੀ ਸ਼ੇਰ ਅਫਗਨ ਨੂੰ ਕਤਲ ਕਰਵਾ ਦਿਤਾ ਸੀ। ਅਬੂਫਜ਼ਲ ਇਕ ਉੱਚ ਪਾਏ ਦਾ ਸਿੰਧੀ ਵਿਦਵਾਨ ਸੀ ਜਿਸ ਨੇ 'ਅਕਬਰਨਾਮਾ' ਤੇ 'ਆਇਨੀਇ ਅਕਬਰੀ' ਵਰਗੀਆਂ ਚੀਜ਼ਾਂ ਲਿਖ ਕੇ ਜਸ ਖੱਟਿਆ ਲੇਕਿਨ ਤੱਸਬੀ ਲੋਕਾਂ ਇਸ ਨੂੰ ਵੀ ਮਰਵਾ ਦਿਤਾ। ਸੋ ਗੰਗ ਵਰਗੇ ਕਵੀ ਦਾ ਅਜੇਹਾ ਦੁਖਾਂਤ ਇਕ ਆਮ ਜੇਹੀ ਗੱਲ ਸੀ। ਕਹਿੰਦੇ ਹਨ ਜਦੋਂ ਗੰਗ ਨੂੰ ਇਹ ਸਜ਼ਾ ਸੁਣਾਈ ਗਈ ਤਾਂ ਉਸ ਨੇ ਭਰੀ ਸਭਾ ਵਿਚ ਇਹ ਦੋਹਰਾ ਗੱਜ ਕੇ ਪੜ੍ਹਿਆ—

ਕਬਹੂੰ ਨ ਗਾਂਡੂ ਰਣ ਚਢੈ, ਕਬਹੂੰ ਨ ਬਾਜ਼ੀ ਬੰਬ
ਸਕਲ ਸਭਾ ਪ੍ਰਣਾਮ ਕਰਿ, ਬਿਦਾ ਹੋਤ ਕਵਿ ਗੰਗ।

ਭਾਈ ਰਤਨ ਸਿੰਘ ਭੰਗੂ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਇਹ ਦੁਰਘਟਨਾ ਅਠਾਰਵੀਂ ਸਦੀ ਵਿਚ ਦਿਲੀ ਦੇ ਵਜ਼ੀਰ ਗਾਜ਼ੀਉਦੀਨ ਦੇ ਹੁਕਮ ਨਾਲ ਵਾਪਰੀ ਦਸੀ ਹੈ ਲੇਕਿਨ ਇਹ ਠੀਕ ਨਹੀਂ।

ਗੰਗ ਭੱਟ ਦਾ ਸਮਾਂ ਅਕਬਰ ਦਾ ਸਮਾਂ ਹੈ, ਉਹ ਬਾਦਸ਼ਾਹ ਅਕਬਰ ਦੇ ਮੁਖੀ ਕਵੀਆਂ ਵਿਚੋਂ ਸੀ। ਪੁਰਾਣੇ ਕਵੀ ਉਸ ਨੂੰ ਸ਼ਰਧਾਂਜਲੀ ਅਰਪਣ ਕਰਦੇ ਕਹਿੰਦੇ ਸਨ ਕਿ ਉਹ ਸਚਮੁਚ ਸਰਦਾਰ ਕਵੀ ਸੀ, ਭਿਖਾਰੀ ਦਾਸ ਕਵੀ ਲਿਖਦਾ ਹੈ-

'ਤੁਲਸੀ ਗੰਗ ਦੁਵੈਂ ਭਏ, ਸੁ ਕਵਿਯਨ ਕੇ ਸਿਰਦਾਰ।'

ਉਸ ਦੇ ਕਤਲ ਬਾਰੇ ਵੀ ਰਵਾਇਤ ਬੜੀ ਪ੍ਰਸਿਧ ਹੈ—

'ਗੰਗ ਜੈਸੇ ਗੁਨਿਨ ਕੋ ਗਯੰਦ ਸੋਂ ਚਿਰਾਈਏ।'

ਇਸ ਦੀ ਰਚਨਾ ਕੈਸੀ ਜ਼ੋਰਦਾਰ ਸੀ, ਇਸ ਲਈ ਇਥੇ ਇਕ ਨਮੂਨਾ ਦੇਖਣਾ ਠੀਕ ਹੋਵੇਗਾ।

ਝੁਕਤ ਕ੍ਰਿਪਾਣ ਮਯਦਾਨ ਜਿਉਂ ਉਦੋਤ ਭਾਨੁ1     ਸੂਰਜ
ਏਕਨ ਤੇ ਏਕ ਮਾਨੋਂ ਸੁਖਮਾ ਜ਼ਰਦ ਕੀ
ਕਹੈ ਕਵਿ ਗੰਗ ਤੇਰੇ ਬਲ ਕੀ ਬਿਆਰ ਲਗੇ
ਫੂਟੀ ਰਾਜ ਘਟਾ ਘਨ ਘਟਾ ਜਯੋਂ ਸਰਦ ਕੀ
ਏਤੇ ਮਾਨ ਸੋਨਤ ਕੀ ਨਦੀਯਾਂ ਉਮਡ ਚਲੀ     ਲਹੂ
ਰਹੀ ਨ ਨਿਸ਼ਾਨੀ ਕਹੂੰ ਮਹੀ ਮੇਂ ਗਰਦ ਕੀ     ਪਾਰਬਤੀ ਨੇ ਸ਼ਿਵਾਂ
ਗੌਰੀ ਗਹਯੋ ਗਿਰਪਤਿ ਗਨਪਤਿ ਗਹਯੋ ਗੌਰੀ     ਨੂੰ ਫੜਿਆ ਤੇ
ਗੌਰੀ ਪਤਿ ਗਹਯੋ ਪੂਛ ਲਪਕਿ ਬਰਦ ਕੀ।     ਗਣੇਸ਼ ਨੇ ਪਾਰਬਤੀ ਨੂੰ।

ਪੰਜਾਬੀ ਸਾਹਿਤ ਵਿਚ ਹੀਰ ਰਾਂਝੇ ਦੀ ਪ੍ਰੇਮ ਕਥਾ ਲਿਖਣ ਵਾਲਾ ਪਹਿਲਾ ਕਵੀ ਦਮੋਦਰ ਮੰਨਿਆ ਜਾਂਦਾ ਹੈ ਪਰ 'ਹੀਰ ਦਮੋਦਰ' ਤੋਂ ਪਤਾ ਲਗਦਾ ਹੈ ਕਿ ਇਹ ਪੰਜਾਬ ਦੀ ਰੋਮਾਂਟਿਕ ਕਥਾ ਉਸ ਸਮੇਂ ਸਾਹਿਤ ਅਤੇ ਰਵਾਇਤ ਵਿਚ ਕਾਫ਼ੀ ਵਿਕਸਤ ਰੂਪ ਧਾਰਨ ਕਰ ਚੁਕੀ ਸੀ ਭਾਵੇਂ ਇਸ ਤੋਂ ਪੂਰਬਲੇ ਕਥਾਕਾਰਾਂ ਬਾਰੇ ਸਾਡਾ ਗਿਆਨ ਤੁੱਛ ਹੈ। ਅੰਦਰਲੇ ਪ੍ਰਮਾਣਾਂ ਤੋਂ ਜ਼ਾਹਰ ਹੈ ਕਿ ਦਮੋਦਰ ਨੇ ਇਹ ਪ੍ਰੀਤ-ਕਹਾਣੀ ਕਿਤੇ ਜਹਾਂਗੀਰ ਕਾਲ ਤੋਂ ਵੀ ਬਾਦ ਲਿਖੀ ਸੀ ਪਰ ਹੁਣ ਤਕ ਪ੍ਰਾਪਤ ਸਮੱਗਰੀ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਅਕਬਰ ਦੇ ਦਰਬਾਰੀ ਕਵੀ ਗੰਗ ਭੱਟ ਦੀ ਰਚਨਾ 'ਝਗੜਾ ਹੀਰ ਰਾਂਝੇ ਕਾਜ਼ੀ ਜੀ ਕਾ, ਸਭ ਤੋਂ ਪੁਰਾਤਨ ਹੈ। ਭਾਵੇਂ ਇਹ ਦਸ ਹਿੰਦੀ ਕਬਿੱਤਾਂ ਵਿਚ ਹੀ ਅੰਕਿਤ ਹੈ ਪਰ ਬੁਨਿਆਦੀ ਮਸਲਾ ਇਸਦਾ ਅਧਾਰ ਹੈ। ਆਖਿਰ ਹੀਰ ਰਾਂਝੇ ਦੇ ਇਸ਼ਕ ਵਿਚ ਵਿਘਨ ਪਾਉਣ ਵਾਲੀ ਚੀਜ਼ ਸ਼ਰੀਅਤ ਹੀ ਸੀ, ਉਹ ਸ਼ਰੀਅਤ ਜਿਸਦਾ ਵਕੀਲ ਸਮੇਂ ਦਾ ਕਾਜ਼ੀ ਸੀ ਤੇ ਉਹੋ ਸ਼ਰੀਅਤ ਦੇ ਨਾਂ ਉਤੇ ਲੋਕਾਂ ਨੂੰ ਉਕਸਾਉਂਦਾ ਸੀ।

ਸੋ ਮੂਲ ਰੂਪ ਵਿਚ ਇਹ ਸਾਰਾ ਵਿਵਾਦ ਹੀਰ ਤੇ ਕਾਜ਼ੀ ਦੇ ਦਰਮਿਆਨ ਸੀ। ਜਿਸ ਨੂੰ ਗੰਗ ਭੱਟ ਨੇ ਬੜੀ ਸੋਹਣੀ ਜ਼ਬਾਨ ਵਿਚ ਕਲਮਬੰਦ ਕੀਤਾ ਹੈ। ਚੂੰਕਿ ਇਹ ਕਿੱਸਾ ਪੰਜਾਬ ਨਾਲ ਸਬੰਧਿਤ ਸੀ, ਇਸ ਦੇ ਨਾਇਕ ਨਾਇਕਾ ਪੰਜਾਬੀ ਸਨ ਤੇ ਗੰਗ ਵੀ ਪੰਜਾਬ ਦਾ ਜੰਮਪਲ ਸੀ, ਇਸ ਕਰ ਕੇ ਇਸ ਵਿਚ ਲੋੜੀਂਦਾ ਪੰਜਾਬੀ ਰੰਗ ਵੀ ਝਲਕਦਾ ਹੈ। ਸੋਹਣੀ ਮਹੀਂਵਾਲ ਦਾ ਹਵਾਲਾ ਵੀ ਗੰਗ ਨੇ ਵਰਤਿਆ ਹੈ, ਇਸ ਤੋਂ ਇਹ ਕਥਾ ਪੁਰਾਤਨ ਸਿਧ ਹੁੰਦੀ ਹੈ। ਜਦੋਂ ਕਾਜ਼ੀ ਰਾਂਝੇ ਨੂੰ (੬ ਕਬਿੱਤ) ਸੰਬੋਧਨ ਕਰਦਾ ਹੈ ਤਾਂ ਉਹ ਨਿਰੋਲ ਪੰਜਾਬੀ ਵਰਤਦਾ ਹੈ। ਇਹ ਠੀਕ ਹੈ, ਕਬਿੱਤ ਹਿੰਦੀ ਹਨ ਤੇ ਰੇਖਤਾ ਦੀ ਚਾਸ਼ਨੀ ਵੀ ਹੈ ਪਰ ਬੋਲ ਚਾਲ ਦਾ ਲਹਜ਼ਾ ਪੰਜਾਬੀਅਤ ਨੂੰ ਪਰਗਟਾਉਂਦਾ ਹੈ। ਪ੍ਰਾਚੀਨ ਹੱਥ-ਲਿਖਤ ਵਿਚੋਂ ਇਹ ਪਾਠ ਦਿਤਾ ਜਾ ਰਿਹਾ ਹੈ।

ਝਗੜਾ ਹੀਰ ਰਾਂਝੇ ਕਾਜ਼ੀ ਕਾ ਕ੍ਰਿਤ ਗੰਗ ਭੱਟ

ਇਸ਼ਕ ਕੀ ਜਰਾਇਤ ਮੈ ਮੁਸ਼ਕ ਕੋ ਮਮੂਰ ਭਇਆ
ਰਸ ਕਾ ਬੀਂਧਾ ਭਉਰ ਬੀਚ ਲਪਟਾਇਆ ਹੈ
ਖਬਰ ਪਈ ਖਾਵੰਦ ਕਉ ਦੇਖੈ ਜਬ ਬਾਗ ਬੀਚ
ਰੂਖਨ ਕੇ ਪਾਤ ਪਾਤ ਭੇਦੁ ਬੀਚ ਆਇਆ ਹੈ
ਕਹੈ ਕਬਿ ਗੰਗ ਤੂ ਤੋ ਦਿਲ ਹੀ ਮੈਂ ਸਮਝ ਦੇਖਿ
ਇਨ੍ਹੋ ਤੋ ਬੇਦਰਦ ਖੇੜਿਓਂ ਕੂਕ ਕੈ ਸੁਣਾਇਆ ਹੈ
ਤੂ ਤਉ ਬਨਰਾ ਖੁਦਾਇ ਕਾਜ਼ੀ ਜੀ ਐਸਾ       ਰੱਬ ਵਾਸਤੇ
ਨਿਆਉਂ ਕਰੈ ਜੈਸਾ ਸਾਹਿਬ ਫੁਰਮਾਇਆ ਹੈ।੧।

ਕਾਜ਼ੀ ਕਹੈ ਹੀਰ ਕਉ ਹਜ਼ਾਰ ਬਾਰ ਯੇਹੀ ਬਾਤ
'ਖੇੜਿਆਂ ਕਉਂ ਮੁਲਕ ਬੀਚ ਕਿਉਂ ਖੁਆਰ ਕਰਤੀ ਹੈਂ ?
ਮਾਦਰ ਪਿਦਰ ਕੀ ਕਰਾਵਤੀ ਹੈ ਸ਼ੁਹਰਤ ਤੂੰ
ਤੂੰ ਭੀ ਤਉ ਸਸੁਰਾਰ ਕੀ ਹਜ਼ਾਰ ਸ਼ਰਮ ਧਰਤੀ ਹੈਂ       ਬਦਨਾਮੀ
ਕਹੈ ਕਬਿ ਗੰਗ ਤੂ ਤੋ ਦਿਲ ਹੀ ਮੈਂ ਸਮਝ ਦੇਖ
ਭਿਸ਼ਤ ਕੀ ਹਵਾਇ ਛੋਡ ਦੋਜ਼ਕ ਮੈਂ ਪੜਤੀ ਹੈਂ

ਹੱਕ ਕਉ ਬਿਛੋੜ ਕੈ ਅਨਹੱਕ ਗਾਂਠ ਬਾਂਧਤੀ ਹੈਂ
ਹਾਇ ਰੀ ਬੇਦਰਦ ਹੀਰ ! ਸਾਹਿਬ ਸੋਂ ਨ ਡਰਤੀ ਹੈਂ' ।੨।

ਕਾਜ਼ੀ ਜੀ ! ਏਕ ਦਿਲ ਮੇਰਾ ਸੋ ਤੋ ਰਾਂਝਨੇ ਕੇ ਹਾਥਿ ਦੀਆ,
ਦੂਸਰਾ ਨ ਦਿਲ ਹੈ ਜੋ ਤੂੰ ਖੇੜਿਆਂ ਕੋ ਦਿਵਾਂਵੈਂਗਾ ।
ਕਰੇਂਗਾ ਨਿਆਉਂ ਕੈਸਾ ਦੇਖਤੀ ਹੋਂ ਕਾਜ਼ੀ ਜੀ !
ਕੀਏ ਬਿਨ ਕਾਜ਼ੀ ਕੈਸਾ ਕੁਤਬਾ ਪੜ੍ਹਾਵੈਂਗਾ । ਖ਼ੁਤਬਾ, ਉਪਦੇਸ਼
ਕਹੈ ਕਵਿ ਗੰਗ ਤੂ ਤੋ ਦਿਲ ਹੀ ਮੈ ਸਮਝ ਦੇਖ
ਐਸਾ ਨਿਆਉਂ ਕਹੂ ਸ਼ਰ੍ਹਾ ਨ ਫ਼ੁਰਮਾਵੈਗਾ ।
ਯਾਰ ਸੋਂ ਬਿਛੋੜ ਕੇ ਮੁਖਾਲਫ ਸੋਂ ਜੋੜਤਾ ਹੈਂ,
ਅਪਨਾ ਕੀਆ ਤੂੰ ਖ਼ੁਦਾ ਹੀ ਸੋਂ ਪਾਵੈਂਗਾ ।੩।

ਸ਼ਰ੍ਹਾ ਕੇ ਸਾਹਮਣੇ ਤੂੰ ਸੁਖ਼ਨ ਕਰਤੀ ਹੈਂ ?
ਡਰਤੀ ਭੀ ਨਹੀਂ ਮੈਂ ਸਜ਼ਾਇ ਕਉ ਪਹੁੰਚਾਵਉਂਗਾ ।
ਤੂ ਜੁ ਖੜੀ ਕਹਤੀ ਹੈਂ, 'ਰਾਂਝਾ ਹੱਕ ਮੇਰਾ ਹੈ'
ਤੇਰਾ ਤਉ ਨਿਕਾਹ ਮੈਂ ਖੇੜਿਆਂ ਸੋ ਬੰਧਾਉਂਵਗਾ ।
ਕਹੈ ਕਵਿ ਗੰਗ ਤੂ ਤੋ ਦਿਲ ਹੀ ਮੈਂ ਸਮਝ ਦੇਖ
ਮਸਲੇ ਕੇ ਮੁਆਫਕ ਤੰਬੀਹ ਭੀ ਕਰਾਵਉਂਗਾ । ਤਾੜਨਾ
ਤੇਰਾ ਅਰੁ ਰਾਂਝੇ ਕਾ ਇਸ਼ਕ ਪੜਾ ਦੇਖਤਾ ਹੋਂ
ਕਰੋਂਗਾ ਨਿਆਉਂ ਜੋਈ ਸੋਈ ਪੱਲੇ ਪਾਵਉਂਗਾ ।੪।

ਤੂ ਜੁ ਮੁਝੇ ਕਹਤਾ ਹੈਂ ਬਾਰ ਬਾਰ ਇਹੀ ਬਾਤ
ਰਾਂਝਨ ਸੋਂ ਤਰਕ ਪਕੜਿ ਖੇੜਿਆ ਕੇ ਜਾਇ ਹੈਂ ।
ਖਲਕ ਖਲਕੁੱਲਾ ਮੈਂ ਕਰਤਾ ਹੈ ਖਬਰਦਾਰ
ਖਿਲਵਤ ਕੀ ਬਾਤ ਈਹਾਂ ਕਉਨ ਸੀ ਕਜ਼ਾਇ ਹੈ । ਏਕਾਂਤ
ਕਹੈ ਕਵਿ ਗੰਗ ਤੂੰ ਤੋਂ ਦਿਲ ਹੀ ਮੈਂ ਸਮਝ ਦੇਖ
ਰਗ਼ਬਤ ਕੀ ਬਾਤ ਯਹ ਤੋਂ ਆਰਬਦ ਲਾਇ ਹੈ । ਮਰਜ਼ੀ

ਆਸ਼ਕ ਮਾਸ਼ੂਕ ਦੋਨੋਂ ਬਖਸ਼ ਹੈ ਮਿਹਰਵਾਨ
ਤੂੰ ਜੋ ਮਨ੍ਹੇ ਕਰਤਾ ਕਿਆ ਦੂਸਰਾ ਖੁਦਾਇ ਹੈ ? ।੫।
ਕਾਜ਼ੀ ਕਹੈ ਰਾਂਝੇ ਨੂੰ 'ਮੱਝੀਂ ਤੂੰ ਚਾਰ ਲਿਆਵੇਂ
ਚਾਕ ਚਾਕ ਆਖੀਂਨਾ ਦਾਵਾ ਹੀਰ ਉਤੇ ਕਰਨਾ ਹੈਂ ।
ਵੰਝਲੀ ਵਜਾਇ ਕੈ ਤੂੰ ਨੱਢੀਆਂ ਨੂੰ ਮੋਹਨਾ ਹੈਂ
ਤੂੰ ਤਾਂ ਵੀਰਾਨੇ ਲੀਏ ਕਾਹੇ ਨੂੰ ਮਰਨਾ ਹੈਂ
ਕਹੈ ਕਵਿ ਗੰਗ ਤੂੰ ਤੋ ਦਿਲ ਹੀ ਮੈਂ ਸਮਝ ਦੇਖ
ਦੋਜ਼ਕ ਕੀ ਨਾਰ ਮੇਂ ਦਲੇਲ ਹੂਆ ਪੜਨਾ ਹੈਂ । ਅੱਗ
ਤੂੰ ਜੋ ਖੜਾ ਕਹਤਾ ਹੈਂ ਹੀਰ ਹੱਕ ਮੇਰਾ ਹੈ
'ਲਿਆ ਖਾਂ ਵੇ ਰਾਂਝਿਆ ! ਉਗਾਹੁ ਕਉਣ ਧਰਨਾ ਹੈਂ ?'੬।
ਕਿਸੀ ਦਿਨ ਮੇਰੇ ਦਿਲ ਬੀਚ ਬੈਠ ਦੇਖ ਕਾਜ਼ੀ !
ਤਦ ਤੂੰ ਜਾਣੈ ਐਸੀ ਆਸ਼ਕ ਕੀ ਆਹ ਹੈ ।
ਤਸਬੀ ਨਿਮਾਜ਼ ਰੋਜ਼ਾ ਸਭੀ ਕੁਝ ਭੁਲ ਜਾਈ
ਸਭੀ ਲੋਕ ਜਾਨਣਾ ਜੋ ਐਸਾ ਗੁਮਰਾਹ ਹੈ ।
ਕਹੈ ਕਵਿ ਗੰਗ ਤੂੰ ਤੋ ਦਿਲ ਹੀ ਮੈਂ ਸਮਝ ਦੇਖ
ਐਸਾ ਹੀ ਕਿਤਾਬ ਮੇਂ ਇਬਾਦਤ ਕਾ ਰਾਹ ਹੈ ।
ਤੂੰ ਜੋ ਮੁਝੇ ਕਹਤਾ ਹੈਂ ਬਾਰ ਬਾਰ ਯਹੀ ਬਾਤ
ਆਸ਼ਕ ਮਾਸ਼ੂਕ ਬੀਚ ਕਉਨਸਾ ਉਗਾਹੁ ਹੈ ।੭।
ਜ਼ੁਲਮ ਛੋੜ ਅਦਲੁ ਕਰ, ਸਾਹਿਬ ਕੀ ਤਰਫ ਦੇਖ ਇਨਸਾਫ
ਕਿਆ ਗਰੀਬ ਰਾਂਝੇ ਕਉ ਗੈ ਬਾਂਧ ਸਾਂਧਾ ਹੈ ।
ਰੁਸਵਾ ਕੀਆ ਹੈ ਤੈਂ ਤੋ ਬਜਤੇ ਜਹਾਨ ਬੀਚ
ਮੋਮਨ ਮੁਸਲਮਾਨ ਸ਼ਰਮ ਫਾਂਧੇ ਫਾਂਧਾ ਹੈ ।
ਕਹੈ ਕਵਿ ਗੰਗ ਤੂੰ ਤੋ ਦਿਲ ਹੀ ਮੈਂ ਸਮਝ ਦੇਖ
ਕਰੇਗਾ ਜੋ ਫੇਰ, ਫੇਰ ਕਿਆ ਖੁਦਾਇ ਆਂਧਾ ਹੈ ?
ਦੇਖਹੁ ਰੇ ਲੋਕੋ ! ਤੁਮ ਦਿਲ ਮੇਂ ਦਲੀਲ ਕਰਹੁ
ਮਾਸ ਕੇ ਖੁਰਿੰਦੇ ਲੈ ਗਲੇ ਹਾਡ ਬਾਂਧਾ ਹੈ ।੮।

ਰੀ ! ਮਜਨੂ ਸੇ ਆਸ਼ਕ ਇਸ਼ਕ ਮਾਹਿ ਗਰਕ ਗਏ
ਲੈਲਾ ਕੀ ਲਗਨ ਦੇਖ ਖਾਤੀ ਹੈ ਨ ਸੋਤੀ ਹੈ ।
ਮਰਦ ਮੇਹੀਂਵਾਲ ਕਾ ਹਵਾਲ ਦੇਖ ਖਿਆਲ ਪੜਾ,
ਸੋਹਨੀ ਕੀ ਸੂਰਤ ਦੇਖ ਪਾਨੀ ਮੈਂ ਨ ਰੋਤੀ ਹੈ ।
ਕਹੈ ਕਵਿ ਗੰਗ ਤੂੰ ਤੋ ਦਿਲ ਹੀ ਮੈਂ ਸਮਝ ਦੇਖ
ਇਨ ਕੀ ਬਾਤ ਕਿਆ ਕਿਆ ਕਿਤਾਬਨ ਮੈਂ ਹੋਤੀ ਹੈ
ਤੂੰ ਤੋ ਬਦਰਾਹ ਹੀਰ ਪੀਰ ਹੂਆ ਚਾਹਤੀ ਹੈਂ
ਕਾਹੇ ਕੋ ਖਲਕ ਬੀਚ ਖੁਆਰ ਪੜੀ ਹੋਤੀ ਹੈ ।੯।

ਕਾਜ਼ੀ ਜੀ ! ਖਲਕ ਕੀ ਖੁਆਰੀ ਸਾਰੀ ਮੈਂ ਉਠਾਇ ਲੀਨੀ
ਗ਼ਮ ਕਾ ਪਿਆਲਾ ਗਨੀਮਤ ਕਰ ਪੀਆ ਹੈ ।
ਮਾਦਰ ਪਿਦਰ ਸ਼ਬ ਰੋਜ਼ ਦੇਤੇ ਹੈਂ ਦੋਸ਼
ਨਾਮੀ ਇਨਹੂੰ ਕੇ ਲੀਏ ਦਿਲ ਅਉ ਸਾਥਿ ਦੀਆ ਹੈ ।
ਕਹੈ ਕਵਿ ਗੰਗ ਤੂੰ ਤੋ ਦਿਲ ਹੀ ਮੈਂ ਸਮਝ ਦੇਖ
ਕਉਨ ਕਰੇ ਕਾਜ਼ੀ ਤੇਰਾ ਪੱਥਰ ਕਾ ਹੀਆ ਹੈ
ਸ਼ਰਹ ਫ਼ਰਮਾਇਆ ਹੈ ਕਉਣ ਵਾ ਪੈਂਡਾ ਪਾਇਆ ਹੈ
ਇਸ਼ਕ ਕਾ ਨਿਆਉਂ ਕਬੀ ਆਗੇ ਭੀ ਕੀਆ ਹੈ ? ੧੦।

———.—

# ਸੈਖੀ ਦਾ 'ਤਿਉਰ'

ਪ੍ਰਾਰੰਭਕ ਮੁਗਲ ਕਾਲ ਵਿਚ ਆਮ ਤੌਰ ਤੇ ਸੂਫੀਆਂ, ਭਗਤਾਂ ਜਾਂ ਗੁਰੂਆਂ ਦੀ ਅਧਿਆਤਮਕ ਰਚਨਾ ਤੋਂ ਬਿਨਾਂ ਪੰਜਾਬੀ ਕਾਵਿ ਰਚਨਾ ਥੋੜੀ ਹੀ ਮਿਲਦੀ ਹੈ, ਜੇ ਮਿਲਦੀ ਹੈ ਤਾਂ ਉਸ ਦਾ ਸਮਾਂ ਨਿਸਚਤ ਕਰਨਾ ਦੂਜੇ ਦਰਜੇ ਦੇ ਪ੍ਰਮਾਣਾਂ ਤੇ ਹੀ ਨਿਰਭਰ ਕਰਦਾ ਹੈ, ਕੋਈ ਦਾਅਵੇ ਨਾਲ ਨਹੀਂ ਕਿਹਾ ਜਾ ਸਕਦਾ। ਗੁਰੂਆਂ ਇਸ ਜ਼ਮਾਨੇ ਵਿਚ ਜੋ ਅਧਿਆਤਮਕ ਕਾਵਿ-ਸੰਕਲਨ ਕਰਨ ਦਾ ਉਦਮ ਕੀਤਾ, ਉਹ ਬਹੁਤ ਸ਼ਲਾਘਾ ਯੋਗ ਸੀ, ਉਸ ਨੇ ਕਿੰਨਾਂ ਕੁਝ ਸਾਡੇ ਲਈ ਸੰਭਾਲ ਦਿਤਾ ਲੇਕਿਨ ਅਨਅਧਿਆਤਮਕ ਰਚਨਾਂ ਦੀ ਇਸ ਤਰ੍ਹਾਂ ਕਿਸੇ ਸੰਭਾਲ ਨ ਕੀਤੀ ਤੇ ਨਾ ਹੀ ਇਹ ਉਤਨੀ ਸਾਡੇ ਪਾਸ ਪਹੁੰਚ ਸਕੀ ਜਿਤਨੀ ਕਿ ਉਸ ਸਮੇਂ ਸਿਰਜੀ ਗਈ ਸੀ। ਸ਼ਾਇਦ ਇਕ ਭਾਵਨਾ ਇਹ ਵੀ ਕੰਮ ਕਰਦੀ ਸੀ ਕਿ ਇਹ ਉਸ ਅਮਰ-ਕਾਵਿ ਦੇ ਮੁਕਾਬਲੇ ਤੁੱਛ ਹੈ, ਇਸ ਨੂੰ ਸਾਂਭਣ ਦੀ ਕੀ ਲੋੜ ਹੈ। ਕਾਰਣ, ਕੁਝ ਵੀ ਹੋਵੇ, ਇਸ ਦੇ ਸਿੱਟੇ ਹਾਨੀਕਾਰਕ ਨਿਕਲੇ, ਕਿਤਨਾ ਕੁਝ ਅਸੀਂ ਐਵੇਂ ਗੁਆ ਬੈਠੇ।

ਪਰੰਤੂ ਆਦਿ ਗ੍ਰੰਥ ਵਿਚ ਵਰਤੇ ਲੋਕ-ਸਾਹਿਤ ਦੇ ਰੂਪ ਇਹ ਸਿਧ ਕਰਦੇ ਹਨ ਕਿ ਇਹ ਚੀਜ਼ਾਂ ਪਹਿਲੇ ਮੌਜੂਦ ਸਨ ਤਾਂ ਹੀ ਰੂਹਾਨੀ ਕਵੀਆਂ ਇਨ੍ਹਾਂ ਦਾ ਪ੍ਰਯੋਗ ਕਰ ਕੇ ਅਪਣੀ ਗੱਲ ਕੀਤੀ। ਪਰੰਤੂ ਕਈ ਕਾਵਿ-ਰੂਪ ਅਜਿਹੇ ਵੀ ਹਨ, ਜਿਨ੍ਹਾਂ ਦਾ ਸੰਕੇਤ ਵੀ ਅਪ੍ਰਾਪਤ ਹੈ। 'ਤਿਉਰ' ਇਸੇ ਕਿਸਮ ਦੀ ਚੀਜ਼ ਹੈ।

ਪੰਜਾਬ ਵਿਚ ਇਸਤਰੀਆਂ ਦੇ ਪਹਿਨਣ ਵਾਲੇ ਤਿੰਨ ਕਪੜਿਆਂ-ਕੁੜਤੀ, ਸਲਵਾਰ, ਤੇ ਚਾਦਰ ਨੂੰ ਤਿਉਰ ਕਹਿੰਦੇ ਹਨ, ਤ੍ਰਯਵਰ-ਇਸ ਦਾ ਪੁਰਾਣਾ ਰੂਪ ਹੈ ਜਿਸ ਦਾ ਅੱਖਰੀ ਅਰਥ ਹੈ, ਕੱਜਣ ਵਾਲੇ ਤਿੰਨ ਕਪੜੇ। ਪੰਜਾਬੀ ਜੀਵਨ ਦੀ

ਇਹ ਇਕ ਜ਼ਰੂਰੀ ਰਸਮ ਹੈ ਕਿ ਜਦ ਕਦੀ ਖੁਸ਼ੀ ਦੇ ਮੌਕੇ ਕਿਸੇ ਧੀ-ਧਿਆਣੀ ਜਾਂ ਸੁਆਣੀ ਦਾ ਸਤਿਕਾਰ ਕੀਤਾ ਜਾਂਦਾ ਹੈ ਤਾਂ ਆਦਰ ਵਜੋਂ ਉਸ ਨੂੰ 'ਤਿਉਰ' ਦਿਤਾ ਜਾਂਦਾ ਹੈ। ਇਸ ਨੂੰ ਲਹਿੰਦੀ ਵਿਚ 'ਤ੍ਰੇਵਰ' ਆਖਦੇ ਹਨ। ਦਮੋਦਰ 'ਹੀਰ' ਵਿਚ ਲਿਖਦਾ ਹੈ—

ਸਾਢੇ ਪੈਂਤ੍ਰੀ ਮਾਹ ਗੁਜ਼ਾਰੇ, ਅਸਾਂ ਲੂਣ ਨ ਖੇੜੇ ਦਾ ਖਾਇਆ
ਹਿਕਾ ਛਿਪਰੀ ਪੇਕਿਆਂ ਵਾਲੀ, ਅਸਾਂ ਤ੍ਰੇਵਰ ਨ ਕੋ ਹੰਢਾਇਆ। [ਪੰ. 260

ਇਸ ਸਿਰਲੇਖ ਵਾਲੀ ਕਾਵਿ-ਰਚਨਾ 'ਤਿਉਰ' ਸਾਨੂੰ ਇਕ ਹੱਥ ਲਿਖਤ ਵਿਚੋਂ ਮਿਲੀ ਹੈ, ਜੋ ਕਿ ਅਕਬਰ ਸਮੇਂ 1604 ਈ. ਦੀ ਰਚੀ ਹੋਈ ਹੈ। ਇਸ ਵਿਚ ਕਪੜੇ ਲੱਤੇ ਤੇ ਗਹਿਣੇ ਗੱਟਿਆਂ ਤੋਂ ਇਲਾਵਾ ਗਹਿਣਿਆਂ ਉਤੇ ਚਿਤ੍ਰੇ ਪਸ਼ੂ ਪੰਛੀਆਂ ਦਾ ਵੀ ਚਰਚਾ ਹੈ। ਇਸ ਤੋਂ ਜਿਥੇ ਸਾਨੂੰ ਸਤਾਰ੍ਹਵੀਂ ਸਦੀ ਦੇ ਮੁੱਢ ਵਿਚ ਪ੍ਰਚਲਤ ਪੰਜਾਬੀ ਸਭਿਆਚਾਰ ਦਾ ਪਤਾ ਲਗੇਗਾ, ਉਥੇ ਇਹ ਵੀ ਇਕ ਤਰ੍ਹਾਂ ਨਵੀਂ ਜਾਣਕਾਰੀ ਮਿਲੇਗੀ ਕਿ ਸਾਹਿਤਕ ਖੇਤਰ ਵਿਚ ਕਦੀ 'ਤਿਉਰ' ਲਿਖਣ ਦੀ ਰੀਤਿ ਸੀ।

ਇਹ ਤਿਉਰ ਕਿਸ ਨੇ ਲਿਖਿਆ, ਸ਼ਾਇਦ ਸੋਖੀ ਗੋਤ ਦਾ ਕੋਈ ਲਾਹੌਰ ਨਿਵਾਸੀ ਕਵੀ ਸੀ, ਜਿਸ ਦਾ ਪੂਰਾ ਨਾਂ ਨਹੀਂ ਮਿਲਦਾ। ਕਵੀ ਨੇ ਰਚਨਾ-ਕਾਲ ਸਾਫ ਦਿਤਾ ਹੈ—

ਸੰਮਤ ਸੋਲਾਂ ਸੈ ਇਕਾਹਟਾ, ਰਾਜ ਅਕਬਰ ਗਾਜ਼ੀ।
ਸੋ ਸ਼ਹੁ ਸਦਾ ਸਲਾਮਤ ਥੀਵੇ, ਜਿਸ ਪੁਰ ਰਯਤਿ ਰਾਜ਼ੀ।
ਸ਼ੁਕਲ ਪੱਖ ਵੈਸਾਖ ਤ੍ਰੋਦਸੀ, ਸੁਰਜਨ ਬਾਤ ਬਤਾਈ।
ਭਰ ਜੋਬਨ ਮਨਮਤ ਸੁੰਦਰੀ, ਤੇਉਰ ਮੰਗਣ ਆਈ।

1631 ਬਿ. ਦੀ ਲਿਖੀ ਭਾਗੀ ਦੀ ਰਚਨਾ 'ਦੂਲੋ ਕ੍ਰਿਸ਼ਣ ਵਿਵਾਹ', ਅਸਾਂ 'ਪੰਜਾਬੀ ਜੰਦਾਂ' ਪੁਸਤਕ ਦੇ ਮੁੱਢ ਵਿਚ ਦਿਤੀ ਹੈ। ਉਸ ਵਿਚ ਗਹਿਣੇ ਕਪੜੇ, ਖਾਣ ਪੀਣ ਦਾ ਸਾਮਾਨ ਤੇ ਪਸ਼ੂ ਪੰਛੀ ਦਾ ਵੇਰਵਾ ਇਸ ਤੋਂ ਵਧ ਹੈ। ਮੁਗ਼ਲ-ਕਾਲੀਨ ਸਭਿਆਚਾਰ ਦੇ ਅਧਿਐਨ ਲਈ ਇਹ ਸਮੱਗਰੀ ਕੰਮ ਆਉਣ ਵਾਲੀ ਹੈ।

ਇਹ ਅਪ੍ਰਕਾਸ਼ਤ ਰਚਨਾ ਅਸੀਂ ਇਥੇ ਮਹਿੰਦਰਾ ਕਾਲਜ ਪਟਿਆਲਾ ਦੀ ਲਾਇਬ੍ਰੇਰੀ ਵਿਚ ਸੁਰੱਖਿਅਤ ਖਰੜਾ ਨੰ. 11492 ਵਿਚੋਂ ਲੈ ਕੇ ਦੇ ਰਹੇ ਹਾਂ। ਹੋਰ ਕੋਈ ਨਕਲ ਦੇਖਣ ਵਿਚ ਨਹੀਂ ਆਈ।

## ਤਿਉਰ

ਪ੍ਰਿਥਮੈ ਸਿਮਰੋਂ 'ਪਰਬਦਗਾਰ। ਜੀਆਂ ਰਿਜ਼ਕ ਸੰਬਾਹਨਹਾਰ1
ਸਾਹਬ ਜੀ ਕੇ ਕੇਤੇ ਨਾਮ। ਆਦਿ ਗੁਬਿੰਦ, ਸਾਈਂ ਭਗਵਾਨ
ਆਦਿ ਨਿਰੰਜਨ ਤੇ ਨਿਰੰਕਾਰ। ਜਿਸ ਸਿਮਰੇ ਤੇ ਉਤਰੀਏ ਪਾਰ
ਪਾਰਬ੍ਰਹਮ ਪਰਮੇਸਰ ਸ਼ਯਾਮ। ਅਰ ਨਾਰਾਇਣ ਲੀਜੈ ਨਾਮ
ਸਹਸ ਕਰੋੜੀ2 ਨਾਮ ਤੁਮਾਰਾ। ਕਹਣੈ ਕਾ ਨਹੀਂ ਮਾਨੁ ਹਮਾਰਾ।
ਪ੍ਰਿਥਮੈ ਸ੍ਰੀ ਪਰਮੇਸਰ ਸਿਮਰੋਂ, ਦੁਤੀਏ ਆਦਿ ਭਵਾਨੀ
ਰਿਧਿ ਸਿਧਿ ਸਿਧ ਸਭ ਕਾਰਜ, ਪੂਰੇ ਸਤਿਗੁਰ ਅਸਾਨੀ3
ਸੰਮਤ ਸੋਲਾਂ ਸੈ ਇਕਾਹਟਾ ਰਾਜ ਅਕਬਰ4 ਗਾਜ਼ੀ
ਸੋ ਸ਼ਹੁ ਸਦਾ ਸਲਾਮਤਿ ਥੀਵੈ, ਜਿਸ ਪੁਰ ਰਈਅਤ ਰਾਜ਼ੀ।
ਸ਼ੁਕਲ ਪੱਖ ਵੈਸਾਖ ਤ੍ਰਿਦਸੀ, ਸੁਰਜਨ5 ਬਾਤ ਬਤਾਈ
ਭਰ ਜੋਬਨ ਮਨ-ਮੱਤ6 ਸੁੰਦਰੀ, ਤੇਉਰ ਮੰਗਣ ਆਈ
ਤਿਉਰ ਦੀਜੈ ਤਾਂ ਬਨ ਆਵੈ। ਤਾਂ ਮਨ ਪਾਰਬ੍ਰਹਮ ਕੇ ਭਾਵੈ
ਚੂੜੀਆਂ ਆਂਦਾ ਰਾਜੇ ਸ਼ਾਹੀ, ਸਾਢੇ ਚਾਰ ਗਜ਼ ਅਲਾਹੀ
ਪਾਟੂ7 ਤੇਉਰ ਦੋਹਰਾ ਕੀਤਾ। ਨੇਫਾ ਭੰਨ ਮਦਾਲਵ8 ਸੀਤਾ।
ਚੋਲੀ ਕੱਢੀ ਪੱਟ ਕਸੀਦੇ, ਮੋਰ ਲਿਖਾਏ ਛੱਜੇ9
ਇਕਤ ਬੰਦ ਸੌ ਸੋ ਸੂਈ ਟੁੱਟੀ, ਸੋਲਾਂ ਸੈ ਬੰਦ ਲਗੇ।

———

1 ਪਹੁੰਚਾਉਣ ਵਾਲਾ 2 ਹਜ਼ਾਰਾਂ ਕਰੋੜਾਂ 3 ਸੌਖ ਨਾਲ ਪੂਰਨ ਕਰਦਾ ਹੈ। 4 ਮੁਗਲ ਬਾਦਸ਼ਾਹ 5 ਭਲੇ ਪੁਰਸ਼ 6 ਮਾਨਮਤੀ, ਮਸਤਾਨੀ 7 ਰੇਸ਼ਮੀ ਤਿਉਰ 8 ਇਕ ਬਸਤਰ 9 ਪੱਲੇ ਤੇ

ਜੁਤੀ ਕੀ ਨਿਰਤ ਨ ਕੀਤੀ ਜਾਇ । ਮਖਮਲ ਸੀਤੀ ਪੰਨੇ ਲਾਇ ਮਹਿਮਾ
ਤਿਉਰੁ ਬਨਿਆ ਬਹੁਤ ਅਨੂਪੁ, ਗਹਿਣਿਆਂ ਬਾਝੁ ਨ ਚੜਦਾ ਰੂਪੁ ।
ਸਭੇ ਗਹਿਣੇ ਲਏ ਘੜਾਇ । ਸੋਖੀ ਗਹਿਣੇ ਆਖਿ ਸੁਣਾਇ—
ਪਿੱਪਲ ਵਤੇ, ਵਾਲੀ, ਨੱਥ । ਛੱਲੇ ਮੁੰਦੀਆਂ ਸੋਹਨ ਹਥ
ਜਾਬੇ ਮੁਰੀਦੇ ਬਾਜੂਬੰਦ, ਸਾਥ ਲਗੇ ਹਰੜਾਂ ਕੇ ਰੰਗ
ਪੰਚਮਣੀ ਗਲਿ ਭਈ ਜੰਜੀਰੀ । ਦਾਤਾਂ ਸਾਥ ਲਗਾਵਹੁ ਬੀੜੀ ।
ਜਥੋ ਬਰੋਜੇ ਲੇਖੇ ਜੋਖੇ ਗਹਿਣੇ ਪਹੁੰਚੇ ਚੂੜਾ ਨਾਹਿ
ਚੂੜਾ ਲਾਹਵੇ ਬਸੀ ਤਾਹਿ ।
ਚੂੜੇ ਨੇ ਭੇਜੇ ਅਲਾਨੂਰ1 ਖੰਡੀ2 ਚੀਰਾਈ ਹਜ਼ੂਰ
ਲਹੌਰੋਂ ਉਸਤਾਕਾਰੁ3 ਮੰਗਾਇਆ । ਚੂੜੇ ਉਪਰਿ ਹਟ ਰੰਗ ਚੜ੍ਹਾਇਆ
ਮ੍ਰਿਗ ਮਲਾਇਰ4 ਪੰਛੀ ਜਾਤ । ਕਹਣੈ ਕੀ ਕਛੁ ਨਾਹੀ ਬਾਤ
ਚਿੱਤੇ ਸ਼ੇਰ ਮ੍ਰਿਗ ਬਹੁਥੇਰੇ । ਬਾਘ ਬਘੇਲੇ ਸਹੇ ਘਨੇਰੇ
ਗੈਂਡਾ ਨੀਲਾ5, ਹਸਤੀ ਜਾਨ । ਸਿਮਰਨਹਾਰ ਬਡੇ ਭਗਵਾਨ
ਬੈਲ ਊਂਟ ਕਰਤੇ ਹੈ ਰੰਗ । ਭੈਂਸ ਪੂਤ6 ਕਰਤੇ ਹੈਂ ਜੰਗ
ਸੁਆਨ7 'ਲੂੰਬੜੀ ਬਹੁਤ ਮੰਜਾਰ8 । ਹੜ੍ਹਆ ਲਵੈ ਹਜ਼ਾਰ ਬਘਿਆੜ
ਖਚਰੇ ਗਿੱਦੜ ਕੇੜੇ ਦੇਖੇ, ਹਰਨ ਚਿੱਤੇ9 ਦੇਤੇ ਲਖੇ

ਚੌਪਾਇ10 ਕੀ ਨਾਹਿ ਸੁਮਾਰ । ਗਿਣੋ ਪੰਖੇਰੂ ਕਰੇ ਸ਼ੀਂਗਾਰ
ਬਾਜ਼ ਕਲਾਇਰ11 ਤਿੱਤਰ ਮੋਰ । ਬਾਸੇ, ਕੂਹੀਆਂ, ਸ਼ਿਕਰੇ, ਚਰਗ ਚਗੋਰ
ਹੰਸ ਭਲੇ ਹੈਂ ਚੁਗਦੇ ਮੋਤੀ । ਚਕਵੇ ਕਾਰਨ ਚਕਵੀ ਰੋਤੀ ।
ਢੀਂਗ, ਜੁਲਾਹੇ, ਧਰੀ ਬਨਾਇ । ਬਗੁਲਾ ਚੁਣ ਚੁਣ ਮਛਲੀ ਖਾਇ
ਹਾਥਿ ਚਮੂਣਾ ਸੋਹੇ ਬਾਤ । ਬੁਲਬੁਲ ਸੋਹਿ ਮਲੂਕਾਂ ਹਾਥਿ ।
ਲੌਂਗ ਲਾਇਚੀ ਔਰ ਜ਼ਿਪਾਰੀ । ਲਾੜ ਚੀ ਉਹਲੇ ਧਾਰਨ ਸਾਰੀ ।
ਜੋ ਕਛੁ ਲੋੜੇ ਕਾਮਨੀ, ਸੋ ਕਿਛੁ ਲੀਨਉਂ ਮੰਗ ।
ਜੋੜਾ ਘੋੜਾ ਦੇਇਕੇ ਤੇਉਰ ਲਾਈ ਅੰਗ । । ਤੇਉਰ ਸੰਪੂਰਣ ।

---

1 ਇਕ ਸ਼ਹਿਰ 2 ਦਦ ਖੰਡ 3 ਉਸਤਾਦ 4 ਇਕ ਜਾਨਵਰ 5 ਰੋਝ 6 ਸੰਢੇ
7 ਕੁੱਤਾ 8 ਬਿੱਲਾ 9 ਰਿੱਛ 10ਚਾਰ ਪੈਰਾਂ ਵਾਲੇ ਜਾਨਵਰ 11ਜਾਨਵਰਾਂ ਦੇ ਨਾਮ

# ਜਟ ਮੱਲ ਲਾਹੌਰੀ ਦੀ 'ਬਾਵਨੀ'

ਜੇਹਾ ਕਿ ਨਾਮ ਤੋਂ ਪਰਗਟ ਹੈ ਕਿ ਇਹ ਲਾਹੌਰ-ਵਾਸੀ ਕਵੀ ਸਤਾਰ੍ਹਵੀਂ ਸਦੀ ਵਿਚ ਹੋਇਆ । ਇਸ ਦੀਆਂ ਚਾਰ ਪੰਜ ਰਚਨਾਵਾਂ ਪ੍ਰਾਪਤ ਹਨ । ਜ਼ਿਆਦਾ ਪ੍ਰਸਿਧ 'ਗੋਰਾ ਬਾਦਲ ਕੀ ਬਾਤ'* ਨਾਮੀ ਕਾਵਿ ਰਚਨਾ ਹੈ; ਜਿਸ ਦੇ ੧੯ਵੀਂ ਸਦੀ ਵਿਚ ਕਿਸੇ ਹੋਰ ਲੇਖਕ ਵਲੋਂ ਕੀਤੇ ਗੱਦ-ਅਨੁਵਾਦ ਨੂੰ ਹਿੰਦੀ ਸਮਾਲੋਚਕਾਂ ਨੇ ਖੜੀ ਬੋਲੀ ਦੀ ਪੁਰਾਣੀ ਵਾਰਤਕ ਦਾ ਨਮੂਨਾ ਸਮਝਕੇ ਇਸ ਦੀ ਮਹੱਤਤਾ ਪਰਚਾਰੀ। ਦਰਅਸਲ ਜਟਮੱਲ ਨੇ ਤਾਂ 'ਗੋਰਾ ਬਾਦਲ ਕੀ ਬਾਤ' ਛੰਦਾਂ ਵਿਚ ਹੀ ਰਚੀ ਸੀ। ਬੀਰ-ਰਸੀ ਕਾਵਿ ਹੋਣ ਕਰਕੇ ਰਾਜਸਥਾਨ ਵਿਚ ਇਹ ਰਚਨਾ ਜ਼ਿਆਦਾ ਲੋਕ-ਪ੍ਰਿਆਰੀ ਹੋ ਗਈ ਤੇ ਇਸੇ ਪਰਸਿੱਧੀ ਕਾਰਣ ਇਸ ਦਾ ਵਾਰਤਕ ਅਨੁਵਾਦ ਹੋਇਆ । ਵਿਦਵਾਨਾਂ ਦੀ ਇਸ ਗ਼ਲਤ ਫਹਿਮੀ ਨੇ ਕਿ ਜਟਮੱਲ ਨੇ ਸਤਾਰ੍ਹਵੀਂ ਸਦੀ ਵਿਚ ਹੀ ਇਹ ਵਾਰਤਕ ਲਿਖੀ ਸੀ, ਕਰਤਾ ਦੇ

---

* ਰਾਜਸਥਾਨ ਦੇ ਦੋ ਬਹਾਦਰ-ਗੋਰਾ ਤੇ ਬਾਦਲ, ਅਲਾਉਦੀਨ ਖਿਲਜੀ ਨਾਲ ਜੰਗ ਕਰਦੇ ਸ਼ਹੀਦ ਹੋ ਗਏ ਸਨ । ਉਨ੍ਹਾਂ ਦੀ ਬੀਰ-ਕਥਾ ਹੀ ਇਸ ਦਾ ਮਜ਼ਮੂਨ ਹੈ ।

ਗੋਰਾ ਬਾਦਲ ਕੀ ਕਥਾ, ਸੂਰਾਂ ਅਧਿਕ ਸੁਹਾਇ ।
ਸੁਣਤਾਂ ਜਾਗਇ ਸੂਰਮਾ, ਆਣੰਦ ਅੰਗ ਨ ਮਾਇ ।੪੧।
ਪਢਤਿਆਂ ਨਵਨਿਧਿ ਪਾਈਅਹਿ, ਸੁਨਤਾਂ ਸਭ ਸੁਖ ਹੋਇ ।
ਜਟਮਲ ਜੰਪਤਿ ਗੁਨਿ ਜਨੋ, ਖਿਘਨ ਨ ਉਪਜਇ ਕੋਇ ।੪੪।

ਨਾਂ ਨੂੰ ਬਹੁਤ ਮਸ਼ਹੂਰੀ ਦਿਤੀ। ਇਸ ਤੋਂ ਇਲਾਵਾ ਕਵੀ ਦੀ ਰਚਨਾ 'ਪ੍ਰੇਮ ਬਿਲਾਸ ਪ੍ਰੇਮ ਲਤਾ' ਹੈ, ਜੋ ਕਿ 'ਗੋਰਾ ਬਾਦਲ ਕੀ ਬਾਤ' ਤੋਂ ਵੱਡਾ ਗ੍ਰੰਥ ਹੈ। ਇਸ ਵਿਚ ੨੯੫ ਸ਼ਿੰਗਾਰ ਰਸੀ ਕਥਾਵਾਂ ਹਨ। ਲਾਹੌਰ ਗਜ਼ਲ', 'ਝੀਂਗੋਰ ਗਜ਼ਲ 'ਇਸਤਰੀ ਗਜ਼ਲ' ਅਤੇ ਹੋਰ ਫੁਟਕਲ ਛੰਦ ਵੀ ਉਸ ਦੇ ਮਿਲਦੇ ਹਨ।

ਨਾਹਰ ਯਾ ਨਾਹੜ ਇਕ ਮਸ਼ਹੂਰ ਪਠਾਣੀ ਗੋਤ ਹੈ, ਕਈ ਪੁਰਾਣੇ ਕਿੱਸਿਆ ਵਿਚ ਵੀ ਇਸ ਗੋਤ ਦਾ ਜ਼ਿਕਰ ਮਿਲਦਾ ਹੈ। 'ਗੋਰਾ ਬਾਦਲ ਕੀ ਬਾਤ' ਵਿਚ ਕਵੀ ਨੇ ਆਪਣੇ ਬਾਰੇ ਇਤਨਾ ਹੀ ਇਸ਼ਾਰਾ ਕੀਤਾ ਹੈ ਧਰਮ ਸਿੰਹੁ ਦਾ ਪੁੱਤਰ, ਜ਼ਾਤ ਨਾਹੜ, ਨਾਂ ਜਟਮੱਲ—

'ਧਰਮ ਸੀਂਹ, ਕੌ ਨੰਦ, ਨਾਹਰ ਜਾਤ, ਜਟਮਲ ਨਾਉਂ,
ਤਿਨ ਕਹੀ ਕਥਾ ਬਣਾਇਕੇ, ਬਿਚ ਸੁੰਬਲਾ ਕੇ ਗਾਉਂ।'
'ਪ੍ਰੇਮ ਲਤਾ' ਚੌਪਈ ਵਿਚ ਕਥਨ ਹੈ —
'ਤਹਾਂ ਬਸਤ ਜਟਮਲ ਲਾਹੌਰੀ, ਕਰਨੇ ਕਥਾ ਸੁਮਤਿ ਤਸ ਦੌਰੀ।੯੪।

ਇਸ ਤੋਂ ਉਸ ਦੇ ਲਾਹੌਰ ਵਾਸੀ ਹੋਣ ਦੀ ਪੁਸ਼ਟੀ ਹੁੰਦੀ ਹੈ। ਇਸੇ ਤਰ੍ਹਾਂ ਕਵੀ ਨੇ 'ਲਾਹੌਰ ਗਜ਼ਲ' (੫੬ ਛੰਦ) ਵਿਚ ਵੀ ਲਾਹੌਰ ਦੀ ਚੰਗੀ ਪ੍ਰਸ਼ੰਸਾ ਕੀਤੀ ਹੈ।

'ਦੇਖਿਆ ਜਬ ਸ਼ਹਿਰ ਲਾਹੌਰ। ਬਿਸਰੇ ਸ਼ਹਿਰ ਸਗਲੇ ਔਰ।
ਰਾਵੀ ਨਦੀ ਨੀਚੇ ਵਹੇ। ਨਾਵਾਂ ਖੂਬ ਢਾਲੀ ਰਹੇ।੧।

ਬੋਲੇ ਬੱਤਕਾਂ ਬਗ ਤੀਰ। ਨਿਰਮਲ ਵਹੇ ਆਛਾ ਨੀਰ।
ਵਸਤੀ ਸ਼ਹਿਰ ਹੈ ਚੌਰਾਸ, ਬਾਹਰ ਕੋਸ ਗਿਰਦੀ ਵਾਸ।੨।

ਦੋਹਰਾ ਲਾਹਾਨੂਰ ਸੁਹਾਵਣਾ, ਦੇਖਿਆਂ ਹੋਤ ਅਨੰਦ,
ਕਵੀ ਜਟਮਲ ਬਰਨਣ ਕਰ, ਹੋਤ ਸੁਖ ਕੰਦ।੫੬।

ਸਾਨੂੰ ਪਤਾ ਹੈ 'ਗੋਰਾ ਬਾਦਲ ਕੀ ਬਾਤ' ਦਾ ਰਚਨ-ਕਾਲ, ਫੱਗਣ ਸੁਦੀ ੧੫, ੧੬੮੦ ਬਿਕਰਮੀ ਹੈ ਤੇ 'ਪ੍ਰੇਮ ਲਤਾ ਚੌਪਈ' ਦਾ ਭਾਦਰੋਂ ਸੁਦੀ ਚਾਰ, ੧੬੯੩ ਬਿਕਰਮੀ। ਸੋ ਅਸੀਂ ਇਨ੍ਹਾਂ ਸੰਮਤਾਂ ਤੋਂ ਇਹ ਅੰਦਾਜ਼ਾ ਕਰ ਸਕਦੇ

ਹਾਂ ਕਿ ਕਵੀ ਦਾ ਸਮਾ ਜਹਾਂਗੀਰ, ਤੇ ਸ਼ਾਹ ਜਹਾਨ ਦਾ ਜ਼ਮਾਨਾ ਹੈ। ਕਲਕੱਤੇ ਵਾਲੇ ਪੂਰਨ ਚੰਦ ਨਾਹਰ ਨੇ ਕਵੀ ਦੇ ਜੀਵਨ ਬਾਰੇ ਕਾਫ਼ੀ ਖੋਜ ਕੀਤੀ ਸੀ ਪਰ ਉਹ ਪ੍ਰਕਾਸ਼ਤ ਨਹੀਂ ਹੋ ਸਕੀ। ਸ੍ਰੀ ਅਗਰ ਚੰਦ ਨਾਹਟਾ ਬੀਕਾਨੇਰ ਨੂੰ ਕਵੀ ਜਟਮੱਲ ਦੀ ਲਿਖੀ 'ਬਾਵਨੀ' ਨਾਗਰੀ ਅੱਖਰਾਂ ਵਿਚ ਲਿਖੀ ਲੱਭੀ ਹੈ। ਇਸ ਤੋਂ ਪਤਾ ਲਗਦਾ ਹੈ ਕਿ ਕਵੀ ਸਾਹਿਤਕ ਪੰਜਾਬੀ ਦਾ ਵੀ ਚੰਗਾ ਮਾਹਰ ਸੀ।

ਜਿਸ ਤਰ੍ਹਾਂ ਕਵੀ ਬਾਰਾਂ ਮਹੀਨਿਆਂ ਜਾਂ ਦਿਨਾਂ ਦੇ ਆਸਰੇ ਕਵਿਤਾ ਕਰਦੇ ਹਨ,ਇਸੇ ਤਰ੍ਹਾਂ ਵਖੋ ਵਖਰੀਆਂ ਵਰਣਮਾਲਾਵਾਂ ਦੇ ਅੱਖਰਾਂ ਦੇ ਆਧਾਰ ਤੇ ਕਵਿਤਾ ਰਚਣ ਦਾ ਬੜਾ ਪੁਰਾਣਾ ਰਿਵਾਜ ਹੈ। ਦੇਵਨਾਗਰੀ ਲਿਪੀ ਦੇ 52 ਅੱਖਰ ਹਨ ਇਨ੍ਹਾਂ ਦੇ ਆਸਰੇ ਲਿਖੀ ਗਈ ਰਚਨਾ 'ਬਾਵਨੀ' ਕਹਾਉਂਦੀ ਹੈ। ਹਿੰਦੀ ਵਿਚ ਹੀਰਾਨੰਦ, ਭੋਜਕ ਕ੍ਰਿਸ਼ਨ ਦਾਸ, ਕ੍ਰਿਸ਼ਨ ਦਾਸ ਲੌਂਕਾ, ਜਿਨਰੰਗ ਸੂਰੀ, ਖਰਤਰ ਕੇਸ਼ਵ ਦਾਸ, ਜਿਨਰਸ, ਕਾਂਤੀ ਵਿਜਯ, ਧਰਮ ਸਿੰਹ, ਚਿਦਾਨੰਦ, ਲਛਮੀ ਵੱਲਭ, ਨੇਤਰੀ ਸਿੰਘ ਰਘੁਪਤ ਤੇ ਨਿਹਾਲ ਚੰਦ ਆਦਿ ਬਾਵਨੀਆਂ ਰਚਨਹਾਰ ਕਈ ਕਵੀ ਹੋਏ* । ਇਸ ਤੋਂ ਇਹ ਅਨੁਮਾਨ ਕਰਨਾ ਔਖਾ ਨਹੀਂ ਕਿ ਬਾਵਨੀਆਂ ਲਿਖਣ ਦਾ ਆਮ ਰਿਵਾਜ ਸੀ। ਪੰਜਾਬ ਅੰਦਰ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੋਣ ਕਰਕੇ ਕਬੀਰ ਸਾਹਿਬ ਤੇ ਗੁਰੂ ਅਰਜਨ ਜੀ ਦੀ ਬਾਵਨ ਅੱਖਰੀ ਖਾਸ ਪਰਸਿਧੀ ਰਖਦੀ ਹੈ। ਬਾਬਾ ਸਾਧੂਜਨ ਨੇ ਵੀ ਬਾਵਨ ਅੱਖਰੀ ਲਿਖੀ ਹੈ। ਗੁਰੂ ਨਾਨਕ ਸਾਹਿਬ ਨੇ ਪੰਜਾਬੀ ਵਿਚ, ਪੰਜਾਬੀ ਵਰਣ ਮਾਲਾ ਦੇ ਆਧਾਰ ਉਤੇ 'ਪਟੀ' ਨਾਮ ਦੀ ਰਚਨਾ ਰਚੀ ਅਤੇ ਫਿਰ ਅਜੇਹੀ ਰਚਨਾ ਗੁਰੂ ਅਮਰ ਦਾਸ ਜੀ ਨੇ ਵੀ ਕੀਤੀ। ਇਸ ਤੋਂ ਪਿਛੋਂ ਬਹੁਤ ਸਾਰੇ ਪੰਜਾਬੀ ਕਵੀਆਂ ਪੈਂਤੀਸ ਅੱਖਰੀ ਨਾਂ ਹੇਠ ਕਈ ਰਚਨਾਵਾਂ ਰਚੀਆਂ। ਚੂੰਕਿ ਮੁਸਲਮਾਨ ਕਵੀ ਆਮ ਤੌਰ ਤੇ ਫਾਰਸੀ ਲਿਪੀ ਵਿਚ ਪੰਜਾਬੀ ਕਵਿਤਾ ਲਿਖਦੇ ਸਨ, ਇਸ ਲਈ ਇਨ੍ਹਾਂ ਉਰਦੂ ਅੱਖਰਾਂ ਦੇ ਅਧਾਰ ਤੇ 'ਸੀਹਰਫੀਆਂ' ਲਿਖਣ ਦੀ ਪਰਿਪਾਟੀ ਪਾਈ। ਨਿਰੋਲ ਪੰਜਾਬੀ ਵਿਚ

---

* ਹਿੰਦੁਸਤਾਨੀ, ਇਲਾਹਾਬਾਦ, ਅਪਰੈਲ ੧੯੩੮ ਪੰਨਾ ੧੭੦-੭੧

ਹੁਣ ਤਕ ਦੋ ਕਵੀਆਂ ਦੀਆਂ ਹੀ ਬਾਵਨੀਆਂ ਮਿਲਦੀਆਂ ਹਨ, ਇਕ ਜੱਟਮੱਲ ਦੀ ਤੇ ਇਕ ਕਵੀ ਸਮਰੱਥ ਦੀ। ਬਾਵਨੀਆਂ ਘਟ ਲਿਖੇ ਜਾਣ ਦਾ ਕਾਰਣ ਇਹ ਜਾਪਦਾ ਹੈ ਕਿ ਪੰਜਾਬੀ ਲਿਖਣ ਲਈ ਇਥੇ ਨਾਗਰੀ ਲਿਪੀ ਦੀ ਵਰਤੋਂ ਘਟ ਹੁੰਦੀ ਰਹੀ ਹੈ। ਇਸ ਬਾਵਨੀ ਵਿਚ ਗਿਆਨ, ਵੈਰਾਗ ਤੇ ਸਦਾਚਾਰ ਦਾ ਉਪਦੇਸ਼ ਹੈ ਤੇ ਦੰਭ ਪ੍ਰਪੰਚ ਦਾ ਖੁਲ੍ਹ ਕੇ ਖੰਡਨ ਕੀਤਾ ਹੈ ਤੇ ਬੜੇ ਹੀ ਸੰਜਮ ਨਾਲ ਕਵੀ ਨੇ ਇਹ ਆਪਣੇ ਭਾਵ ਪ੍ਰਗਟਾਏ ਹਨ।

ਇਸ ਬਾਵਨੀ ਦਾ ਉਤਾਰਾ ਸਾਨੂੰ ਸ੍ਰੀ ਅਗਰਚੰਦ ਨਾਹਟਾ ਬੀਕਾਨੇਰ ਵਾਲਿਆ ਤੋਂ ਮਿਲਿਆ ਹੈ। ਇਹ ਪਹਿਲੇ, 'ਪੰਜਾਬੀ ਦੁਨੀਆ' ਪਟਿਆਲਾ (ਫਰਵਰੀ 1953) ਵਿਚ ਛਾਪੀ ਸੀ।

## ਬਾਵਨੀ ਕ੍ਰਿਤ ਜਟਮੱਲ ਲਾਹੌਰੀ

*ਓਅੰਕਾਰ ਆਪੇ ਹੀ ਆਪੇ, ਦਿਗਰਿ ਨਾ ਕੋਈ ਦੂਜਾ
ਜਾਨ ਰਬਾਬ ਰਗਾਂ ਸਭ ਤਾਰਾਂ, ਅਜਬ ਬਣਾਇਸੁ ਚੂਜਾ
ਵਜੈ ਵਾਉ ਅਵਾਜ਼ ਇਲਾਹੀ, ਜਟਮੱਲ ਸਮਝਣ ਮੂਜਾ
ਆਖਣ ਜੋਗ ਬਚਨ ਨਾ ਇਹ ਹੈ, ਸਮਝਣ ਅੰਮ੍ਰਿਤ ਕੂਜਾ। ੧।

ਨਾ ਕਰ ਤਕੱਬਰ ਥੀਉ ਤਾਲਬ, ਹਿਲ ਮਿਲ ਪਕੜਿ ਹਲੀਮੀ
ਬੂੰਦਹੁ ਜਿਨ ਕੀਤੇ ਬਨੀ ਆਦਮ, ਕਾਦਰ ਸੋਇ ਕਦੀਮੀ
ਕੁਦਰਤਿ ਦੇਖ ਸਿੰਜਾਣ ਕਰੀਮਾ, ਜਟਮੱਲ ਰਾਮ ਰਹੀਮੀ
ਖੋਜੀ ਹੋਇ ਖਬਰ ਸੋ ਪਾਵੈ ਫਲ ਵੀ ਲਹੈ ਫ਼ਹੀਮੀ ।੨। ਸੋਝੀਵਾਨ

---

* ਮੁਢ ਵਿਚ ਕਵੀ ਨੇ 'ਓਂਨਮੋ ਸਿਧੰ' ਦੇ ਪੰਜ ਅੱਖਰ ਲੈ ਕੇ ਪੰਜ ਛੰਦ ਰਚੇ ਹਨ।

ਮਨ ਮੁਖਨ ਸਾਹਿਬ ਤਉ ਮਿਲਸੀ, ਮਿਹਰ ਮਹਿਲ ਜਾਂ ਆਵੇ
ਗੁੱਸਾ ਕਹਿਰ ਗੁਮਾਨ ਤਕੱਬਰ, ਚਾਰੇ ਦਿਲੋਂ ਗਵਾਵੇ — ਅਹੰਕਾਰ
ਜੀਵਦਿਆਂ ਤੂੰ ਮਰਿਉ ਜਾਨੀ, ਜਾਨੋਂ ਆਪ ਵੰਞਾਵੇਂ
ਜਟਮੱਲ ਅਮਲ ਕਰੇ ਜਾਂ ਏਹੈ. ਤਾਂ ਇਹ ਪੀਰ ਪਰਾਵੈ । ੩ ।

ਸੱਤੇ ਸਾਇਰ ਫਿਰੇ ਸ਼ਹਿਰ ਸਭ, ਜਾਂ ਭੁੰਇ ਓੜਕ ਜਾਵੇ
ਨਾ ਕਰਨਾ ਸੋ ਕਰੇ ਕਦਾਂਹੀ, ਕੀਮਾਗਰੀ ਕਮਾਵੇ
ਲਿਖੈ ਕਨੂੰਨ ਬਾਧਾ ਲਹੈਸੁ, ਲਖ ਤਰਤੀਬ ਬਣਾਵੈ
ਜਟਮੱਲ ਕਰ ਸਬੂਰੀ ਸਾਬਰ. ਤਾਂ ਕਛੁ ਹਾਸਲ ਪਾਵੈ । ੪ ।

ਧਨੀ ਮਿਲਨ ਦੀ ਚਾਹ ਕਰੇ ਧਨ, ਖਿਜਮਤ ਪਕੜਿ ਖਸਮ ਦੀ
ਦੂਜਾ ਖਿਆਲ ਨ ਕਰ ਦਿਲ ਅੰਦਰ, ਇਹਾ ਰੀਤ ਰਸਮ ਦੀ
ਆਪਨੜੈ ਸ਼ਹੁ ਨਾਲ ਮੁਹੱਬਤਿ, ਤਨ ਮਨ ਪਾਕ-ਚਸ਼ਮ ਦੀ
ਜਟਮੱਲ ਲਹੈ ਸੁਹਾਗ ਤਡਾਨੂੰ, ਕੀਮਤ ਲਹੈ ਕਸਮ ਦੀ । ੫ ।

ਅਲਖ ਢੂੰਢੇਂਦਾ ਸਭ ਜਗ ਫਿਰਦਾ, ਤੀਰਥ ਭ੍ਰਮਿ ਭ੍ਰਮਿ ਆਵੈ
ਮੱਕਾ ਮੁਸਲਮਾਨ ਮਨੇਂਦੇ, ਹਿੰਦੂ ਗੰਗਾ ਜਾਵੈ
ਕਸਤੂਰੀ ਮਿਰਗ ਜਿਉਂ ਜਗ ਭੁਲਾ, ਖਬਰ ਨਾ ਕੋਈ ਪਾਵੈ
ਜਟਮੱਲ ਅਲਖ ਘਟੇ ਹੀ ਅੰਦਰ, ਬਾਹਰ ਵਾਦ ਬਤਾਵੈ । ੬ ।

ਆਪੇ ਅਲਖ ਆਪੇ ਹੀ ਆਦਮ, ਆਪ ਗੁਰੂ ਆਪ ਚੇਲਾ
ਆਪੇ ਗੁਲ ਆਪੇ ਹੀ ਭੌਰਾ, ਨਿਰਮਲ ਸਦਾ ਨਵੇਲਾ
ਆਪੈ ਤਖਤ ਕਰੇ ਪਾਤਸ਼ਾਹੀ, ਆਪ ਫਕੀਰ ਇਕੇਲਾ
ਜਟਮੱਲ ਜਗਤ ਬਣਾਈਸੁ ਬਾਜ਼ੀ. ਖਾਲਕ ਦੇ ਸਭ ਖੇਲਾ । ੭ ।

ਇਹ ਜਗ ਬਾਜ਼ੀ ਖਾਲਕ ਸਾਜੀ, ਬੈਠਾ ਦੇਖ ਤਮਾਸ਼ਾ
ਦੁਖ ਆਇਆਂ ਦਿਲਗੀਰੀ ਨਾ ਕਰ, ਸੁਖ ਆਇਆਂ ਤਜ ਹਾਸਾ

ਕਿਆ ਹੋਇਆ ਜੇ ਭਸਮ ਲਗਾਈ, ਕਿਆ ਜੋ ਪਹਿਰੈਂ ਖਾਸਾ
ਜਟਮੱਲ ਆਸ ਨਿਰਾਸ ਬਰਾਬਰ, ਤਾਂ ਰਹਿਸੀ ਖੁਸ਼-ਬਾਸ਼ਾ । ੮ ।

ਈਵੈ ਮੰਨ ਕਹਾਂ ਜਿਉਂ ਤੈਨੂੰ, ਜਿਉਂ ਪਾਵੈਂ ਸੁਖ ਭਾਈ
ਤੈਂਡਾ ਕੋਈ ਨਾ ਤੂੰ ਹੈਂ ਕਿਸ ਦਾ, ਦੋਸਤ ਦੁਸ਼ਮਨ ਕਾਈ
ਸਮਰਥ ਪ੍ਰੀਤ ਸਕਲ ਜਗਿ ਸਾਜੀ, ਜਟਮੱਲ ਬਾਤ ਬਤਾਈ
ਦੋਹਾਂ ਨੂੰ ਤੂੰ ਦੇਖ ਬਰਾਬਰ, ਤਜਹੁ ਬੈਰ ਨਿ ਤਿਉ ਮਾਈ । ੯ ।

ਉਦਮ ਕਰਨਾ ਵਾਜਬ ਤੇਰਾ, ਸੋ ਤਉ ਸਰਪਰ ਕਰਨਾ
ਰਹੁ ਹੁਸ਼ਿਆਰ ਸਾਂਗ ਆਪਣੇ ਵਿਚ, ਪੰਥ ਸਮਝ ਪਗ ਭਰਨਾ
ਸੰਗਉਂ ਚੂਕਿਉਂ ਸ਼ੋਭ ਨਾ ਲੈ ਹੈਂ, ਲੋਕ ਰੀਤ ਥੈਂ ਡਰਨਾ
ਜਟਮੱਲ ਗੂੰਗ ਬਿਹਾਝੂ ਗਹਿਲਾ, ਲਾਲ ਨਿਜ਼ਰ ਕਿਆ ਧਰਨਾ । ੧੦ ।

ਊਚਾ ਚੜ੍ਹਨਾ ਖਰਾ ਦੁਖਾਲਾ, ਪਉੜੀ ਬਾਝੋਂ ਆਣੈ
ਜਾਂ ਹਲ ਵਾਹੀ ਬੀਜ ਵਿਚ ਪਾਏ, ਕਰਸੁ ਕਿਆਰੇ ਜਾਣੈ
ਪਾਣੀ ਦੇ ਭਰਵਾਸੇ ਖੇਤੀ, ਤਾਂ ਲੁਣੀ ਚਾਹ ਦਾਣੇ
ਜਟਮੱਲ ਬਾਝੁ ਕਮਾਈ ਕੀਤਿਆਂ, ਕਿਉ ਸਾਹਿਬ, ਪਹਿਚਾਣੈ । ੧੧ ।

ਰਿਣ ਇੰਦਰੀ ਜੀਤਣ ਕਾ ਪੂਰਾ, ਸੋ ਨਰ ਸੂਰ ਕਹਾਵੈ
ਦਲ ਦਿਠਾਂ ਜੋ ਦਹਿਲੇ ਨਾਹੀਂ, ਉਮੰਗਿ ਰਿਣੰਗਨ ਆਵੈ
ਫੌਜਾਂ ਦੇਖ ਫਿਰੈ ਨਹੀਂ ਪੀਛੇ ਜਗ ਸਾਰਾ ਜਸ ਗਾਵੈ
ਜਟਮੱਲ ਮਨ ਜੀਤਨ ਕਾ ਸੂਰਾ, ਸੋ ਨਰ ਸਾਹਿਬ ਭਾਵੈ । ੧੨ ।

ਰੀਝੈ ਸੋ ਜੋ ਰਸੀਆ ਹੋਵੇ, ਰਸੁ ਸਾਹਿਬ ਦੀ ਜਾਣੈ
ਅਣਰਸੀਆ ਨਰ ਕਿਵੈਂ ਨਾ ਰੀਝੈ, ਜੇ ਲਖ ਬੇਦ ਬਖਾਣੈ
ਆਸ਼ਕ ਬਾਝੁ ਇਸ਼ਕ ਦੀ ਪਉੜੀ, ਫਾਸਕ ਕਉਣ ਪਛਾਣੈ
ਜਟਮੱਲ ਰਸੀਏ ਰਾਮ ਪਿਆਰੇ, ਸਾਹਿਬ ਦੇ ਮਨ ਭਾਣੈ । ੧੩ ।

ਲਿਖ ਲਿਖ ਥੱਕ ਰਹੀ ਲੋਕਾਈ, ਸੂਤ੍ਰ ਪੁਰਾਣ ਕੁਰਾਣਾਂ
ਮਨ ਦੀ ਕੁਜਹਤਿ ਲਖਿਅਉ ਬਾਝੋਂ, ਦਰਸ ਦੀਵਾਨ ਦੁਰਾਨਾ
ਪੜਿਆਂ ਮਿਲੈ ਪਰਵਿਦਗਾਰ ਕਿਉਂ, ਜੈਂ ਘਟ ਪਾਪ ਪਰਾਣਾ
ਜਟਮੱਲ ਜਾਂ ਢੁਲ ਪਾਣੀ ਥੀਸੀ, ਲਹਿਸੀ ਰੋਜ਼ ਦੁਰਾਣਾ । ੧੪ ।

ਲੀਜੈਗਾ ਇਕ ਦਿਨ ਸਰਪਰ ਤੂੰ, ਕਾਲ ਫਿਰੈ ਸਿਰੇ ਉਤੇ
ਜੇ ਕੋ ਦਿਨ ਏਵੈ ਇਹ ਜਾਸੀ ਅਮਲ ਕਮਾਉ ਸੁਪਤੇ
ਦਰਦੀ ਥੀ ਨਾ ਦੁਖਾਇ ਕਿਸੈ ਨੂੰ, ਜਉ ਹੋਵੈ ਤਉ ਸੁਤੈ
ਜਟਮੱਲ ਜਿਨ੍ਹਾਂ ਨਰ ਬੁਝ ਜਾਤਾ, ਸੋ ਨਰ ਨਹੀਂ ਵਿਗੁਤੇ । ੧੫ ।

ਏਕ ਏਕ ਨਾ ਦੂਜਾ ਕੋਈ, ਸਾਹਿਬ ਕਰਤਾ ਸੋਈ
ਰਾਮ ਰਹੀਮ ਕਰੀਮਾਂ ਜੇ ਸੋ, ਸਹਸ ਨਾਮ ਜੋ ਹੋਈ
ਪਰ ਸੁ ਕਿਸੇ ਨਾ ਪਾਇਆ ਪਰਗਟ, ਢੂੰਢਿ ਰਹੀ ਸਭ ਸੋਈ
ਜਟਮੱਲ ਆਪ ਨਿਵਾਤਿਆਂ ਬਾਝੋਂ, ਕਾਦਰ ਲਹੈ ਨਾ ਕੋਈ । ੧੬ ।

ਓਹੋ ਸੋਉ ਇਲਾਹੀ ਏਕੋ, ਸਾਚਾ ਸਿਰਜਣ ਹਾਰਾ
ਤੇਰਾ ਫਿਕਰ ਸਭੋ ਹੀ ਤਿਸ ਨੋ, ਤਿਸ ਦਾ ਤੂੰ ਵਣਜਾਰਾ
ਖਿਲਕਤ ਦੀ ਸੋ ਖਬਰ ਕਰੇਸੀ, ਉਸੇ ਦੇ ਸਿਰਿ ਭਾਰਾ
ਜਟਮੱਲ ਟੇਕ ਧਰੈਂ ਸਾਹਿਬ ਤੈਂ, ਤਾਂ ਪਾਵੈ ਸੁਖ ਸਾਰਾ । ੧੭ ।

ਐ ਉਨਮਾਨ ਦੇਇਲੀ ਸਭਾ, ਦੇਖਿ ਨਾ ਕੋਈ ਆਇਆ
ਦੋਜ਼ਕ ਬਹਿਸ਼ਤ ਸਵਾਰ ਕਿਤੇਬਾਂ, ਲਿਖ ਲਿਖ ਜਮ੍ਹਾਂ ਦਿਖਾਇਆ
ਆਗੈ ਪੀਛੈ ਏਹੀ ਮੂਰਤ, ਇਸੈ ਦਾ ਸਭ ਗਾਇਆ
ਜਟਮੱਲ ਗੁੰਗੇ ਦੇ ਗੁੜ ਵਾਂਗੈ, ਕੂਕਤ ਕਿਸੇ ਸੁਣਾਇਆ । ੧੮ ।

ਅੰਜਨ ਪਾਏ ਅਲਖ ਜੋ ਥੀਵੈ, ਸੂਰਤ ਚੁਰਸ ਬੁਰਸ ਦੀ
ਉਡੇ ਆਗਾਸ ਖਬਰ ਜੇ ਆਣੈ ਪਲ ਵਿਚ ਅਰਸ਼ ਕੁਰਸ਼ ਦੀ

ਕਿਆ ਹੂਆ ਜੋ ਬੂਝਨ ਲਗਾ, ਅੰਦਰ ਬਾਤ ਦੂਰਸ ਦੀ
ਜਟਮੱਲ ਦੇਸ ਸਭੋ ਦੀਵਾਨਾ, ਖਬਰ ਪਰਾ ਨ ਪੁਰਸ ਦੀ । ੧੯ ।

ਕਥਲ ਹੋਰ ਨਾ ਕਰ ਦਿਲਗੀਰੀ, ਕਰਸੀ ਜੋ ਉਸ ਕਰਨਾ
ਤੇਰਾ ਕੀਤਾ ਕੁਝ ਨਾ ਹੋਸੀ, ਤਾਂ ਕਿਆ ਹੰਭਲਾ ਭਰਨਾ
ਲਿਖੇ ਕਿਤੋ ਨ ਬਾਧਾ ਘਾਟਾ, ਤਾਂ ਕਿਆ ਝੂਰ ਝੂਰ ਮਰਨਾ
ਜਟਮੱਲ ਸੁਖਨ ਸੰਭਾਲੋ ਏਹੋ, ਸਮਝ ਸੰਤੋਖ ਸੁਧਰਨਾ । ੨੦ ।

ਖਬਰਦਾਰ ਰਹੁ ਖਾਲਕ ਸੰਦਾ, ਖਿਜਮਤਿ ਨ ਪਉ ਖਾਲੀ
ਹਰਦਮ ਹਾਜ਼ਰ ਹਾਸਲ ਪਾਵੈ, ਦਰਗਹਿ ਹੋ ਲਉਬਾਲੀ
ਅਦਲੋਂ ਫਦਲ ਕਰੈ ਸੁ ਪਾਲਕ; ਦਰ ਸਾਹਿਬ ਹੈ ਖੁਸ਼ ਖਿਆਲੀ ਮਿਹਰ
ਜਟਮੱਲ ਰੇ ਖਿਜਮਤ ਕੀਏ ਲਹੈਂ, ਲਾਲਨ ਕੇਰੀ ਲਾਲੀ । ੨੧

ਗਰਬ ਨਾ ਕਰ ਵੈ ਆਦਮ ਗਹਿਲਾ, ਦਮ ਦਾ ਕਿਆ ਭਰਵਾਸਾ
ਗਣੇ ਦਿਹਾੜੇ ਮੁਹਲਤਿ ਮਿਲੀ ਆ, ਦਿਨ ਦਸ ਗਾਵਲ ਵਾਸਾ
ਕਰ ਘਿੰਨ ਜੋ ਕੁਝ ਕਰਨਾ ਈ, ਨਾ ਰਹੁ ਮੂੜ ਵਿਧਾਸਾ
ਜਟਮੱਲ ਬਾਜ਼ ਬਟੇਰੇ ਵਾਂਗੂੰ, ਕਰਸੀ ਕਾਲ ਤਮਾਸ਼ਾ । ੨੨ ।

ਘਣਾ ਘਣਾ ਸਮਝਾਇਆ ਤੁਹਨੂੰ, ਭੀ ਸੋ ਮੂੜ੍ਹ ਨਾ ਬੂਝੈ
ਰਹੈ ਨਾ ਕਰਦਾ ਅਮਲ ਭਲੇਰੇ, ਸਿਰ ਤੇ ਕਾਲ ਨ ਸੂਝੈ
ਤਿਲ ਭਰ ਯਾਦ ਕਰੈ ਨਹੀਂ ਤਿਸ ਨੂੰ, ਆਇਆ ਮੰਝਇ ਲੂਝੈ
ਜਟਮੱਲ ਕਰੈ ਕਮਾਈ ਚੰਗੀ, ਤਾਂ ਇਹ ਮੂਲ ਨਾ ਉਝੈ । ੨੩ ।

ਨਾਂਉ ਨਾ ਛੋਡਹੁ ਨਿਮਖ ਤੂੰ ਤਿਸਦਾ, ਜਿਸ ਇਹ ਕੀਆ ਤਮਾਸ਼ਾ
ਖਾਕ ਬਾਦ ਜਲ ਆਤਸ਼ ਮਿਲ, ਮਹਲ ਬਣਾਈਆ ਸੁ ਖਾਸਾ
ਵਿਚ ਰੂਵਨਾਹ ਧਰਜਿ ਰੁਸ਼ਨਾਈ, ਤੇਲ ਨਾ ਤਿਸ ਦਾ ਮਾਸਾ
ਜਟਮੱਲ ਕੁਦਰਤਿ ਦਾ ਕਿਆ ਲਹੀਏ, ਹੈ ਹੈਰਾਣੀ ਹਾਸਾ । ੨੪ ।

ਚਾਹ ਕਰੈਂ ਜੇ ਖਸਮ ਮਿਲਨ ਦੀ, ਹੱਕ ਹਕੀਕਤ ਰਹਿਣਾ
ਰਤ। ਨਾ ਰੰਚ ਦੋਸ਼ ਦੁਸ਼ਮਨ ਦਿਉ, ਵਾਟ ਸ਼ਹਿਰ ਦੀ ਵਹਿਣਾ
ਸਭਨਾਂ ਮਹਲਾਂ ਵਿਚ ਵਸੇ ਸ਼ਹੁ, ਬਾਹਰ ਨਾ ਉਸ ਬਹਿਣਾ
ਜਟਮੱਲ ਸਾਹਿਬ ਨਫ਼ਰ ਬਰਾਬਰ, ਜਾਣੈ ਬਾਝੁ ਨਾ ਲਹਿਣਾ । ੨੫ ।

ਛਲ ਕਰ ਛੈਲ ਨਾ ਛਲੀਐ ਕਿਸ ਨੂੰ, ਸਭ ਸਾਹਿਬ ਦੀ ਸਾਜੀ
ਹਿਕਥੈ ਘੋੜੈ ਚੜ੍ਹ ਕਰ ਚਲਿਆ, ਹਿਕ ਥੈ ਰੋਇਆ ਪਾਜੀ
ਹਿਕਥੈ ਤਖਤ ਕਰੈ ਪਾਤਸ਼ਾਹੀ, ਹਿਕ ਥੈ ਰਈਅਤ ਰਾਜ਼ੀ
ਜਟਮੱਲ ਸਭਨਾਂ ਅੰਦਰ ਸਾਹਿਬ. ਕਿਸ ਨੂੰ ਕਰਾਂ ਨਿਰਾਜ਼ੀ । ੨੬ ।

ਜਲ ਦੀ ਜਾਇ ਕਰੈ ਥਲ ਜਲ ਮੈਂ, ਥਲ ਜਲ ਕਰੈ ਜੇ ਭਾਵੈ
ਲੱਖਹੁ ਕੱਖ ਕਰੈ ਜੇ ਭਾਵਸਿ, ਕਖਹੁੰ ਲਖ ਕਰਾਵੈ
ਪਾਤਸ਼ਾਹ ਕੂੰ ਦੇਹੁ ਫਕੀਰੀ, ਛੱਤ੍ਰ ਫਕੀਰ ਧਰਾਵੈ
ਜਟਮੱਲ ਉਲਟ-ਪੁਲਟ ਸਾਹਿਬ ਦੀ, ਪਾਰ ਨਾ ਕੋਈ ਪਾਵੈ । ੨੭ ।

ਝੁਰਦੇ ਪਰਬਤ ਮਰਨੇ ਕੋਲੋਂ, ਆਖਰ ਧਰਤੀ ਪੜ੍ਹਣਾ
ਗਾਫਲ ਬੰਦਾ ਜਾਣੈ ਨਾਹੀਂ, ਦਾਇਮ ਦੁਨੀ ਨ ਹੋਣਾ
ਦਿਹੁ ਦਿਹੁ ਨੇੜੇ ਥੀਵਨ ਦਿਹਾੜੇ, ਚਉਰਾਸੀ ਲਖ ਭਉਣਾ
ਜਟਮੱਲ ਚੇਤ ਕਹਾਂ ਹਉਂ ਤੈਨੂੰ, ਬੇਗਮ ਹੋਇ ਨਾ ਸਉਣਾ । ੨੮ ।

ਦਾਨੂ ਕਰੈ ਕਮਾਈ ਬੰਦਾ, ਤਾਂ ਸਾਹਿਬ ਮਨ ਭਾਵੈ
ਖਿਜਮਤ ਕਰੈ ਖਸਮ ਦੀ ਖਾਸੀ, ਵਜਹੁ ਭੀ ਦੂਣਾ ਪਾਵੈ
ਕਮ-ਖਿਜਮਤ ਕਿਉਂ ਲਹਿਣ ਮਹਲ ਨੂੰ, ਸਾਹਿਬ ਨਾ ਮੂੰਹ ਲਾਵੈ
ਜਟਮੱਲ ਖਿਜ਼ਮਤਦਾਰ ਖਸਮ ਦਾ, ਤਾਂ ਸੁੰ ਕੇਹੇ ਦਾਵੈ । ੨੯ ।

ਟਲੈ ਜੋ ਦੇਖ ਪਰਾਈ ਨਾਰੀ, ਸੋ ਨਰ ਕਿਵੈ ਨਾ ਖਿੜਨੀ
ਖੁਸ਼ਬੂਈ ਸਾਰੇ ਜਗ ਅੰਦਰ, ਬਾਗ ਇਵੈਂ ਹੀ ਖਿੜਸੀ

ਔਰ ਕਮਾਈ ਜੰਗ ਵਿਚ ਜੈਤੀ, ਸਾੜੇ ਸੇਤੀ ਬਿਤਸੀ
ਜੱਟਮਦ ਸਾਂਢਾ ਰਖਣਹਾਰਾ, ਬਾਗ਼ ਜਿਵਾਂਹੀ ਖਿੜਸੀ। ੩੦।

ਠੱਗ ਸੋਈ ਜੋ ਮਨ ਕੂੰ ਠਗੈ, ਠੱਗ ਕਰ ਸ਼ਹੁ ਨੋ ਆਣੈ
ਰਾਹੋਂ ਪੁਠੈ ਜਾਣ ਨਾ ਦੇਵੈ, ਸਿਧਾ ਰਾਹ ਸਿਞਾਣੈ
ਮਨ ਵਸ ਕੀਤਿਆਂ ਜਗ ਵਸ ਕੀਤਾ, ਸ਼ਾਸਤ੍ਰ ਵੇਦ ਵਖਾਣੈ
ਜਟਮੱਲ ਮਨ ਮਤਵਾਲਾ ਹਾਥੀ, ਅੰਕੁਸ ਮੂਲ ਨਾ ਜਾਣੈ। ੩੧।

ਡਰ ਡਰ ਸਭ ਮੂਈ ਲੋਕਾਈ, ਜੈਂ ਡਰ ਭੇਦ ਨਾ ਲੱਧਾ
ਤੋਤੇ ਨਲਨੀ ਆਪ ਬਿਠੂਤੀ, ਮਨ ਵਿਚ ਜਾਣੈ ਬੱਧਾ
ਜਉਂ ਛੋੜੀ ਤਾਂ ਛੁਟਾ ਢੁੱਕਾ, ਮਨ ਦੈ ਫੇਰ ਵਿਰੁਧਾ
ਜੱਟਮਲ ਸਮਝੈ ਸ਼ੇਰ ਸਭੋ ਹੀ, ਅਣਸਮਝੈ ਡਰ ਦੱਧਾ। ੩੨। ਸਾੜਿਆ

ਢੂਲ ਮਿਲ ਦਿਲ ਨਾ ਕਰ ਕਿਆ ਢੂੰਢੇ, ਅੰਦਰ ਮਹਿਲ ਇਲਾਹੀ
ਬਾਹਰ ਢੂੰਢ ਰਹੀ ਬਹੁਤੇਰੀ, ਕਹੀਂ ਨਾ ਲੱਧਾ ਤਾਹੀਂ
ਅੰਦਰ ਆਵਣ ਖਰਾ ਦੁਖਾਲਾ, ਆਖਣ ਸੌਖਾ ਆਹੀ
ਜੱਟਮਲ ਕਿਸੈ ਦੁਖਾਵੈ ਨਾਹੀਂ, ਤਾਂ ਪਾਵੈ ਖੁਦ ਖੁਦਾਹੀ। ੩੩।

ਨਾ ਇਹ ਮਰੈ ਨਾ ਆਵੈ ਜਾਵੈ, ਅਮਰ ਅਖੰਡਤ ਧਾਰਾ
ਆਪੇ ਆਪ ਨਹੀਂ ਕੋ ਦੂਜਾ, ਘਟਿ ਘਟਿ ਕੀਆ ਪਸਾਰਾ
ਇਕ ਉਤਾਰੈ ਦੂਜੇ ਪੱਸੈ, ਜਾਮੇ ਪਹਿਰਣਹਾਰਾ
ਜੱਟਮਲ ਖਲਕ ਜਾਣੈ ਇਹ ਮਰਦਾ, ਮੂਰਖ ਲੋਕ ਵਿਚਾਰਾ। ੩੪।

ਤਾਲਬ ਸੋ ਜੋ ਤਲਬ ਨਾ ਛੋੜੈ, ਇਕ ਇਸ ਸਾਹਿਬ ਕੇਰੀ
ਨਿਮਖ ਨਿਮਖ ਵਿਚ ਨਾਉਂ ਸੰਮਾਲੈ, ਹਰ ਦਮ ਸੰਝ ਸਵੇਰੀ
ਸੁਤਿਆਂ ਜਾਗਦਿਆਂ ਉਠ ਬੈਠਿਆ, ਚਲਦਿਆਂ ਭੀ ਸੈਂ ਫੇਰੀ
ਜਟਮੱਲ ਨਾਉਂ ਨਾ ਛੋੜ ਖਸਮ ਦਾ, ਮੰਨਿ ਸੀਖ ਤੂੰ ਮੇਰੀ। ੩੫।

ਥਲ ਜਲ ਜੰਗਲ ਢੂੰਢ ਢੂੰਢੇਂਦੀ, ਹੀਰ ਸਿਆਲੀ ਸੋਈ
ਦਿਲ ਵਿਚ ਉਸ ਦੇ ਰਾਂਝਣ ਵਸੈ, ਦਿਸਤ ਨਾ ਦੂਜਾ ਕੋਈ
ਧਰਸੁ ਉਤਾਰ ਧਰਮ ਦਾ ਪਰਦਾ, ਮੂੰਹ ਤਉ ਲੱਥੋ ਲੋਈ
ਜਟਮੱਲ ਰਾਂਝਣ ਰਾਂਝਣ ਕਰਦੀ, ਹੀਰ ਭਿ ਰਾਂਝਣ ਹੋਈ । ੩੬ ।

ਦਿਲ ਦਰਵੇਸ਼ ਨਾ ਥੀਵੇ ਜਾਂ ਜਾਂ, ਤਾਂ ਕੂੜੀ ਦਰਵੇਸ਼ੀ
ਭਸਮ ਲਗਾਏ ਉਤਾਰੇ ਕਪੜਾ, ਨਗਨ ਫਿਰੈ ਬਹੁ ਵੇਸੀ
ਮੂੰਡ ਮੁੰਡਾਇ ਮੂੰਹੋਂ ਨਾ ਅਲਾਵੈ, ਧਰ ਤਜ ਹੋਇ ਬਿਦੇਸ਼ੀ
ਜਟਮੱਲ ਦੰਭਨ ਹਾਥ ਨਾ ਆਵੈ, ਭੇਸੇ ਸੋ ਨਾ ਲਹੇਸੀ । ੩੭ ।

ਧੰਧੈ ਜਗਤ ਸਭੋ ਹੀ ਮੂਠਾ, ਕਿਸੀ ਨਾ ਮੁੱਠਾ ਧੰਧਾ
ਸਿਰ ਤੇ ਕਾਲ ਫਿਰੈ ਸਿਰ ਚਾਈ, ਮੂਲ ਨਾ ਦੇਖੈ ਅੰਧਾ
ਮੇਰੀ ਮੇਰੀ ਕਰਦਾ ਮੂਰਖ, ਭਾਰ ਭਰੇਂਦਾ ਬੰਧਾ
ਜਟਮੱਲ ਚਾਂਵ ਦਿਆਂ ਦੁਖ ਲਹਿਸੀ, ਧਰਸੀ ਕੋਈ ਨਾ ਕੰਧਾ । ੩੮ ।

ਨਾ ਉਹ ਲਾਲ ਜ਼ਰਦ ਜ਼ੰਗਾਲੀ, ਸਬਜ਼ ਸੁਪੇਦ ਨਾ ਕਾਲਾ
ਨਾ ਉਹ ਜਵਾਨ ਨਾ ਅੱਧਖੜ ਲਹੀਐ, ਨਾ ਉਹ ਬਿਰਧ ਨਾ ਬਾਲਾ
ਪੀਰ ਪੈਂਕੰਬਰ ਸਾਧੂ ਸਾਦਕ, ਕਹੀਂ ਨਾ ਰੂਪ ਬਿਖਾਲਾ
ਜਟਮੱਲ ਅਲਖ ਲਖੰਦਿਆਂ ਅੱਖੀਂ, ਗਿਆਨ ਗਰੀਬੀ ਵਾਲਾ । ੩੯ ।

ਪਾਰ ਪਵੈ ਜੋ ਪੂਰਾ ਹੋਵੇ, ਤਰਣੈ ਦੀ ਕਲ ਜਾਣੈ
ਕਰਣ ਕਰਾਵਨਹਾਰਾ ਕੋਈ, ਆਪਣ ਸਿਰ ਤੇ ਠਾਣੈ
ਮੰਨੇ ਕਰਮ ਸੋ ਦੇਣੇਂ ਥੀਸੇ ਨਿਭਾਗੇ ਤਉ ਅਣਭਾਣੈ
ਜਟਮੱਲ ਪਾਣੀ ਬਣ ਜੋ ਵਗੈ, ਰਈਅਤ ਸੋ ਸੁਖ ਮਾਣੈ । ੪੦ ।

ਫਲ ਪਾਵੈ ਜੋ ਖੈਰ ਫਲਾਏ, ਸਦਾ ਰਹੇ ਖੁਸ਼ ਬਾਸ਼ਾ
ਉਸ ਦੇ ਕੀਤਿਆਂ ਵਿਚ ਰਹੁ ਰਾਜ਼ੀ, ਏਵਸੁ ਜੇਹਾ ਪਾਸਾ

ਸੋ ਕਰਸੀ ਜੋ ਕੁਝ ਕਰੇਸੀ, ਉਸੇ ਤੈਂ ਭਰਵਾਸਾ
ਜਟਮੱਲ ਔਰ ਨਾ ਧਰ ਦਿਲ ਅੰਦਰ, ਇਹੋ ਬੜਾ ਤਮਾਸ਼ਾ । ੪੧ ।

ਬਹੁਤ ਬਹੁਤ ਕਰਦਾ ਬੰਦਾ, ਹੁਲ ਕਿਹਾ ਲਗਵਾਇਆ ਹੁੱਲੜ, ਸ਼ੋਰ
ਦਿਤਿਆਂ ਬਾਝ ਨ ਲਾਭੈ ਦੁਨੀਆ, ਜਾਂ ਦੀਆ ਸੋ ਪਾਇਆ
ਚੀਣਾ ਰਾਹੁਣ ਵਾਲਿਆਂ ਦੇਖੋ, ਚਾਵਲ ਕਹੀਂ ਨ ਚਾਇਆ
ਜਟਮਲ ਛਲ ਕੀਤਿਆਂ ਕਿਆ ਹੋਵੈ, ਲਹਿਸੀ ਅੰਤ ਕਮਾਇਆ । ੪੨ ।

ਭਰਵਾਸਾ ਕੁਝ ਨਹੀਂ ਤਿਸ ਦਾ, ਜੋ ਕੁਝ ਹੈ ਦੁਨੀਆਵਾ
ਮਾਲ ਮਿਲਖ ਪਾਤਸ਼ਾਹੀ ਪੋਸ਼ਸ਼, ਵਾਰੀ ਜ਼ੋਰ ਭਰਾਵਾਂ
ਰਹਿਸੀ ਨਾ ਸਭ ਥੀਸੀ ਫਾਨੀ, ਰਹਿਸੀ ਨਾਉਂ ਸਚਾਵਾ
ਜਟਮਲ ਤੈਂ ਸੁ ਛੋੜ ਮੁਹੱਬਤ, ਕਰ ਕੁਝ ਅਮਲ ਅਗਾਵਾ । ੪੩ ।

ਮੈਹਰ ਮਜਾਜ਼ਾਂ ਨਾਂਹੀ ਮਿਲਖ ਦਾ, ਤਾਂ ਤਾਂ ਬਾਹਰ ਉਝੈ
ਮੰਝੈ ਹੱਜ ਮੰਝੈ ਹੀ ਹਾਜੀ, ਮੰਝੈ ਮੱਕਾ ਸੁਝੈ
ਬਚਨ ਨਾ ਇਹ ਸਮਝਾਇਉ ਕਿਸ ਨੂੰ, ਰਖੈ ਜਾਗੈ ਗੁਝੈ
ਜਟਮਲ ਜਾਂ ਇਹ ਨ ਨਜ਼ਰਾ ਹੋਸੀ, ਕੀਮਤ ਆਪੈ ਬੂਝੈ । ੪੪ ।

ਯਾਦ ਕਰਹੁ ਦਿਨ ਰਾਤ ਤਿਸੈ ਨੂੰ, ਜਿਸ ਇਹ ਆਲਮ ਸਾਜੈ ਸੰਸਾਰ
ਕੋਈ ਤੋੜੈ ਕੋਈ ਫੋੜੈ, ਕੋਈ ਆਪ ਨਿਵਾਜੈ
ਇਕਨਾ ਨੂੰ ਪਾਤਸ਼ਾਹੀ ਦਿਤੀ, ਇਕ ਟੁਕਰ ਮੁਹਥਾਜੈ
ਜਟਮਲ ਸਾਹਿਬ ਦੈ ਕੀਤੇ ਸੁ, ਨਾ ਕੋਈ ਚਲਨਿ ਇਲਾਜੈ ।੪੫।

ਰਾਹ ਸਿਵਾਣੀ ਟੁਰੈ ਜੇ ਬੰਦਾ, ਕਦਮ ਨਾ ਪੁੜਨੀ ਕੰਡੇ
ਸਿੱਧੇ ਰਾਹ ਸੀਹਿਰੜਿਉਂ ਜਾਂਦਿਆਂ, ਦੁਸ਼ਮਨ ਧਾੜ ਨਾ ਦੰਡੇ
ਰਾਹੋਂ ਭੁਲਿਆਂ ਸ਼ਹਿਰ ਨਾ ਲਭੀਐ, ਲੋੜ੍ਹ ਸਭੋ ਹੀ ਭੰਡੇ
ਜਟਮਲ ਜਿਨ੍ਹਾਂ ਰਾਹ ਸਿਞਾਤਾ, ਸੇ ਨਰ ਕਿਹੀਂ ਨ ਖੰਡੇ । ੪੬।

ਲੱਖ ਕਰੋੜ ਮਿਲਨ ਜੇ ਸਿਆਣੇ. ਬਖ਼ਤ ਬਰਾਬਰ ਨਾਹੀ ਕਿਸਮਤ
ਠਾਣੇ ਤਖ਼ਤ ਕਰਨ ਪਾਤਸ਼ਾਹੀ; ਸਿਆਣੇ ਫਿਰਨਿ ਰਬਾਹੀ
ਪੰਡਤ ਪੜ੍ਹਨਿ ਖੜੋਤੇ ਬਾਹਰ, ਮੂਰਖ ਮਹਿਲਾਂ ਮਾਂਹੀ
ਜਟਮਲ ਇਹ ਬਖ਼ਤ ਦੀ ਬਾਜ਼ੀ, ਦੋਸ਼ ਨਾ ਦੇਹਿ ਕਿਸਾਹੀਂ । ੪੭ ।

ਵਾਤਹੁੰ ਆਖਣ ਖਰਾ ਸੁਖਾਲਾ, ਰਹਿਣੀ ਮੁਸ਼ਕਲ ਭਾਈ ਮੂੰਹੋਂ
ਆਖਣਹਾਰੇ ਲੱਖ ਸੁਣੀਂਦੇ, ਕਰਨੀ ਵਾਲਾ ਕਾਈ
ਜੇਹੀ ਕਹਿਣੀ ਤੇਹੀ ਰਹਿਣੀ, ਸੋ ਦਰਵੇਸ਼ ਖੁਦਾਈ
ਜਟਮਲ ਰਹਿਤਿਆਂ ਦੀ ਰੁਸ਼ਨਾਈ. ਕਹਿਤਿਆਂ ਬਾਦ ਬਕਾਈ । ੪੮ ।

ਸੰਭਲ ਆਪ ਨਾ ਵੰਞੇ ਭੁਲਾ ਵਾਗਾਂ ਮੋੜੇ ਆਣੈ
ਚਾਰ ਦਿਹਾੜੇ ਸਭ ਕੋ ਭੁਲਾ. ਪੀਰ ਪੈਕੰਬਰ ਸਿਆਣੇ
ਕਿਹੜਾ ਬਿਰਖ ਜੋ ਵਾਉ ਨਾ ਡੋਲਿਆ. ਪਿਰਮ ਨਾ ਕਉਣ ਖਿਲਾਣੇ
ਜਟਮਲ ਉਮਰ ਨਾ ਸਾਰੀ ਬਹੀਏ. ਕਰ ਕਰ ਭੀ ਪਛੁਤਾਣੈ । ੪੯ ।

ਖਾਤਰ ਰੰਜ ਨ ਕਰੋ ਕਿਸੈ ਦੀ; ਖਿਲਕਤ ਸਭ ਖਸਮ ਦੀ
ਸਭਨਾਂ ਨੂੰ ਤੂੰ ਦੇਖ ਬਰੋਬਰ, ਖੁਸ਼ ਭਰ ਨਿਜ਼ਰ ਚਸ਼ਮ ਦੀ
ਕਿਆ ਜੇ ਕੋਈ ਕੰਬਲ ਵਾਲਾ. ਕਿਆ ਪਾਵਣ ਪਸ਼ਮ ਦੀ
ਜਟਮਲ ਗਰਬ ਕਰੇਂ ਕਿਆ ਗਹੀਜੈ; ਢੇਰੀ ਅੰਤ ਭਸਮ ਦੀ । ੫੦ ।

ਸਾਚੀ ਸਿਖ ਕਹਾਂ ਹਿਕ ਤੈਨੂੰ; ਸੁਣ ਵੇ ਦੋਸਤ ਦਿਲ ਦਾ
ਪਾਹੁਨੜੇ ਦੇ ਚਲਣੈ ਸੰਦਾ; ਨਾ ਕਰ ਭਰੋਸਾ ਤਿਲ ਦਾ
ਮਿਹਰ ਮਿਹਰ ਕਰ ਮੂੰਹੋਂ ਪੁਕਾਰਸਿ, ਨਾ ਹੋਵੀ ਇਹ ਸਿਲ ਦਾ
ਜੱਟਮਲ ਬਾਤ ਮਿਠਾਵਿਉਂ ਘੋਲੇ, ਮਾਲਕ ਇਉਂ ਨਾ ਮਿਲਦਾ । ੫੧ ।

ਹੀਰਾ ਹਰਣ ਸੁ ਵਾਸ ਢੂੰਡੇਂਦਾ, ਫਿਰ ਫਿਰ ਆਵੈ ਦੂਰੀ
ਬਾਵਲ ਹੋਇਆ ਸੂੰਘੇਂਦਾ ਬੂਟੇ, ਖਬਰ ਨਾ ਪਾਵੈ ਪੂਰੀ
ਜਾਣੈ ਨਹੀਂ ਭਰਮ ਦਾ ਭੁੱਲਾ, ਅੰਦਰਿ ਮੰਝਿ ਕਥੂਰੀ            ਕਸਤੂਰੀ
ਜਟਮਲ ਜਾਂ ਇਹੁ ਆਪ ਸਿਵਾਣੈ, ਤਾਂ ਇਹ ਹੋਇ ਹਜ਼ੂਰੀ । ੫੨ ।

ਲੰਘਣ ਲਖ ਕਰੈ ਘਰਿ ਲਾਲਚ, ਪੜ੍ਹ ਪੜ੍ਹ ਲੋਕ ਸੁਣਾਵੈ
ਨਾਂਗਾ ਹੋਇ ਨਗਰ ਸਭ ਢੂੰਢੈ, ਅੰਗ ਭਬੂਤ ਬਣਾਵੈ
ਜਾਂ ਜਾਂ ਗਿਆਨ ਨ ਦੀਵਾ ਅੰਦਰ, ਤਾਂ ਕੁਝ ਨਜ਼ਰ ਨ ਆਵੈ
ਜਟਮਲ ਸਫਲ ਕਮਾਈ ਸਭਾ, ਗਿਆਨ ਸਮੇਤ ਕਮਾਵੈ । ੫੩ ।

ਖ਼ਾਲਕ ਰਾ ਤਿਸੈਂਦਾ ਖਾਸਾ; ਜੋ ਨਰ ਹੋਵੈ ਰਹਿਤਾ
ਕਿਆ ਹੋਇਆ ਜੇ ਥੀਆ ਕਵੀਸਰ; ਢਾਡੀ ਵਾਂਗੈ ਕਹਿਤਾ
ਆਪ ਨਾ ਸੂਰਾ ਲੋਕ ਲੜਾਏ; ਮਰਮ ਨ ਮੂਰਖ ਲਹਿਤਾ
ਜਟਮਲ ਸਾਹਿਬ ਸੋਈ ਲਹਿਸੀ, ਕਹਿਤ ਰਹਿਤ ਹੋਏ ਸਹਿਤਾ ।

—ਇਤਿ ਜਟਮਲ ਕ੍ਰਿਤ ਬਾਵਨੀ ਸੰਪੂਰਣ—

———

# ਸਮਰੱਥ ਦੀ 'ਬਾਵਨੀ'

ਸਮਰੱਥ ਸਤਾਰ੍ਹਵੀਂ ਸਦੀ ਦਾ ਕਵੀ ਹੈ ਜੋ ਕਿ ਲਹਿੰਦੇ ਦਾ ਵਸਨੀਕ ਸੀ ਪਰ ਇਹ ਕਿਸੇ ਕਾਰਣ ਰਾਜਸਥਾਨ ਵਲ ਪ੍ਰਸਥਾਨ ਕਰਕੇ ਸਾਧੂ ਹੋ ਗਿਆ ਸੀ। ਅਗਰ ਚੰਦ ਨਾਹਟਾ ਲਿਖਦੇ ਹਨ ਕਿ ਇਸ ੧੭੧੩ ਬਿ. ਨੂੰ ਜਿਨ ਚੰਦ੍ਰ ਸੂਰੀ ਤੋਂ ਜੈਨ ਦੀ ਦੀਖਿਆ ਲਈ ਤੇ ਨਾਮ 'ਮਤਿ ਰਤਨ' ਰਖਵਾਇਆ। ਫਿਰ ਜੈਨੀ ਸਾਧੂਆਂ ਵਿਚ ਮਿਲ ਜਾਣ ਕਰਕੇ 'ਸਮਯ ਮਾਣਿਕ' ਨਾਂ ਧਰਿਆ ਗਿਆ ਪਰ ਮਾਲੂਮ ਹੁੰਦਾ ਹੈ ਕਿ ਪਹਿਲਾਂ ਸਮਰਥ ਨਾਮ ਹੀ ਜ਼ਿਆਦਾ ਸਮਰਥਾਵਾਨ ਸਿਧ ਹੋਇਆ। ਆਪ ਕਾਫੀ ਅਰਸਾ ਜੈਨ ਸਾਧੂ ਹੋ ਕੇ ਪੰਜਾਬ ਤੇ ਸਿੰਧ ਵਲ ਵਿਚਰਦੇ ਰਹੇ ਤੇ ੧੭੭੦ ਬਿ. ਦੇ ਲਾਗੇ-ਚਾਗੇ ਪੰਜਾਬ ਵਿਚ ਹੀ ਕਿਤੇ ਦੇਹਾਂਤ ਹੋਇਆ।

ਲਿਖਤਾਂ ਤੋਂ ਪਤਾ ਲਗਦਾ ਹੈ ਕਿ ਆਪ ਸੰਸਕ੍ਰਿਤ ਦੇ ਚੰਗੇ ਵਿਦਵਾਨ ਸਨ। ਇਹ ਰਚਨਾਵਾਂ ਪ੍ਰਾਪਤ ਹਨ :—

੧) ਰਸਿਕ ਪ੍ਰਿਯਾ ਬ੍ਰਿਤੀ—ਕੇਸਵ ਦਾਸ ਦੀ 'ਰਸਿਕ ਪ੍ਰਿਯਾ' ਰਚਨਾ ਦੀ ਸੰਸਕ੍ਰਿਤ ਵਿਆਖਿਆ ਹੈ। ਇਹ ਸਿੰਧ ਕੰਢੇ ਜਾਲੀਪੁਰ ੧੭੫੫ ਬਿ. ਵਿਚ ਰਚੀ ਗਈ ਸੀ।

੨) ਰਸ ਮੰਜਰੀ—ਸ਼ਾਲਿਨਾਥ ਕ੍ਰਿਤ 'ਰਸ ਮੰਜਰੀ' ਦਾ ਭਾਸ਼ਾ-ਅਨੁਵਾਦ ਹੈ, ਜੋ ੧੭੬੪ ਬਿ. ਵਿਚ ਡੇਹਰੇ ਰਚਿਆ ਗਿਆ ਸੀ। ਇਸ ਦਾ ਇਕ ਉਤਾਰਾ ਸਟੇਟ ਆਰਕਾਇਵਜ਼ ਪਟਿਆਲਾ ਦੀ ਲਾਇਬ੍ਰੇਰੀ ਵਿਚ ਵੀ ਸੁਰਖਿਅਤ ਹੈ।

੩) ਰਾਜਸਥਾਨੀ ਬੋਲੀ ਵਿਚ ਮੱਲੀਨਾਥ ਦੀ ਜੀਵਨ-ਕਥਾ ਲਿਖੀ ਹੈ। ਇਹ ਬੰਨੂ ਦੇ ਸੱਕੀ ਪਿੰਡ ਵਿਚ ਰਚੀ ਗਈ ਸੀ।

(੪) ਬਾਵਨੀ, ਪੰਜਾਬੀ ਰਚਨਾ ਹੈ। ਇਹ ਖਰਤਰ ਗੱਛ ਦੇ ਅਚਾਰਯ ਸ਼ਾਖਾ ਦੇ ਭੰਡਾਰ ਤੋਂ ਸ੍ਰੀ ਅਗਰ ਚੰਦ ਨਾਹਟਾ ਨੇ ਨਕਲ ਕੀਤੀ ਸੀ ਤੇ ਉਨ੍ਹਾਂ ਦੀ ਕਾਪੀ ਤੋਂ ੧੯੫੨ ਈ. ਵਿਚ ਮੈਂ ਇਹ ਉਤਾਰਾ ਕੀਤਾ। ਰਚਨਾ ਸੋਹਣੀ ਹੈ। ਪੰਜਾਬੀ ਦੀ ਮਿਠਾਸ ਬਾਰੇ ਕਵੀ ਨੇ ਰਸਿਕ ਪੁਰਸ਼ਾਂ ਦੀ ਪ੍ਰਮਾਣੀਕ ਰਾਇ ਇਉਂ ਦਿਤੀ ਹੈ :—ਮਿਠੀ ਬਾਣੀ ਪੰਜਾਬੀ ਜਾਣੀਂ, ਰਸਿਕਾਂ ਦੇ ਮਨ ਮੰਨੀ।

## ਬਾਵਨੀ ਕ੍ਰਿਤ ਸਮਰਥ

ਓਅੰਕਾਰ ਜੋ ਅੱਖਰ ਉੜਦਾ, ਸੱਖਰ ਅਗਮ ਜੋਤਿ ਅਗਾਹੀ।
ਆਗਮ ਵੇਦ ਅਰੁ ਭੇਦ ਵਿਗਿਆਨਾ, ਸੱਭੋਹੈ ਨਿਜ ਮਾਹੀਂ।
ਅਨਾਦਿ ਅਨੰਦ ਅਲਖ ਸਰੂਪੀ, ਜੋ ਡਿਸੈ ਸਭ ਜਾਹੀਂ।
'ਸਮਰਥ' ਜਪਿ ਪਰਮੇਸ਼ਰ, ਏਹੋ, ਔਰ ਜੁ ਡੂਜਾ ਨਾਹੀ।੧।

ਨ ਕਰਿ ਤੂੰ ਮੰਦਾ ਕੰਮ ਕਡਾਹੂੰ, ਬੰਦਾ ਚੰਗਾ ਮੰਨੈ।
ਸਿਧਾ ਰਾਹ ਸਿਞਾਣ ਪਤਿਸ਼ਾਹੀ, ਉਪੁੱਠਾ ਕਿਤਕੂੰ ਬੰਨੈ।
ਕੀਤਿਆਂ ਬਾਝੁ ਨ ਲਹੈ ਕੋਈ, ਜੇ ਲੱਖ ਕਰੇ ਜਤੰਨੈ।
ਆਖਇ ਸਮਰਥ ਏ ਪਰਮਾਰਥ ਨਰ, ਭਵ ਲਾਹਾ ਘਿੰਨੈ।੨।

ਮਹਿਰ ਮਹਿਲ ਮੈਂ ਆਵਿ ਤੂੰ ਚੇਤਨ, ਜੇ ਕੋ ਸੁਖ ਤੂੰ ਚਾਹੇਂ।
ਰਾਜ਼ੀ ਥੀਸਨ ਜਗ ਸਭ ਕੋਈ. ਚਲਿਆ ਚੰਗੇ ਰਾਹੇ।
ਅਉਰਾਂ ਨੂੰ ਦੁਖ ਦਿਤਾ ਮੰਨੇ, ਮਧੁਕਰ ਚੇਤੀ ਨਰਕਿਹਿੰ ਧਾਹੈਂ।
'ਸਮਰਥ' ਜੇ ਪਰਮਾਰਥ ਸਾਧੈਂ, ਤਉ ਤੂ ਕਿਆ ਪਰਵਾਹੈਂ।੩।

ਸਿੱਧੀ ਕਿਰਿਆ ਕਰ ਤੂੰ ਕਾਈ, ਜੇ ਤੈਂ ਲੰਘੇਂ ਪਾਰਾ।
ਪਾਣੀ ਦੀਆਂ ਬੂੰਦਾਂ ਜਿਵੇਂ. ਪਾਰਾ ਇਹ ਸੰਸਾਰਾ। ਚਲਾਇਮਾਨ
ਮਨ ਬਚ ਕਾਇਆਂ ਬਸ ਕਰ ਆਪੇ, ਪਰਹਰ ਦੇ ਪਰ ਦਾਰਾ।
'ਸਮਰਥ' ਕਹੈ ਕਰਮ ਬਸ ਚੇਤਨ, ਚਲਦਾ ਕੋਇ ਨਾ ਚਾਰਾ।੪।

ਧਧਾ ਕਰਦਾ ਧਰਮ ਨਾ ਧਰਦਾ, ਫਿਰਦਾ ਮਾਇਆ ਜਾਲੈ ।
ਕੁਟੰਬ ਦੇ ਕਾਰਨ ਪਾਪੈਂ ਭਰਦਾ; ਭੂਲਾ ਪਿੰਡ ਨਾ ਭਾਲੈ ।
ਮਾਇਆ ਇਹ ਤਉ ਫਿਰਦੀ ਛਾਇਆ, ਜਿਵੇਂ ਚਲਦੀ ਬਿਆਲੈ
'ਸਮਰਥ' ਦਾਇਮ ਦੋ ਦਿਨ ਨਾਲੈ, ਜਿਨ ਕੀ ਆਣਾ ਪਾਲੈ ।੫।

ਅਜਬ ਇਲਾਹੀ ਆਪ ਅਗਾਹੀ, ਬਿਧ ਬਿਧ ਰੰਗ ਬਣਾਇਆ ।
ਆਬਾਂ ਦੀਆਂ ਬੂੰਦੀਂ ਵਿਚੋਂ, ਕੀਹੇ ਰੂਪ ਰਚਾਇਆ ।
ਨੀਂਗਰ ਸੇਂਦਾ ਚੁੰਘਣ ਲਗਾ, ਇਹ ਕੈਹਿ ਨੇ ਸਮਝਾਇਆ ।
ਸਮਰਥ ਸਾਹਿਬ ਸਿਰਜਣਹਾਰੇ, ਸਭੋ ਭੇਦ ਵਿਸਾਹਿਆ ।੬।

ਆਪੈ ਆਵੈ ਆਪੈ ਜਾਵੈ, ਮਰੈ ਨ ਆਪ ਕਿਥਾਹੀ ।
ਆਪ ਹੀ ਠਾਕੁਰ ਆਪ ਹੀ ਜਾਕਰ, ਕਰਹਿ ਆਪ ਪਾਤਸ਼ਾਹੀ ।
ਅਲਖ ਅਰੂਪੀ ਸਹਿਜ ਸਰੂਪੀ, ਆਸ਼ਕ ਅਜਬ ਨਿਗਾਹੀ ।
'ਸਮਰਥ' ਸਾਧਕ ਸਿੱਧਾਂ ਜੋਗੀ, ਕਿਸਹਿ ਨਾ ਲੱਧਾ ਤਾਂਹੀ ।੭।

ਇਹ ਮਾਣਹੁ ਦਾ ਜਨਮ ਤੈਂ ਲੱਧਾ, ਸੁਣ ਵੇ ਮੈਂਡਾ ਭਾਈ । ਮਨੁਖ
ਰਤਨ ਚਿੰਤਾਮਣਿ ਵਾਂਗੈਂ ਲੱਧਾ, ਨਾ ਵੰਜਾਇ ਤੂੰ ਕਾਗ ਉਡਾਈ ।
ਸਚੈ ਗੁਰੂ ਦਾ ਦਰਸ਼ਨ ਡਿੱਠਾ, ਕਰ ਘਿੰਨ ਕਾਇ ਕਮਾਈ ।
ਸਮਰਥ ਸਾਹਿਬ ਤੈਕੂੰ ਮਿਲਸੀ, ਰੱਬ ਸੂੰ ਪਰੀਤ ਸੁ ਲਾਈ ।੮।

ਈਵੇਂ ਕਾਲ ਵੰਜਾਵੇਂ ਅਗੇ, ਥੀਸੀ ਕਉਣ ਹਵਾਲਾ ।
ਕਾਲ ਅਹੇੜੀ ਫਿਰਦਾ ਵਤੈ, ਕੁੱਤੈਂ ਜਿਉਂ ਤੋਹਿ ਨਾਲਾ ।
ਕੀਤੇ ਕੰਮ ਅਵਸ ਲਹੀਸੀ, ਪਰ ਵਸ ਥੀਸੀ ਬਾਲਾ ।
'ਸਮਰਥ' ਧਰਮ ਸੁ ਕੀਤਿਆਂ ਦਾਇਮ, ਥੀਵੈਂ ਅਗੇ ਸੁਖਾਲਾ ।੯।

ਉਸ ਦਾ ਮਰਮ ਸੁ ਕਰ ਤੂੰ ਮਾਲੂਮ, ਕਰਤਾ ਉਹੈਂ ਕੇਹਾ
ਜ਼ਿਮੀਂ ਆਬ ਬਾਦ ਆਤਸ਼, ਉਭਿਆ ਕੀ ਉਸ ਜੇਹਾ

ਲਖਣਹਾਰਾ ਤਉ ਗੁਣ ਲਖੈ, ਜੇ ਥੀਵੈ ਗਿਆਨ ਸਨੇਹਾ
ਪੂਰਨ ਬ੍ਰਹਿਮ ਸਗਲ ਸੰਗ ਵਿਆਪਕ 'ਸਮਰਥ' ਸਾਹਿਬ ਏਹਾ। ੧੦ ।

ਉਤਰ ਖਤੇ ਰਾਹ ਦਰ ਕੋਈ, ਕਿਥੂੰ ਚਾਹਿਐ ਦਾਣਾ
ਪਤ ਨੂੰ ਛੱਡ ਕੁਪਤੇ ਡੇਵੈ, ਤੇ ਨਰ ਸਹੀ ਇਆਣਾ ਕੁਪਾਤ੍ਰ
ਖੁਸ਼ੀ ਨਾਲ ਖੂਬੀ ਕਰਦੇ, ਲੱਧਾ ਅਤੁਟ ਖਜ਼ਾਨਾ
ਦਿਤੇ ਦੇ ਫਲ ਦੇਖ ਅਨੂਪਮ, 'ਸਮਰਥ' ਕਹੈ ਸਿਆਣਾ। ੧੧ ।

ਰਿਣ ਦਿੱਠਿਆਂ ਜੇ ਮੂਲ ਨਾ ਹੱਲੈ, ਚਲੈ ਸਭਨਾ ਅੱਗੇ
ਘਾਣਾਂ ਲਗੇ ਘੁੰਮੇ ਖੜੋਤਾ, ਭੀ ਨਾ ਸੂਰਾ ਭੱਗੈ
ਜੀਤੈਂ ਇੰਦਰੀਂ ਸੋਈ ਸੂਰਾ, ਬਲ ਕਰ ਅਵਸਰ ਲਗੈ
'ਸਮਰਥ' ਕਹੈ ਤਿਸ ਮਾਹਣੂ ਦਾ, ਜਗ ਵਿਚ ਜਸ ਬਹੁ ਜਗੈ । ੧੨ ।

ਰੀਤ ਨਾ ਛੋੜੈ ਕੁਲ ਦੀ ਕੀਵੈ, ਤ੍ਰੈ ਨਰ ਲੋਕ ਬਖਾਨੇ
ਚੰਗਾ ਮੰਦਾ ਆਖੈ ਕੋਈ, ਦਿਲ ਵਿਚ ਮੂਲ ਨਾ ਆਣੈ
ਸਮਤਾ ਧਰਦਾ ਸਭਨਾ ਸੇਤੀ; ਤੇ ਸਾਹਿਬ ਮਨ ਭਾਣੈ
'ਸਮਰਥ' ਸਫਲ ਜਨਮ ਜੋ ਤੈਂ ਦਾ, ਜੋ ਸੱਚਾ ਸਾਹਿਬ ਸਿਵਾਣੈ । ੧੩ ।

ਲਿਖਿਉ ਕੰਨਹੁੰ ਦਾ ਬਾਧਾ ਲਭੈ, ਕੋਈ ਤਿਲ ਭਰ ਮਾਸਾ
ਹਾਕਮ ਹੁਕਮ ਹੁਰਮਤ ਸੇਤੀ, ਚਾਹੇ ਹੁਰਮ ਹੁਲਾਸਾ
ਤੈਂਡਾ ਕੁਝ ਨਾ ਥੀਸੀ, ਜੇ ਵੀਹ ਕਰੈਂ ਬੇਖਾਸਾ
ਪੈਦਾ ਕੀਤਾ ਜੈਂ ਤਉ 'ਸਮਰਥ'; ਧਰ ਉਸੇ ਦੀ ਆਸਾ । ੧੪ ।

ਲੀਨਾ ਭੌਰਾ ਰਸ ਦੇ ਲਬੈ, ਸਹਿਜੈ ਕਮਲ ਸੁਗੰਧਾ
ਮਹਿਰੀ ਦੇ ਰੰਗਾਂ ਮੰਝਿ, ਮਗਨ ਥੀਆ ਕਾਮੰਧਾ ਨਾਰੀ
ਮੂਰਖ ਡੇਖੋ ਮਰਮ ਨਾ ਜਾਣੈ, ਤ੍ਰੋੜੈ ਪ੍ਰੀਤ ਦਾ ਸੰਧਾ
'ਸਮਰਥ' ਜਪ ਤੂੰ ਸਚਾ ਸਾਹਿਬ, ਛੋੜੀ ਸਭੋ ਧੰਧਾ । ੧੫ ।

ਇਹ ਦੇਖੋ ਜ਼ਾਹਰ ਅੰਦਰ ਬਾਹਰ, ਕੁਦਰਤ ਕੇਹੀ ਕਿੱਤੀ
ਹੱਡ ਦਾ ਪੁਤਲਾ ਚੰਮ ਗਲ ਪਾਇਆ, ਕਿਉਂ ਕਰ ਜੀਹ ਜੁ ਘੱਤੀ
ਰੌਜ਼ ਰੁਸ਼ਨਾਈ ਅਜਬ ਬਨਾਈ, ਦੀਪਕ ਗਿਆਨ ਸੁ ਬੱਤੀ
ਸਚੀ ਸੁਰਤ ਗਤਿ ਮਤਿ 'ਸਮਰਥ, ਸੱਚੇ ਸਾਹਿਬ ਦਿਤੀ । ੧੬ ।

ਇਕ ਤੋ ਭਰਦੇ ਪੇਟ ਲੱਖਾਂ ਦੇ, ਹਿੱਕ ਨੂੰ ਆਪਣਾ ਭਾਰੀ
ਘਰ ਘਰ ਫਿਰ ਫਿਰ ਪੇਟ ਦੇ ਕਾਰਨ ਭਟਕਤ ਦੇਖ ਭਿਖਾਰੀ
ਇਕ ਸੁਖਾਸਨ ਬੈਠੇ ਫਿਰਦੇ, ਹਿਕ ਪਨਹੀ ਨਹੀਂ ਸਾਰੀ ਜੁੱਤੀ
ਗਰੀਬ ਨਿਵਾਜ ਸੁਣੋਂ ਮਹਾਰਾਜ ! ਕਹੈ 'ਸਮਰਥ' ਕੁਣ ਰੀਤ ਤੁਮ੍ਹਾਰੀ । ੧੭ ।

ਉਹ ਨ ਬਾਲਾ ਅਧਖੜ ਬੁੱਢਾ, ਸਦਾ ਨ ਜੋਧ ਜਵਾਨਾ
ਸਿਆਹ ਸਬਜ਼ ਨਾ ਜ਼ਰਦ ਜ਼ੰਗਾਲੀ, ਚਿਟ ਨਾ ਰੱਤਾ ਬਾਣਾ
ਘਟ ਘਟ ਅੰਦਰ ਆਪ ਬਿਰਾਜੇ, ਥਿਰ ਹੈ ਉਸ ਦਾ ਥਾਨਾ
'ਸਮਰਥ' ਸਾਹਿਬ ਸੇਵਾ ਕੀਤਿਆਂ, ਦਾਇਮ ਥੀਸੀ ਦਾਨਾ । ੧੮ ।

ਔਖਧਿ ਦਾਰੂ ਜੋ ਅਜਮੂਦਾ, ਸੱਚਾ ਕੋਈ ਥੀਵੈ
ਜੰਤਰ ਮੰਤਰ ਬਹੁ ਕਰ ਜੜੀਆਂ, ਜਿ ਭੀ ਅੰਮ੍ਰਿਤ ਪੀਵੈ
ਈਹਾਂ ਕੋਈ ਨਾ ਉਪਾਇ ਜੁ ਲੱਭੇ, ਜੇਕਰ ਕਾਲ ਬੰਚੀਵੈ
ਸਮਰਥ ਧਣੀ ਦਾ ਨਾਮ ਜੁ ਧਿਆਵੈ, ਜੁਗ ਜੁਗ ਤੇ ਨਰ ਜੀਵੈ । ੧੯ ।

ਅੰਗ ਚੰਗਾ ਥੀਆ ਕਿਆ ਤਉ, ਜੇ ਪਰ ਨਾਰੀ ਰੱਤਾ
ਬਾਣੀ ਮਿਠੀ ਅਲਾਵੈ ਕਿਆ, ਜੇ ਨਾ ਹੀ ਸੱਤ ਦਾ ਨੱਤਾ ਨਾਤਾ
ਅਰਬਾਂ ਤੋੜੀ ਦੁਨੀਆ ਜੋੜੀ, ਕਿਆ ਜੇ ਦਾਨ ਨ ਦਿਤਾ
'ਸਮਰਥ' ਬਤਜ ਦੋ ਕੋੜੀ ਜੀਵੈ, ਕਿਆ ਜੇ ਜਸ ਨ ਲਿਤਾ । ੨੦ ।

ਅਧਮਾਂ ਨਾਲੇ ਸੰਗਤ ਕੀਤਿਆਂ, ਥੀਸੀ ਗੁਣ ਦੀ ਹਾਨੀ
ਗੰਗਾ ਜਲ ਸ[illegible]ਰ ਮਿਲਦਿਆਂ,ਥੀਆ ਕੜਵਾ ਪਾਣੀ ਸਮੁੰਦ੍ਰ

ਹਲਕਾ ਥੀਵੈ ਹੁਕਮ ਨਾ ਮੰਨੈ, ਬੋਲੈ ਲੋਕ ਕੁਬਾਣੀ
ਉਤਮ ਸੰਗਤ ਕੀਤਿਆਂ 'ਸਮਰਥ' ਮੁਸ਼ਕਲ ਥੀਵੈ ਅਸਾਨੀ ੨੧ ।

ਕਹਿੰਦੇ ਪੰਡਤ ਈਵੈਂ ਸਭੋ, ਕੰਮ ਵਿਚਾਰੀਂ ਕਰਨਾ
ਅਣ-ਵਿਚਾਰਿਆਂ ਕੰਮ ਕੀਤਿਆਂ, ਪਿਛੈ ਪਛੁਤਾਵੈ ਪਰਨਾ
ਮਾਸਿਆਂ ਨਾਉਲ ਬਾਹਮਣ ਜੀਵੈ, ਪਾਪ ਕਰਮ ਥੀਂ ਡਰਨਾ
ਸਮਰਥ ਕਹੈ ਇਹ ਕਾਲ ਵਿਖਮ ਹੈ, ਚੇਤ ਸਮਝ ਪਗ ਧਰਨਾ ।੨੨।

ਖਲ ਮਾਹਣੂ ਦਾ ਸੁਭਾਵ ਜੁ ਇਹੋ, ਆਪ ਕੂੰ ਚੰਗਾ ਆਖੈ
ਗੁਣੋ ਕੂੰ ਸੱਟੀ ਅਉਗਣ ਘਿੰਨੈ, ਵਾਤੋਂ ਮੰਦਾ ਭਾਖੈ ਮੂੰਹੋਂ
ਚੰਗਾਈ ਜੇ ਸੈ ਕੋ ਚਾਢੈ, ਰੰਗ ਨਾ ਪ੍ਰੀਤ ਨੂੰ ਰਾਖੈ ।
ਸਮਰਥ ਸਜਣ ਜੇਹਾ ਕੋਈ, ਲਭੈ ਨਾ ਸਹਿਸਾ ਲਾਖੈ ।੨੩।

ਗਰਬ ਨਾ ਕਰ ਵੇ ! ਗਹਿਰ ਗੁਮਾਨੀ, ਪ੍ਰਭੁਤਾ ਸੰਪਤਿ ਪਾਇਆ
ਗੁਣਵੰਤ ਮਾਣਹੁੰ ਕਿਤੀ ਥੀਂ ਗੁਜਰੇ, ਸੇ ਸੇ ਸ਼ਾਸਤਰ ਸੁਣਾਇਆ
ਹਿਸੈ ਅਬਚਲ ਜ਼ਿਮੀਂ ਉਤੈ, ਕਿੱਤੀ ਆਣ ਵਜਾਇਆ
ਸਮਰਥ ਗਰਬ ਨਾ ਕਰੀਐ ਮੰਦਾ, ਕਿੱਤੀ ਤਉ ਸਮਝਾਇਆ । ੨੪ ।

ਘਰ ਦੇ ਅੰਗਣਿ ਅੱਕ ਜੋ ਰਾਹੈ, ਅੱਕ ਤੋਂ ਆਪੈ ਲਗਸਨ
ਜੇ ਕੋ ਪਰ ਨੂੰ ਦੁਖ ਜੋ ਦੇਸੀ, ਸੋ ਫਿਰ ਆਪਹੁ ਲਹਿਸਨ
ਜੇਕਰ ਬੰਚਨ ਪਰ ਨੂੰ ਠੱਗੀ, ਸੋਈ ਆਪ ਠਗੀਸਨ
ਸਮਰਥ ਕਿਤ ਕੂੰ ਸਿਖਿਆ ਡੇਵੈ, ਖਾਸੀ ਭਾਇ ਸੁ ਅੰਗਾਰੇ ਹਗਸਨ ।੨੫। ਅੱਗ

ਨਾ ਕਰੈ ਗਰਬ ਜੇ ਪੁਛਿਆ ਕੀਵੈ, ਸੋਈ ਗਿਆਨਿ ਕਹਾਵੈ
ਦਾਢਾ ਸੂਰਾ ਸੋਈ ਸੈ ਗੱਲਾ, ਜੇ ਕਾਮ ਸੋ ਝੱਟ ਹਰਾਵੈ
ਸਿਧ ਸੋ ਜੇ ਮੋਹ ਨਾ ਫਸੈ ਮਿੱਤਰ ਜੋ ਹਿਤ ਬਾਤ ਬਤਾਵੈ ।
ਸਮਰਥ ਕਹੈ ਉਹਾ ਜੋਗੀ, ਜੋ ਜੋ ਜੋਗ ਸੂੰ ਰਾਵ । ੨੬ ।

ਚਿੰਤਾ ਨਾ ਕਰ ਤੂੰ ਸੁਣ ਚੇਤਨ ! ਧਰ ਸਾਹਿਬ ਆਧਾਰਾ
ਮਣਾਂ ਤੋਂ ਹਾਥੀ ਕਣਾਂ ਪਪੀਲਿਆਂ ਪੂਰੇ ਪੂਰਨਹਾਰਾ ਕੀੜੀਆਂ
ਡੇਖੋ ਗਜ ਲਭੈ ਦਾਣਾ, ਬੰਧਿਆ ਰਾਜ ਦੁਆਰਾ
ਕੀੜੀ ਪੇਟ ਭਰੈ ਜੇ ਸਮੁੰਦੀਂ, ਸਮਰਥ ਸਾਹਿਬ ਦੇ ਵਸ ਸਾਰਾ । ੨੭ ।

ਛਾਇਆ ਠੰਢੀ ਡੇਖ ਕਰਾਰੀ, ਆਪੈ ਪੰਖੀ ਵਸੈ
ਜਾਂ ਪੱਤਰ ਫਲ ਨਾਲੈ ਥੀਵੈ, ਤਾਂ ਕਿਥਾਂਊ ਨ ਖਿਸੈ
ਗਿਆਂ ਫਲ ਫੂਲ ਨਾ ਰਹੈ ਇਕਪਲ, ਦੂਰ ਦਿਸੰਤਰ ਨੱਸੈ
ਸਮਰਥ ਧਨ ਜਾਂ ਕੋਲਹੁੰ ਥੀਵੈ, ਤਾਂ ਮਿਤਰਾਈ ਡਿਸੈ । ੨੮ ।

ਜੰਗਲ ਵਿਚੈ ਆਪਣੀ ਖੁਸ਼ੀ, ਚਰਦੇ ਤਰਨ ਚੌਫੇਰਾ
ਨਾਭਿ ਮਿਰਗਮਦ ਥੀਵੈ ਨਿਰੂਪਮ, ਉਹ ਤੋਂ ਮਿਰਗ ਅਨੇਰਾ
ਮੋਤੀ ਜੈਂਦੇ ਸਿਰ ਵਿਚ ਲਭੈ, ਸੋ ਗਜ ਕਿਥੈ ਹੇਰਾ
ਸਮਰਥ ਸੱਜਣ ਸੁ ਬਿਰਖਾਂ ਜੇਹਾ, ਹਿਣਕੁ ਮਾਣਹੁ ਬਹੁਤੇਰਾ । ੨੯ ।

ਝੂਠਾ ਸੌਦਾ ਜੇ ਤੈਂ ਕਿੱਤਾ ਤੋ ਫਿਰ ਥੀਸੀ ਝੇੜਾ
ਮਾਲ ਜੁ ਮਾਂਦਾ ਵਿਚੋਂ ਨਿਕਲਿਆ, ਤੋ ਦਿਲ ਮੰਦਾ ਥੀਸੀ ਤੇਰਾ
ਚਾਰੇ ਬੰਨੇ ਸਾਵੇਂ ਥੀਸਨ, ਮੰਨ ਘਿੰਨ ਬੋਲ ਏ ਮੇਰਾ
ਸਮਰਥ ਸੱਚਾ ਸੌਦਾ ਕੀਤਿਆਂ, ਸਾਹਿਬ ਮਿਲਸੀ ਨੇੜਾ । ੩੦ ।

ਨਰ ਹੈ ਨਿਹਚਲ ਜੇ ਇਕ ਜਾਇ, ਧੁਨ ਦੀ ਤ੍ਰਿਸਨਾ ਵਾਲਾ
ਔਖੇ ਰਾਹ ਗਿਰੀ ਬਨ ਗਾਹੇ, ਲੰਘੈ ਨਦੀਆਂ ਨਾਲਾ
ਜਲ ਥਲ ਜੰਗਲ ਵਿਚ ਥੀਂ ਜਾਵੇ ਪਹਗਟ ਸਹਿੰਦਾ ਪਾਲਾ
ਸਮਰਥ ਉੱਦਮ ਮਚਾ ਸਭੋ, ਜੇ ਖੁਸ਼ ਥੀਵੈ ਤਾਲਾਂ । ੩੧ ।

ਟਿਕ ਬਹੁ ਤ੍ਰਿਕੁਟੀ ਮਹੱਲ ਝਰੋਖੇ ਬੈਠਾ ਦੇਖ ਤਮਾਸ਼ਾ
ਕੁੰਭਕ ਰੇਚਕ ਪੂਰਕ ਧਿਆਨੈ ਪੂਰਨ ਬ੍ਰਹਿਮ ਪ੍ਰਗਾਸ਼ਾ

ਸੁਰਤਿ ਸੁਖਮਨਾ ਅਨਹਦ ਸੇਤੀ ਲਾਈਂ ਤਾਲੋਂ ਖਾਸਾ
ਸਮਰਥ ਸਚਾ ਸਾਹਿਬ ਮਿਲਸੀ, ਜੇ ਕਰਸੀ ਪਵਨ ਅਭਿਆਸਾ । ੩੨ ।

ਠੱਗ ਇਕ ਵਡਾ ਰੇ ਮਨ ਠੱਕਰ ਤੈਂਡੇ ਪਿਛੇ ਲਗਾ
ਠਿਕ ਚਿਰ ਨੱਪੀ ਕਰਦਾ ਠੱਗੀ ਜੈਂ ਜਗ ਸਭੋ ਠੱਗਾ
ਸੱਚਾ ਠੱਗ ਤੂੰ ਸੋਈ ਜਾਣੈਂ ਜੇ ਠਗ ਨੂੰ ਠਗੈ ਅੱਗਾ
ਸਮਰਥ ਆਖੈ ਇਹ ਮੋਹ ਠਗ ਡਾਢਾ ਛੁੱਟੈ ਨਾਹੀ ਭੱਜਾ । ੩੩ ।

ਡਰਦੀ ਡੱਡਾਂ ਕੋਲੂੰ ਡੀਹਾਂ ਬਾਂਹ ਸ਼ੀਂਹਾਂ ਗਲਿ ਘਤੈ
ਮਰਦੀ ਫੁਲ ਦੇ ਭਾਰਾਂ ਨਾਲੇ ਪਰਬਤ ਧਰਤੀ ਮੱਥੈ
ਚਮਕੈ ਦੇਖ ਕੁਡਾਂਹੀ ਚੂਹਾ ਚੜ੍ਹਦੀ ਗਜ਼ ਸਿਰਿ ਉਤੈ
ਸਮਰਥ ਚਰਿਤ ਅਲੱਖ ਆਖੀਦਾ ਆਖਿਆ ਵੰਞੇ ਕੈ ਵਤੈ । ੩੪ ।

ਢੱਠਾ ਪਇਆ ਰਹਿਆ ਕਿਆ ਢੋਲਨ ਸਚੇ ਬੈਣ ਸੁਣੀਵਨ
ਲਖ ਚੌਰਾਸੀ ਜੋਨਿ ਫਿਰੰਦਾ, ਮੁਸ਼ਕਲ ਮਾਣਹੂੰ ਥੀਵਣ
ਮੁਹੱਬਤ ਕਰ ਤੂੰ ਮੌਲਾ ਨਾਲੇ, ਸੁਣ ਵੇ ਮੈਂਡਾ ਜੀਵਨ
ਸਮਰਥ ਸਾਹਿਬ ਦੇ ਰਸ ਸੇਤੀ, ਪ੍ਰੇਮ ਪਿਆਲਾ ਪੀਵਨ । ੩੫ ।

ਤੋਤਾ ਕੋਲਿ ਬੈਠਾ ਕੂਹਕੇ, ਦਰਖ਼ਤ ਉੱਚਾ ਦਿਠਾ
ਕੂਲੈ ਫਲ ਛੋਡੀ ਮੂਰਖ, ਵੰਞ ਨਲਏਰੇ ਬਇਠਾ
ਲਗੀ ਭੁਖ ਤਡ ਡੰਕ ਦਿਤਾ ਭੰਨੀ ਚੁੰਚ ਅਪੁੱਠਾ
ਸਮਰਥ ਜੇ ਸੰਤੋਖ ਨ ਧਰਦੇ ਤੇ ਨਰ ਜਾਣੋਂ ਮੁੱਠਾ । ੩੬ ।

ਥਲ ਜੰਗਲ ਰੋਹੀ ਵਿਚੈ, ਜਿਥਾਂ ਰਾਹ ਨਾ ਲਹੀਵੈ
ਸ਼ੋਰ ਦਰਿਆਉ ਦੀ ਉਠੈ ਲਹਿਰੀ, ਦਿਠਾ ਡਿਲ ਡਰੀਵੇ
ਦੁਸ਼ਮਨ ਘੋਰ ਦਾਵਾਨਲ ਸ਼ੀਂਹ,ਗਜ, ਸੱਪ ਭੈ ਡਸ਼ੀਵੈ
ਸੁਤਿਆਂ ਜਾਗਦਿਆਂ ਜਿਥ ਤਿਥ ਸਮਰਥ ਪੁੰਨ ਸਹਾਈ ਥੀਵੈ । ੩੭ ।

ਦਿਤੇ ਦਾਨ ਸੁਪੁਤਰੈ ਦਾਇਮ, ਮਨ ਦੀ ਚਿੰਤਾ ਮਿਟੈ
ਦੁਖ ਦੁਰੋਹੀ ਦੂਰੈ ਵੰਞਣ, ਪਾਪ ਭਵੰਦਾ ਫਿਟੈ
ਭੋਜ, ਕਰਣ, ਬਲਿ, ਬਿਕੱਮ ਵਾਂਙੈ ਕੀਰਤ ਵਡੀ ਗੱਟੈ।
ਸਮਰਥ ਥੀਵੈ ਅਮਰ ਸਦਾਈ, ਜੇ ਨਰ ਡੇਵੇਂ ਖੱਟੇ ।੩੮।

ਧੰਨ ਤੇ ਨਰ ਜਗ ਵਿਚ ਸੋਹੇ, ਜੇ ਪਰ ਕੱਜ ਸਵਾਰੇ
ਸਹਿੰਦੇ ਭੀੜ ਆਪ ਤਨ ਭਾਰੀ, ਸੰਕਟ ਸਾਮਿ ਦਵਾਰੇ
ਕੁਲ ਦੀਪਕ ਦਿਲ ਦੇ ਵਡੇ, ਆਪੁੰ ਚਲੈਂ ਆਚਾਰੇ
ਸਮਰਥ ਸਭਾ ਸਵਾਰ ਸੁਲੱਛਣ, ਜੇ ਧਰਮ ਨੇਮ ਚਿਤ ਧਾਰੈ ।੩੯।

ਜਿਸ ਦਿਨ ਦਿਲ ਮੈਂ ਦੇਖ ਪਪੀਹਾ, ਆਸਾ ਮੇਂਹ ਦੀ ਧਰਦਾ
ਸਰਵਰ ਨੀਝਰ ਨਦੀਆਂ ਨਾਲੇ. ਚੁੰਚ ਕਿਥਾਊਂ ਨਾ ਭਰਦਾ
ਸਮਰਥ ਗੱਜ ਕਰ ਜੇ ਜਲ ਬਰਸੈ, ਆਵੈ ਮੇਂਹ ਉਤਰਦਾ
ਚਾਤ੍ਰਿਕ ਤਡੂੰ ਪਾਣੀ ਪੀਵੈ, ਨਹੀਂ ਤੀਰ ਪਿਆਸਾ ਮਰਦਾ ।੪੦।

ਪੱਥਰ ਪਾਰਸ ਸੰਗਤ ਨਾਲੈ, ਥੀਂਦਾ ਕੰਚਨ ਲੋਹਾ
ਤੇਲ ਤਿਲਾਂ ਦਾ ਫੁਲੇਲ ਨ੍ਰ ਚੰਗਾ, ਫੁਲ ਸੁ ਵਾਸ ਤੈ ਹੋਆ
ਭੰਵਰੈ ਡੰਕ ਦਿਤਾ ਕੀੜਾ, ਥੀਆ ਭੌਰਾ ਓਹਾ
ਸਮਰਥ ਇਹਾ ਪਰਮਾਤਮ ਥੀ ਦਿਜੈ, ਜਿਤਾ ਵੰਜੈ ਮੋਹਾ ।੪੧।

ਵਹਿਮ ਰਖ ਨਾ ਵੰਜਾਇ ਤੂੰ ਫਾਦਲ, ਮਤ੍ਰ ਸੱਜਣ ਮਤੈ ਲੱਧਾ ਸੋਝੀ
ਪਰ ਮਾਂਦਾ ਵਸ ਪਇਆ ਈਂਵੈ, ਕਾਲ ਵੰਜਾਵੈ ਅੰਧਾ
ਅਵਸਰ ਆਇ ਖੁਸ਼ੀ ਨਾਲੈ, ਜੇ ਕੁਝ ਦਿਤਾ ਘਿੱਧਾ
ਸੁਕ੍ਰਿਤ ਕੀਤਿਆਂ ਲਹਿਸੀ ਸਮਰਥ, ਸ਼ਹੁ ਦਾ ਰਾਹ ਜੋ ਸਿੱਧਾ ।੪੨।

ਬਾਲ ਦਸ਼ਾ ਵਿਚ ਖੇਡਨ ਲਗਾ, ਧਰਮ ਦਾ ਭੇਦ ਨਾ ਪਾਇਆ
ਜੋਬਨ ਮਦ ਮੱਤਾ ਪਾਪੈਂ ਰੱਤਾ, ਮਿਹਰੀ ਸੂੰ ਮਨ ਲਾਇਆ

ਬੁੱਢਾ ਥੀਆ ਲਗਾ ਲਾਲਚ; ਸਬਰ ਦੇ ਘਰ ਨਾ ਆਇਆ
ਸਮਰਥ ਸਾਹਿਬ ਨਾਮ ਨਾ ਧਿਆਇਆ, ਈਵੇਂ ਜਨਮ ਵੰਞਾਇਆ ।੪੩।

ਭ੍ਰਮਦਾ ਵਤੈ ਕਰਮ ਵਸ ਵਾਰੀ; ਜੀਵੇਂ ਵਾਇ ਬਘੂਲਾ ਵਾਵਰੋਲਾ
ਭਵ ਜੰਗਲ ਦਾ ਪਾਰ ਨਾ ਲਭੈ; ਮੂਢਹੁੰ ਰਾਹੋਂ ਭੂਲਾ
ਸਿੱਧੇ ਰਾਹੋਂ ਘੱਤਣ ਵਾਲਾ; ਕਰ ਗੁਰੂ ਲੈਣ ਕਬੂਲਾ
ਸੁਖ ਤੂੰ ਵਡਾ ਦੇਖੇਂ ਸਮਰਥ, ਸੁਕ੍ਰਿਤ ਕਰ ਬਹੁ ਮੂਲਾ ।੪੪।

ਮਰਮ ਨਾ ਆਖੇ ਗੁੱਸਾ ਕਰਦਾ, ਜੇ ਆਖਿਆ ਚਾਹੇ ਸੋਈ
ਸਚੇ ਵੈਣ ਅਲਾਵੈ ਸੱਜਣ ਜੇ ਫਿਰ ਦਿੱਠਾ ਹੋਈ
ਹੁਰਮਤਿ ਸੇਤੀ ਬੋਲੈ ਮਿੱਠਾ ਰਾਜ਼ੀ ਥੀਸੀ ਲੋਈ
ਸਮਰਥ ਬੋਲੈ ਸਾਰੋ ਮੈਨਾ ਆਦਰ ਕਰੈ ਸਭ ਕੋਈ । ੪੫ ।

ਜਗ ਵਿਚ ਆਖੈ ਪੰਡਤ ਸਾਖੇ ਮਾਹਣੂ ਹੈਂ ਤ੍ਰਿਹੁੰ ਭੱਤੇ
ਉਤਮ ਮੱਧਮ ਅਧਮ ਅਨੇਰਾ ਸਹਿਜੇ ਸਾਂਈ ਕਿਤੇ
ਇਕ ਨਰ ਨਰਮ ਹੈ ਦਾਖਾਂ ਵਾਂਙੈ ਇਕ ਨਾਲੇਰ ਸਖਤੇ
ਸਮਰਥ ਕਹੈ ਇਕ ਸੁਪਾਰੀ ਜੀਹੈ ਤੇ ਨਰ ਸਹੀ ਕੁਪਤੇ । ੪੬ ।

ਰਮਣੀ ਜੇ ਘਰ ਥੀਵੈ ਤਿਰਸ਼ੀ, ਮਿਤਰ ਜੇ ਖਰਾ ਅਨਾੜੀ ਤੇਜ਼ਤਰਾਰ
ਕੁਗਾਮੇਂ ਵਾਸਾ ਫਿਰੈ ਜੇ ਚਾਕਰ ਚੁਗਲੀ ਖਾਵੈ ਚਾੜੀ
ਕੋੜਾ ਭੋਜਨ ਪਾਪ ਬਹੁ ਕੰਨਿਆ ਘਰ ਸੰਪਤਿ ਨ ਵਿਗਾੜੀ
ਮੱਥੇ ਦੇਣਾ ਪਰਦੇਸੇ ਭੱਮਣਾ ਸਮਰਥ ਇਹ ਨਰਕ ਦਿਖਾੜੀ । ੪੭ ।

ਲੱਜ ਦੇ ਕਾਰਨ ਈਂ ਸੰਸਾਰੈ, ਕਠਨ ਧਰਮ ਸੁ ਕਿਜੈ
ਲੱਜ ਦੇ ਕਾਰਨ ਈਂ ਸੰਸਾਰੈ, ਦਾਇਮ ਦਾਨੈ ਦਿਜੈ
ਲੱਜ ਦੇ ਕਾਰਣ ਈਂ ਸੰਸਾਰੈ, ਰਣਿ ਮੈਂ ਸੂਰ ਨਾ ਭੱਜੈ
ਸਮਰਥ ਆਖੈ ਜੇਤੇ ਭਤੈ, ਜਗ ਮੈਂ ਲੱਜ ਰਖਿਜੈ ।੪੮। ਜਿਵੇਂ ਕਿਵੇਂ

ਵਹਿੰਦਾ ਝੀਲਰ ਦੇਖੋ ਬਗਲਾ, ਖਰ ਮਨ ਭਾਂਦੀ ਛਾਈ
ਕਊਆ ਨੀਂਬ ਫੂਲ ਨੂੰ ਭਖੈ. ਮੱਖੀ ਗੰਦੀ ਲਾਈ
ਕਰਹਾ ਭਖੈ ਤਿਖੈ ਕੰਡੇ, ਸੂਅਰ ਬਿੱਠ ਸੁਖਾਈ ਊਂਠ
ਸਮਰਥ ਤਿਵੈ ਮਾਣਹੁੰ ਕੁਟਲ ਜੋ, ਥੀਵੈ ਅਉਗਣ ਗੁਣ ਛਿਪਾਈ।੪੯।

ਸਮੁੰਦਾਂ ਜੇਹਾ ਅਗਮ ਅਪਾਰਾ, ਜਾਣੈ ਏਹਿ ਜਹਾਨਾ
ਪਾਣੀ ਜਿਤਾਂ ਲਖ ਚੌਰਾਸੀ, ਜੀਵ ਯੋਨਿ ਭਰਮਾਨਾ
ਜਨਮ ਜਰਾਇਕ ਹੋਗ ਸੁ ਜਿਥੇ. ਮਹਾਂ ਮੱਛ ਮਿਗਲ ਥਾਨਾਂ
ਸਮਰਥ ਸਾਹਿਬ ਨਾਮ ਜਹਾਜ਼ੈ, ਬੈਠਾ ਪਾਰ ਸੁਜਾਨਾ ।੫੦ ।

ਖਤਰੀ ਤਡੁ ਪਰਿਖੀਵੈ ਖਿਤ ਪੁਰ, ਜੋ ਰਣ ਵਿਚ ਜਾ ਜੁਝੈ
ਕਵੀ ਜਨ ਆਖਿਆ ਉਹਾ ਕਾਇਰ, ਦਿਠਿਆਂ ਰਣ ਮਨ ਭੁਜੈ
ਤ੍ਰੀਆ ਤਡੁ ਪਰਖੀਵੈ ਤਾਲਿਬ, ਸੰਪਤਿ ਜਡੁ ਨਾ ਸੁਝੈ
ਸਮਰਥ ਆਖੈ ਸੁਣ ਵੇ ਸੱਜਣ, ਕਨਕ ਕਸੌਟੀ ਬੁਝੈ ।੫੧।

ਸੀਤ ਸਮੈਂ ਗਏ ਜੋ ਲਭੇ, ਉਹ ਵਸਤਰ ਕੰਮ ਨ ਆਏ
ਖਾਣਾ ਥੀਵੇ ਜਡੁੰ ਖੁਧਿਆ, ਬਿਰਥਾ ਪੰਚਾਮ੍ਰਿਤ ਖਾਏ ।
ਨਿਸਫਲ ਉਹ ਸੰਭੋਗ ਸਿਵਾਣੇ, ਜੋ ਰਾਤ੍ਰਿ ਅਲਪ ਰਹਾਏ
ਸਮਰਥ ਕਹੈ ਸੁ ਦਾਨ ਜੁ ਨਿਸਫਲ, ਦਿਜੈ ਅਵਸਰ ਗਵਾਏ ।੫੨।

ਹੰਸ ਖੁਸ਼ੀ ਥੀਵੈ ਮਾਨ ਸਰੋਵਰ, ਮੇਂਹੁ ਕੂ ਦਿੱਠਾਂ ਮੋਰਾਂ
ਸਰਸ ਸੁ ਕੋਮਲਾਂ ਕਮਲਾਂ ਨਾਲੇ, ਕਰਦਾ ਕੇਲੀ ਭੌਰਾ
ਚਕਵਾ ਸੂਰਜ ਦਰਸ਼ਨ ਚਾਹੇ, ਚਿਤਵੈ ਚੰਦ ਚਕੋਰਾ
ਸਮਰਥ ਸੇ ਹੈ ਚੰਗੀ ਜੋੜੀ, ਜਿ ਮਿਲੈ ਸਰਿਖਾ ਜੋਰਾ ।੫੩। ਬਰਾਬਰ ਦਾ

ਲਖਮੀਵੰਤ ਜੇ ਆਲਮੀ ਥੀਵੈ, ਤਾਂ ਥਿਰ ਕੋ ਥੱਪੈ
ਜੇ ਅੱਤ ਕਰੋਧੀ ਚੰਚਲ ਥੀਵੈ, ਤਾਂ ਉਦਮੀ ਸੁ ਜੱਪੈ
ਪਤ ਕੁਪਤੰ ਨਾ ਲਖੈ ਕੋਈ, ਤਾਂ ਦਾਤਾਰ ਸੁ ਲਪੈ
ਸਮਰਥ ਧਨਵੰਤ ਦੇ ਅਵਗੁਨ ਸੱਟੀ, ਗੁਣ ਕੂੰ ਨਪੈ ।੫੪। ਲੱਕ

ਛਮਾਬੰਧਿ ਤਰਵਾਰ ਜੁ ਤ੍ਰਿਕਲ, ਗਹਿ ਚੜ੍ਹ ਗਿਆਨ ਦੇ ਘੋੜੇ
ਪਹਿਰੀ ਸੀਲ ਸੰਨਾਹ ਸੁ ਮੰੜ੍ਹੇ, ਟੋਪ ਸੰਤੋਖ ਸੁ ਜੋੜੇ
ਦਯਾ ਪਾਖਰ ਤੋਂ ਹੈ ਦਾਢੀ, ਸਚ ਦਾ ਕੁੰਤ ਸੁ ਲੋੜੇਂ ਢਾਗ
ਸਮਰਥ ਸਾਹਿਬ ਪੂਰੀ ਰੇਖਾ, ਦੁਸ਼ਮਨ ਕਰਮ ਨ ਛੋੜੈ ।੫੫।

ਅੱਖਰ ਅੱਖਰ ਉਤੇ ਸੱਖਰ, ਅਰਥਾਂ ਨਾਲ ਉਪੰਨੀ
ਮਿੱਠੀ ਬਾਣੀ ਪੰਜਾਬੀ ਜਾਣੀ, ਰਸਕਾਂ ਦੇ ਮਨ ਮੰਨੀ
ਭੌਰਾ ਡੂਰਹੂੰ ਆਵੇ ਡੇਖੋਂ, ਕਮਲ ਵਾਸ ਸੁ ਲਿੰਨੀ
ਸਮਰਥ ਆਖੈ ਮਤਿ ਨਿਰਮਲ ਥੀਵੈ, ਸੁਣਿਆਂ ਇਸ ਬਾਵੰਨੀ ।੫੬।

...ਇਤਿ ਸ੍ਰੀ ਦ੍ਵਿਪੰਚਾਸ਼ਿਕਾ ਸਮਾਪਤਯਿਾਤਿ...

# ਮਿਹਰਬਾਨੀਆਂ ਦੀ ਸਾਹਿੱਤਕ ਮਿਹਰਵਾਨੀ

'ਮੀਣਾ' ਇਕ ਜ਼ੁਰਾਇਮ ਪੇਸ਼ਾ ਕਬੀਲਾ ਹੈ ਤੇ ਸਿਖਾਂ ਵਿਚ ਇਹ ਸਕੇਤ ਪ੍ਰਿਥੀਚੰਦ ਤੇ ਉਸ ਦੇ ਪਿਛਲਗਾਂ ਲਈ ਵਰਤਿਆ ਗਿਆ ਤੇ ਬੜਾ ਬਦਨਾਮ ਹੈ। ਮੀਣਾ ਦਾ ਅੱਖਰੀ ਅਰਥ ਮੀਸਣਾ ਵੀ ਹੈ ਜੋ ਅੰਦਰੋਂ ਕੁਟਿਲਤਾ ਕਰਦਾ ਕਰਦਾ ਤੇ ਬਾਹਰੋਂ ਧਰਮੀ ਬਣ ਕੇ ਵਿਖਾਉਂਦਾ ਹੈ। ਪ੍ਰਿਥੀਏ ਦੀ ਕਾਰਵਾਈ ਇਸੇ ਪ੍ਰਕਾਰ ਦੀ ਸੀ।* ਗੁਰੂ ਨਾਨਕ ਗੱਦੀ ਉਤੇ ਕੂੜਾ ਦਾਅਵਾ ਕਰਨਾ ਤੇ ਫਿਰ ਨਾਨਕ ਨਾਮ ਪਾ ਕੇ ਬਾਣੀ ਰਚਣਾ ਇਸ ਦੇ ਪੁੱਤ ਪੋਤਿਆਂ ਦੀ ਹਮਾਕਤ ਸੀ। ਜਦੋਂ ਸਿੱਖ ਲਹਿਰ ਮੁਗਲ ਰਾਜ ਨਾਲ ਟਾਕਰੇ ਵਿਚ ਆਈ, ਇਹ ਲੋਕ ਸਰਕਾਰੀ ਪਿੱਠੂ ਹੋ ਗਏ, ਇਸੇ ਕਰਕੇ ਆਮ ਸਿਖ 'ਮੀਣੇ' ਕਹਿਕੇ ਇਨ੍ਹਾਂ ਦੀ ਨਿਖੇਧੀ ਕਰਦੇ ਆਏ ਹਨ। ਸਾਹਿਤਕ ਖੇਤਰ ਵਿਚ ਇਨ੍ਹਾਂ ਕੁਝ ਚੰਗਾ ਕੰਮ ਵੀ ਕੀਤਾ, ਇਸ ਨੂੰ ਅਸੀਂ ਮਿਹਰ-ਬਾਨੀਆਂ ਦੀ ਮਿਹਰਵਾਨੀ ਆਖ ਕੇ ਯਾਦ ਕਰਨ ਲਗੇ ਹਾਂ।

ਸੋਲ੍ਹਵੀਂ ਸਤਾਰ੍ਹਵੀਂ ਸਦੀ ਵਿਚ ਸਿਖ ਗੁਰੂਆਂ ਨੇ ਜੀਵਨ-ਸਿਧਾਂਤਾਂ ਨੂੰ ਪਰਚਾਰਨ ਲਈ ਜਿਸ ਤਰ੍ਹਾਂ ਸਾਹਿਤ ਤੇ ਸੰਗੀਤ ਕਲਾ ਨੂੰ ਨਿਪੁਣਤਾ ਨਾਲ ਵਰਤੋਂ ਵਿਚ ਲਿਆਂਦਾ, ਉਸ ਦੀ ਮਿਸਾਲ ਕਿਸੇ ਹੋਰ ਮਤ ਵਿਚ ਨਹੀਂ ਮਿਲਦੀ। ਇਹ ਵਰਤੋਂ ਇਤਨੀ ਕੁ ਮਾਤਰਾ ਤੇ ਇਤਨੇ ਕੁ ਮਹੱਤਵ ਦੀ ਸੀ ਕਿ ਜਲਦੀ ਹੀ ਸਿਖ ਲਹਿਰ ਜਨ-ਸਾਧਾਰਣ ਦੀ ਲਹਿਰ ਬਣ ਗਈ। ਦੂਜੀ ਗੱਲ ਇਸ ਤੋਂ ਵੀ ਵਧੇਰੇ ਗੌਰਵ ਵਾਲੀ ਸੀ ਕਿ ਗੁਰੂ ਸਾਹਿਬਾਨ ਰੂਹਾਨੀ ਸਾਹਿਤ ਨੂੰ ਕੇਵਲ ਸਾਹਿਤ ਮਾਤਰ ਹੀ ਨਹੀਂ ਸੀ ਮੰਨਦੇ ਬਲਕਿ ਮਨੁਖਤਾ ਨੂੰ ਸ਼ਖਸੀ ਗੁਰਿਆਈ ਦੇ ਔਗੁਣਾਂ ਤੋਂ ਬਚਾਉਣ ਲਈ ਇਸੇ ਅਧਿਆਤਮਕ ਬਾਣੀ ਨੂੰ 'ਗੁਰਤਾ' ਸੌਂਪ ਰਹੇ

* ਮੀਣਾ ਹੋਇਆ ਪ੍ਰਿਥੀਆ ਕਰਿ ਕਰਿ ਤੋਢਕ ਬਰਲੁ ਚਲਾਇਆ।੩੩।
[ਭਾ. ਗੁਰਦਾਸ ਵਾਰ ੨੬

ਸਨ। ਉਨ੍ਹਾਂ ਦੇ ਲਫ਼ਜ਼ਾਂ ਵਿਚ ਇਹ 'ਸ਼ਬਦ' ਜਾਂ 'ਬਾਣੀ', ਇਹ ਪੋਥੀ ਜਾਂ ਗ੍ਰੰਥ ਹੀ ਗੁਰੂ ਸੀ। ਜਦੋਂ ਬਾਣੀ ਦਾ ਇਤਨਾ ਮਹੱਤਵ ਸ'ਕਾਰ ਕੀਤਾ ਜਾ ਰਿਹਾ ਹੋਵੇ ਤਾਂ ਕੁਦਰਤੀ ਗੱਲ ਸੀ ਕਿ ਇਸ ਸਾਧਨ ਨੂੰ ਹੋਰ ਲੋਕ ਵੀ ਆਪਣੇ ਵਿਅਕਤੀ-ਗਤ ਆਸ਼ਿਆਂ ਦੀ ਪੂਰਤੀ ਲਈ ਵਰਤਦੇ। ਭਾਵੇਂ ਉਨ੍ਹਾਂ ਦੇ ਆਸ਼ੇ ਨਿਰੋਲ ਧਾਰਮਕ ਜਾਂ ਲੋਕ-ਭਲਾਈ ਵਾਲੇ ਨਹੀਂ ਵੀ ਸਨ ਫਿਰ ਵੀ ਉਹ ਇਸ ਮਾਧਿਅਮ ਰਾਹੀਂ ਆਪਣੀ ਸ਼ਖ਼ਸ਼ੀਅਤ ਨੂੰ ਚਮਕਾਉਣ ਦਾ ਹੀਲਾ ਕਰਨਾ ਉਚਿਤ ਹੀ ਸਮਝਦੇ ਸਨ।

ਇਹ ਗੱਲ ਉਦੋਂ ਨਿਖਰ ਕੇ ਸਾਮ੍ਹਣੇ ਆਈ ਜਦੋਂ ਗੁਰੂ ਰਾਮਦਾਸ ਜੀ ਨੇ ਆਪਣੇ ਛੋਟੇ ਪੁਤਰ ਗੁਰੂ ਅਰਜਨ ਜੀ (1563-1606 ਈ.) ਨੂੰ ਗੱਦੀ ਦੇ ਦਿੱਤੀ ਤੇ ਵੱਡੇ ਪੁਤਰ ਪ੍ਰਿਥੀ ਚੰਦ ਨੂੰ ਇਸਦੇ ਯੋਗ ਨ ਸਮਝਿਆ। ਪ੍ਰਿਥੀ ਚੰਦ (1558-1618 ਈ.) ਦਾ ਖਿਆਲ ਸੀ ਕਿ ਵੱਡਾ ਹੋਣ ਕਰਕੇ ਗੱਦੀ ਦਾ ਅਧਿਕਾਰ ਉਸ ਦਾ ਹੀ ਹੈ। ਚੁਨਾਂਚਿ ਉਸ ਨੇ ਇਸ ਕੂੜੀ ਗਰਿਆਈ ਨੂੰ ਚਲਾ-ਉਣ ਲਈ ਕੁਝ ਕੁ ਉਪਰਾਲੇ ਵੀ ਕੀਤੇ। ਇਨ੍ਹਾਂ ਜਤਨਾਂ ਵਿਚੋਂ ਇਕ ਜਤਨ ਨਕਲੀ ਬਾਣੀ ਦੀ ਰਚਨਾ ਸੀ। ਗੱਲ ਇਹ ਸੀ ਕਿ ਜਦੋਂ ਵੀ ਗੁਰੂ ਅਗਲੇ ਮਹਾਂ ਪੁਰਸ਼ ਨੂੰ ਗੁਰਿਆਈ ਦਾ ਟਿੱਕਾ ਦਿੰਦਾ ਸੀ ਤਾਂ ਉਹ ਗੁਰਤਾ ਦੇ ਚਿੰਨ੍ਹ ਵਜੋਂ ਪੋਥੀ ਤੇ ਮਾਲਾ ਸੌਂਪਦਾ ਸੀ। ਇਉਂ ਪੋਥੀ ਅਰਥਾਤ ਬਾਣੀ ਗੁਰਿਆਈ ਦਾ ਇਕ ਲਾਜ਼ਮੀ ਤੇ ਜ਼ਰੂਰੀ ਅੰਗ ਸੀ। ਇਹ ਪੋਥੀ ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਨੂੰ ਸੌਂਪ ਦਿੱਤੀ ਸੀ, ਇਸ ਲਈ ਪ੍ਰਿਥੀ ਚੰਦ ਨੇ ਨਕਲੀ ਪੋਥੀ ਬਣਾਉਣ ਦੇ ਜਤਨ ਅਰੰਭੇ। ਮਾਲੂਮ ਹੁੰਦਾ ਹੈ ਕਿ ਇਸ ਤੋਂ ਪਹਿਲਾਂ ਵੀ ਨਕਲੀ ਬਾਣੀ ਰਚਣ ਦੀ ਕੁਝ ਨਾ ਕੁਝ ਮਾਤਰਾ ਵਿਚ ਪਿਰਤ ਪੈ ਗਈ ਸੀ। ਇਸ ਦਾ ਸੰਕੇਤ ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਬਾਣੀ ਵਿਚ ਮਿਲਦਾ ਹੈ :—

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।
ਬਾਣੀ ਤ ਕਚੀ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ।
ਕਹਿੰਦੇ ਕਚੇ, ਸੁਣਦੇ ਕਚੇ, ਕਚੀ ਆਖਿ ਵਖਾਣੀ।
(ਅਨੰਦ,ਰਾਮਕਲੀ ਮ: ੩)

ਸਤਿਗੁਰ ਕੀ ਰੀਸੈ ਹੋਰ ਕਚ ਪਿਚ ਬੋਲਦੇ,
ਸੇ ਕੂੜਿਆਰ ਕੂੜੇ ਝੜਿ ਪੜੀਐ । (ਮ: ੪)

ਇਸੇ ਰਲਾਵਟ ਦੇ ਡਰ ਨੂੰ ਦੂਰ ਕਰਕੇ ਸੱਚੀ ਬਾਣੀ ਇਕੱਤਰ ਕਰਨ ਦਾ ਮਹਾਨ ਕਾਰਜ ਗੁਰੂ ਅਰਜਨ ਜੀ ਨੇ ਸਿਰੇ ਚਾੜ੍ਹਿਆ ਤੇ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ।

ਰਾਜਸੀ ਹਾਲਾਤ ਪ੍ਰਿਥੀ ਚੰਦ ਦੀ ਮੱਦਦ ਤੇ ਸਨ, ਕੁਝ ਸਿੱਖਾਂ ਨੂੰ ਲਾਲਚ ਦੇ ਦਿਵਾ ਕੇ ਆਪਣੇ ਨਾਲ ਕਰ ਲੈਣਾ ਵੀ ਕੋਈ ਔਖੀ ਗੱਲ ਨਹੀਂ ਸੀ। ਗੁਰੂ ਅਰਜਨ ਸਾਹਿਬ ਸ਼ਹੀਦ ਕੀਤੇ ਜਾ ਚੁਕੇ ਸਨ ਤੇ ਗੁਰੂ ਹਰਗੋਬਿੰਦ ਨੂੰ ਜਹਾਂਗੀਰ ਦੇ ਹੁਕਮ ਅਨੁਸਾਰ ਗਵਾਲੀਅਰ ਨਜ਼ਰਬੰਦ ਕਰ ਦਿਤਾ ਗਿਆ ਸੀ। ਇਹ ਇਕ ਬੜਾ ਅੱਛਾ ਮੌਕਾ ਸੀ ਕਿ ਪ੍ਰਿਥੀਚੰਦ ਗੁਰਗੱਦੀ ਦੇ ਆਪਣੇ ਪੁਰਾਣੇ ਦਾਅਵੇ ਨੂੰ ਸੁਰਜੀਤ ਕਰਨ ਦਾ ਹੀਲਾ ਕਰਦਾ। ਭਾਵੇਂ ਗੁਰੂ ਬਣਨ ਦੇ ਜਤਨ ਉਸਦੇ ਚਿਰੋਕੇ ਚਲੇ ਆ ਰਹੇ ਸਨ ਪਰੰਤੂ ਸੱਚ ਦੇ ਹਾਮੀ ਬਾਬਾ ਬੁੱਢਾ ਤੇ ਭਾਈ ਗੁਰਦਾਸ ਆਦਿ ਮਹਾਨ ਗੁਰਸਿੱਖਾਂ ਸਾਮ੍ਹਣੇ ਉਸ ਦੀ ਕੋਈ ਪੇਸ਼ ਨਹੀਂ ਸੀ ਚਲਦੀ। ਨਾਲੇ ਕੁਰਬਾਨੀ-ਪੁੰਜ ਗੁਰੂ ਅਰਜਨ ਸਾਹਿਬ ਦੀ ਲੋਕ-ਪ੍ਰਿਯ ਸ਼ਖ਼ਸ਼ੀਅਤ ਦਾ ਮੁਕਾਬਲਾ ਕਰਨਾ ਪ੍ਰਿਥੀਏ ਜਿਹੇ ਸੁਆਰਥੀ ਲਈ ਔਖਾ ਹੀ ਸੀ। ਸ਼ਹੀਦੀ ਬਾਦ ਇਹ ਗੱਲ ਵੀ ਨਾ ਰਹੀ। ਸੋ ਇਸ ਸਮੇਂ ਉਸ ਦੀ ਵੱਡੀ ਲੋੜ ਪੋਥੀ ਸੀ, ਜੋ ਉਸ ਨਕਲੀ ਬਾਣੀ ਰਚ ਰਚਾ ਕੇ ਪੂਰੀ ਕੀਤੀ। ਖਾਸ ਕਰਕੇ ਉਸ ਦੇ ਪੁਤਰ ਮਿਹਰਬਾਨ ਨੇ ਨਾਨਕ ਨਾਮ ਪਾ ਕੇ ਰਚਨਾ ਸ਼ੁਰੂ ਕੀਤੀ ਤੇ ਇਸ ਵਿਚ ਕਾਫੀ ਹਿਸਾ ਪਾਇਆ। ਚੁਨਾਂਚਿ ਭਾਈ ਕੇਸਰ ਸਿੰਘ ਛਿੱਬਰ ਲਿਖਦਾ ਹੈ :—

ਡੂਮ ਲਗੇ ਸ਼ਬਦ ਮੀਣਿਆਂ ਦੇ ਗਾਵਣ,
ਦੂਯ' ਦਰਬਾਰ ਵਡਾ ਗੁਰਿਆਈ ਦਾ ਲਗੇ ਲਾਵਣ।

ਮੀਣਿਆਂ ਭੀ ਇਕ ਪੁਸਤਕ ਗ੍ਰੰਥ ਬਣਾਇਆ,
ਚਹੁੰ ਪਾਤਸ਼ਾਹੀਆਂ ਦੇ ਸ਼ਬਦ ਬਾਣੀ ਲਿਖ ਵਿਚ ਪਾਇਆ।

ਮਿਹਰਬਾਨ ਪੁਤ ਪ੍ਰਿਥੀਏ ਦਾ ਕਬੀਸ਼ਰੀ ਕਰੇ,
ਪਾਰਸੀ, ਹਿੰਦਵੀ, ਸਹਸਕ੍ਰਿਤੀ ਨਾਲੇ ਗੁਰਮੁਖੀ ਪੜ੍ਹੇ ।

ਤਿਨ ਭੀ ਬਾਣੀ ਬਹੁਤ ਬਣਾਈ,
ਭੋਗ ਗੁਰੂ ਨਾਨਕ ਜੀ ਦਾ ਹੀ ਪਾਈ ।੯੦।

ਹੁਣ ਸਾਨੂੰ ਮਿਹਰਬਾਨ ਦੀ ਨਾਨਕ ਨਾਮ ਵਾਲੀ ਰਚਨਾ ਕਾਫੀ ਮਿਲ ਗਈ ਹੈ ਪਰ ਪ੍ਰਿਥੀਚੰਦ ਵਾਲੀ ਉਹ ਪੋਥੀ ਸਾਡੇ ਸਾਹਮਣੇ ਨਹੀਂ, ਪਰ ਉਸ ਦੀ ਸੰਭਾਵਨਾ ਰੱਦ ਨਹੀਂ ਕੀਤੀ ਜਾ ਸਕਦੀ। ਇਨ੍ਹਾਂ ਲੋਕਾਂ ਦੇ ਮੰਤਵਾਂ ਨਾਲ ਅਸੀਂ ਸਹਿਮਤ ਨ ਵੀ ਹੋਵੀਏ ਤਾਂ ਵੀ ਇਨ੍ਹਾਂ ਦੀ ਕਲਮੀ ਸੇਵਾ ਨੂੰ ਕੁਝ ਨ ਕੁਝ ਥਾਂ ਦੇਣੀ ਹੀ ਹੋਵੇਗੀ । ਇਹ ਛੰਦਾਬੰਦੀ ਵਾਲਾ ਜਾਂ ਵਾਰਤਕ ਸਾਹਿਤ ਸਾਰਾ ਧਾਰਮਿਕ ਸਾਹਿਤ ਹੈ. ਇਸ ਦੇ ਲਿਖਣ ਲਿਖਾਉਣ ਵਾਲੇ ਬਾਬਾ ਮਿਹਰਬਾਨ ਤੇ ਉਸਦਾ ਪੁੱਤਰ ਹਰਿ ਜੀ ਸਨ । ਤੀਜਾ ਨਾਂ ਕੇਸੋ ਦਾਸ ਦਾ ਹੈ।

## ਜੀਵਨ

ਬਾਬਾ ਮਿਹਰਬਾਨ ਦਾ ਜਨਮ ਗੁਰੂ ਰਾਮਦਾਸ ਜੀ ਦੇ ਵਡੇ ਪੁਤਰ ਪ੍ਰਿਥੀ ਚੰਦ ਦੇ ਘਰ ਮਾਤਾ ਭਗਵਾਨੋਂ ਦੀ ਕੁਖੋਂ 1637 ਬਿ. ਮਾਘ ਸੁਦੀ ਬਸੰਤ ਪੰਚਮੀ (9 ਜਨਵਰੀ 1581 ਈ. ਦਿਨ ਸੋਮਵਾਰ) ਨੂੰ ਗੋਇੰਦਵਾਲ ਹੋਇਆ । ਪਹਿਲਾਂ ਨਾਂ ਮਨੋਹਰ ਦਾਸ ਸੀ । ਆਪ ਨੂੰ ਬਚਪਨ ਤੋਂ ਬਾਣੀ ਪੜ੍ਹਨ ਸੁਣਨ ਦਾ ਸ਼ੌਕ ਸੀ । ਖਾਸ ਕਰਕੇ ਗੁਰੂ ਅਰਜਨ ਦੀ ਅਗਵਾਈ ਤੇ ਸੰਗਤ ਸਦਕਾ ਬਾਣੀ ਦੀਆਂ ਪੋਥੀਆਂ ਲਿਖਣ ਲਿਖਾਉਣ ਵਿਚ ਆਪ ਦੀ ਰਚੀ ਵਿਕਸਤ ਹੋਈ । ਇਸੇ ਕਰਕੇ 'ਗੋਸ਼ਟੀ ਲੇਖਕ' ਨੇ[1] ਲਿਖਿਆ ਹੈ—ਪਹਿਲਾਂ ਪੋਥੀਆਂ ਘਟ ਸਨ, ਮਿਹਰਵਾਨ ਨੇ

---

1 'ਗੋਸ਼ਟਿ ਸਤਿਗੁਰੂ ਮਿਹਰਬਾਨ ਜੀ ਕੀ' ਨਾਂ ਦੀ ਪੋਥੀ ਮਿਹਰਵਾਨ ਦੇ ਪੁਤਰ ਹਰਿ ਜੀ ਕਿਰਤ ਹੈ, ਇਸ ਦਾ ਖਰੜਾ ਸਿੱਖ ਰੈਫਰੈਂਸ ਲਾਇਬ੍ਰੇਰੀ ਅਮ੍ਰਿਤਸਰ ਵਿਚ (3510) ਨੰ; ਤੇ ਸੈਂਟ੍ਰਲ ਪਬਲਿਕ ਪਟਿਆਲਾ (ਨੰ. 2527) ਵਿਚ ਸੁਰੱਖਿਅਤ ਹੈ।

ਥਾਂ ਥਾਂ ਡੇਰਿਆਂ ਵਿਚ ਪੋਥੀਆਂ ਲਿਖ ਲਿਖ ਪੁਜਾਈਆਂ । ਪੰਚਮ ਗੁਰੂ ਇਸ ਦੀ ਅੰਤਰੀਵ ਲਗਨ ਤੇ ਪ੍ਰਸੰਨ ਸਨ ਤੇ ਇਸ ਨੂੰ ਵਿਦਿਆ ਅਧਿਐਨ ਤੇ ਗੁਰਮਤਿ ਸਿਖਿਆ ਵਿਚ ਪ੍ਰਬੀਨ ਕਰ ਰਹੇ ਸਨ । ਇਸ ਨਿਪੁਣਤਾ ਦੀ ਪੁਸ਼ਟੀ ਮਿਹਰਵਾਨ ਵਲੋਂ ਕੀਤੇ ਗੁਰਬਾਣੀ ਦੇ ਪਰਮਾਰਥਾਂ ਤੋਂ ਭਲੀ ਭਾਂਤ ਹੁੰਦੀ ਹੈ । ਅਸਲ ਗੱਲ ਇਹ ਹੈ ਕਿ ਮਿਹਰਵਾਨ ਦੇ ਜੀਵਨ ਵਿਕਾਸ ਦਾ ਇਹ ਉਹੋ ਸਮਾ ਹੈ ਜਦੋਂ ਕਿ ਗੁਰੂ ਅਰਜਨ ਸਾਹਿਬ ਆਪਣੇ ਪਾਸ ਕਈ ਲਿਖਾਰੀ ਰਖਕੇ ਬੜੇ ਲੰਮੇ ਚੋੜੇ ਉਪਰਾਲਿਆਂ ਨਾਲ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਵਾ ਰਹੇ ਸਨ । ਇਸ ਘਟਨਾ ਦਾ ਬਾਲਕ ਮਨੋਹਰਦਾਸ ਦੇ ਮਨ ਤੇ ਅਸਰ ਪੈਣਾ ਜ਼ਰੂਰੀ ਤੇ ਕੁਦਰਤੀ ਹੀ ਸੀ । ਇਹ ਆਪਣੇ ਪਿਤਾ ਪ੍ਰਿਥੀਚੰਦ ਦੀ ਸੇਵਾ ਕਰਦਾ ਤੇ ਗੁਰੂ ਅਰਜਨ ਸਾਹਿਬ ਦੇ ਡੇਰੇ ਦੀ ਵੀ ਸੇਵਾ ਟਹਿਲ ਕਰਦਾ । ਗੋਸ਼ਟੀ ਲੇਖਕ (ਹਰਿ ਜੀ) ਦੇ ਕਥਨ ਅਨੁਸਾਰ ਗੁਰੂ ਅਰਜਨ ਜੀ ਨੇ ਤਾਂ ਇਸਨੂੰ 'ਸ਼ਬਦ ਦਾ ਖ਼ਜ਼ਾਨਾ' ਸੌਂਪਿਆ ਹੋਇਆ ਸੀ । ਇਸ ਨੂੰ ਰਬਾਬ ਨਾਲ ਕੀਰਤਨ ਕਰਨ ਦਾ ਵੀ ਚੰਗਾ ਸ਼ੌਕ ਸੀ. ਇਸ ਕਰਕੇ ਗੁਰੂ ਅਰਜਨ ਸਾਹਿਬ ਆਪਣੇ ਭਤੀਜੇ ਨੂੰ ਚੰਗਾ ਪਿਆਰ ਕਰਦੇ ਸਨ । ਪ੍ਰਿਥੀ ਚੰਦ ਦਾ ਇਹ ਅੰਦਰੋਂ ਅੰਦਰੀ ਖਿਆਲ ਵੀ ਸੀ ਕਿ ਮਨੋਹਰ ਦਾਸ ਗੁਰੂ ਅਰਜਨ ਦੇਵ ਜੀ ਦੀ ਸੇਵਾ ਕਰਕੇ ਉਨ੍ਹਾਂ ਨੂੰ ਕਿਵੇਂ ਨ ਕਿਵੇਂ ਰੀਝਾ ਲਵੇ ਤੇ ਬਾਕਾਇਦਾ ਗੁਰ ਗੱਦੀ ਪਾ ਲਵੇ ਕਿਉਂਕਿ ਗੁਰੂ ਅਰਜਨ ਸਾਹਿਬ ਦੇ ਘਰ ਉਸ ਸਮੇਂ ਸ੍ਰੀ ਹਰਿ ਗੋਬਿੰਦ ਜੀ (1590-1644 ਈ.) ਦਾ ਜਨਮ ਵੀ ਨਹੀਂ ਹੋਇਆ ਸੀ । ਜਦੋਂ ਹਰਿਗੋਬਿੰਦ ਦਾ ਜਨਮ ਹੋਇਆ, ਪ੍ਰਿਥੀਏ ਨੇ ਇਸ ਦਾ ਕਿਤਨਾ ਬੁਰਾ ਮਨਾਇਆ ਤੇ ਉਨ੍ਹਾਂ ਨੂੰ ਮਾਰਨ ਲਈ ਕਿਤਨੇ ਉਪਰਾਲੇ ਕੀਤੇ, ਇਹ ਸਿਖ ਇਤਿਹਾਸ ਤੋਂ ਪ੍ਰਗਟ ਹੈ । ਮੀਣਿਆਂ ਦੀਆਂ ਲਿਖਤਾਂ ਅਨੁਸਾਰ ਗੁਰੂ ਅਰਜਨ ਵਲੋਂ ਗੁਰ ਗੱਦੀ ਪ੍ਰਿਥੀ ਚੰਦ ਨੂੰ ਸੌਂਪੀ ਗਈ, ਕਿਉਂਕਿ ਉਹ ਆਪਣੀਆਂ ਰਚਨਾਵਾਂ ਵਿਚ ਗੁਰੂ ਹਰਿ ਗੋਬਿੰਦ ਜੀ ਦਾ ਕਿਧਰੇ ਜ਼ਿਕਰ ਤਕ ਨਹੀਂ ਕਰਦੇ । ਇਸ ਕਰਕੇ ਵੀ ਕਿ ਉਹ ਉਸ ਸਮੇਂ ਸਰਕਾਰੀ ਕ੍ਰੋਪੀ ਕਾਰਣ ਕਿਲੇ ਵਿਚ ਨਜ਼ਰ-ਬੰਦ ਸਨ ਤੇ ਮੀਣੇ ਇਸ ਤੋਂ ਪੂਰਾ ਪੂਰਾ ਫਾਇਦਾ ਉਠਾ ਰਹੇ ਸਨ । ਇਸੇ

ਲਈ ਉਨ੍ਹਾਂ ਲਿਖਿਆ ਹੈ ਕਿ ਗੁਰੂ ਅਰਜਨ ਸਾਹਿਬ ਨੇ ਆਪਣੀ 'ਪੋਥੀ ਸ਼ਬਦ' ਗੁਰੂ ਸਾਹਿਬ ਜੀ ਕਉ ਦੀਆ।' ਮੀਣਿਆਂ ਦੀ ਜ਼ਬਾਨ ਵਿਚ 'ਗੁਰੂ ਸਾਹਿਬ' ਪ੍ਰਿਥੀ ਚੰਦ ਦਾ ਲਕਬ ਸੀ ਤੇ ਇਸ ਦੀ ਬਾਣੀ ਮ. ੬ ਦੇ ਨਾਂ ਕਰਕੇ ਆਉਂਦੀ ਹੈ। ਪ੍ਰਿਥੀ ਚੰਦ ਦਾ ਦੇਹਾਂਤ 1676 ਬਿ. (1618 ਈ,) ਵਿਸਾਖ ਸੁਦੀ ਦੁਆ- ਦਸੀ ਨੂੰ ਪਿੰਡ ਹੇਠੀਆਂ ਵਿਚ ਹੋਇਆ। ਗੁਰਬਿਲਾਸ ਦੀ ਲਿਖਤ ਅਨੁਸਾਰ ਸੁਲਹੀ ਖਾਂ ਦੀ ਮਾਰਫਤ ਸਰਕਾਰ ਵਲੋਂ ਜਗੀਰ ਵਜੋਂ ਪ੍ਰਿਥੀਚੰਦ ਨੂੰ ਪਿੰਡ ਹੇਹਰਾਂ (ਜ਼ਿਲਾ ਲਾਹੌਰ ਵਿਚ) ਮਿਲਿਆ ਸੀ, ਇਥੇ ਉਸ ਨੇ ਅੰਮ੍ਰਿਤਸਰ ਦੀ ਨਕਲ ਤੇ ਤਲਾ ਤੇ ਹਰਿਮੰਦਰ ਬਣਾਉਣ ਦਾ ਉਪਰਾਲਾ ਕੀਤਾ। ਇਥੇ ਹੀ ਪ੍ਰਿਥੀਏ ਦੀ ਸਮਾਧ ਹੈ ਅਤੇ ਇਸ ਤੋਂ ਬਾਦ ਮਨੋਹਰ ਦਾਸ ਗੱਦੀ ਤੇ ਬੈਠੇ ਜਿਨ੍ਹਾਂ ਦਾ ਪ੍ਰਸਿਧ ਨਾਮ ਬਾਬਾ ਮਿਹਰਵਾਨ ਹੈ। ਪਿਤਾ ਦੇ ਦੇਹਾਂਤ ਸਮੇਂ ਇਨ੍ਹਾਂ ਦੀ ਉਮਰ 37-38 ਵਰ੍ਹੇ ਸੀ। ਇਨ੍ਹਾਂ ਪਿਤਾ ਜੀ ਯਾਦ ਵਿਚ ਇਕ ਵੱਡਾ ਦੇਹੁਰਾ ਬਣਵਾਇਆ ਤੇ ਤਲਾਉ ਲਗਾਇਆ ਅਤੇ ਭਾਰੀ ਚੱਠ ਕੀਤੀ। ਇਸ ਪਿਛੋਂ ਥਾਂ ਥਾਂ ਫਿਰ ਤੁਰਕੇ ਸਿੱਖ ਸੰਗਤਾਂ ਵਿਚ ਆਪਣਾ ਪਰਚਾਰ ਕਰਦੇ ਰਹੇ। ਚਾਰ ਪੰਜ ਵਰ੍ਹੇ ਪਿੰਡ ਗੰਜਰਾਲੀ ਵਿਚ ਨਿਵਾਸ ਰੱਖਿਆ, ਅਤੇ ਫਿਰ ਕਸੂਰ ਲਾਗੇ ਮੁਹੰਮਦੀਪੁਰ ਪੱਕਾ ਡੇਰਾ ਬਣਾਇਆ।

ਬਾਬਾ ਮਿਹਰਵਾਨ ਨੇ ਮਾਝੇ ਦੇ ਇਲਾਕੇ ਤੋਂ ਇਲਾਵਾ ਪਹਾੜੀ ਇਲਾਕੇ ਅਤੇ ਮਾਲਵੇ ਆਦਿ ਵਲ ਵੀ ਦੌਰਾ ਕੀਤਾ। ਸੁਕੇਤ ਮੰਡੀ ਦਾ ਰਾਣਾ ਸੰਸਾਰ ਚੰਦ, ਕੋਟਲਹਾੜ (ਕਾਂਗੜੇ) ਦਾ ਰਾਜ ਚੰਦ੍ਰਭਾਨ ਤੇ ਕੁੱਲੂ ਦਾ ਰਾਜਾ ਵੀ ਆਪ ਦਾ ਸ਼ਰਧਾਲੂ ਸੀ। ਜਦੋਂ ਆਪ ਪਹਾੜ ਗਏ ਤਾਂ ਇਹ ਸਭ ਦਰਸ਼ਨਾਂ ਲਈ ਆਏ। ਆਪ ਨੇ ਤਿੰਨਾਂ ਰਾਜਿਆਂ ਦੇ ਲਸ਼ਕਰਾਂ ਨੂੰ ਕਰਾਮਾਤ ਨਾਲ ਅਤੁਟ ਲੰਗਰ ਛਕਾਇਆ ਜਦੋਂ ਕਿ ਇਤਨੀ ਸਮੱਗਰੀ ਨਹੀਂ ਸੀ। ਪਹਾੜੋਂ ਪਰਤ ਕੇ ਆਪ ਬੁਤਾਲੇ ਆਏ ਤੇ ਫਿਰ ਬਕਾਲੇ ਤੇ ਗੋਇੰਦਵਾਲ ਆ ਕੇ ਬਜ਼ੁਰਗ ਭੱਲਿਆਂ, ਸੋਢੀਆਂ ਨੂੰ ਗਹਿਣੇ, ਕਪੜਿਆਂ ਦੇ ਸਿਰਪਾਉ ਦੇਕੇ ਯਥਾਯੋਗ ਆਦਰ ਸਨਮਾਨ ਦਿਤਾ। ਉਪਰੋਕਤ 'ਗੋਸ਼ਟਿ' ਵਿਚ ਆਪਦੇ ਸੁਨਾਮ ਤੇ ਸਮਾਣੇ ਆਦਿ ਵਲ ਕੀਤੇ ਦੌਰਿਆਂ ਦਾ ਵੀ ਜ਼ਿਕਰ ਹੈ। ਉਸ ਸਮੇਂ ਇਹ ਥਾਂਵਾਂ ਮੁਸਲਮਾਨਾਂ ਪੀਰਾਂ ਫਕੀਰਾਂ ਦੀ ਰਿਹਾਇਸ਼ਗਾਹਾਂ

ਸਨ ਅਤੇ ਰਾਜਸੀ ਨੁਕਤੇ ਤੋਂ ਕਾਫ਼ੀ ਅਹਿਮੀਅਤ ਰੱਖਦੀਆਂ ਸਨ। ਬਾਬਾ ਮਿਹਰਵਾਨ ਜੀ ਦੇ ਪਰਸਿੱਧ ਸ਼ਰਧਾਲੂ ਸਿੱਖਾਂ ਵਿਚੋਂ ਹਰਿ ਜੀ; ਕੇਸੋਦਾਸ, ਮੁਰਾਰ ਦਾਸ ਸੁਤਤ੍ਰੀ, ਲਾਲਚੰਦ ਦਰਿਆ ਆਦਿ ਦੇ ਨਾਂ ਵਰਣਨ ਯੋਗ ਹਨ। ਕੇਸੋਦਾਸ ਗੋਸ਼ਟਾਂ (ਸਾਖੀਆਂ) ਲਿਖਣ ਦਾ ਕੰਮ ਕਰਦਾ ਸੀ। ਮਾਲੂਮ ਹੁੰਦਾ ਹੈ ਬਹੁਤਾ ਕੁਝ ਇਸੇ ਨੇ ਲਿਖਿਆ। ਇਕ ਸੁੰਦਰ ਦਾਸ ਨਾ ਦੇ ਲਿਖਾਰੀ ਦਾ ਵੀ ਜ਼ਿਕਰ ਹੈ। ਜਿਸ ਸਮੇਂ ਬਾਬਾ ਮਿਹਰਵਾਨ ਦਾ ਅੰਤ ਸਮਾਂ ਆਇਆ ਤਾਂ ਆਪ ਨੇ ਕੇਸੋ ਦਾਸ ਨੂੰ ਕਿਹਾ ਕਿ ਤੂੰ ਸਵਈਏ ਪੜ੍ਹੀਂ; ਜਿਸ ਤਰ੍ਹਾਂ ਕਿ ਹੋਰ ਗੁਰੂਆਂ ਦੀ ਸਿਫਤ ਵਿਚ ਕੱਲਯ ਆਦਿ ਭੱਟਾਂ ਨੇ ਜਸ ਗਾਇਆ ਹੈ। ਮਾਲੂਮ ਹੁੰਦਾ ਹੈ ਕਿ ਮਿਹਰਵਾਨ ਏਸ ਪਾਸਿਓਂ ਵੀ ਆਪਣਾ ਜਸ ਕਰਾ ਕੇ ਵੱਡੇ ਗੁਰੂਆਂ ਦੀ ਕੁਝ ਕੁਝ ਰੀਸ ਕਰਨਾ ਚਾਹੁੰਦਾ ਸੀ। ਹਰਿ ਜੀ, ਪਿਤਾ ਹੋਣ ਦੇ ਨਾਤੇ ਹੀ ਨਹੀਂ, ਗੁਰੂ ਮੰਨ ਕੇ ਵੀ ਮਿਹਰਵਾਨ ਜੀ ਦੀ ਬਹੁਤ ਸੇਵਾ ਕਰਦਾ ਸੀ ਤੇ ਆਪਣੀ ਬਾਣੀ ਵਿਚ ਉਸ ਨੇ ਥਾਂ ਥਾਂ ਉਸ ਦੀ ਮਹਿਮਾ ਗਾਈ ਹੈ :—

ਜਿਨਿ ਕੀਨੀ ਸੇਵਾ ਗੁਰੂ ਮਿਹਰਬਾਨ ਕੀ, ਸੁ ਆਪ ਭੈਆ ਗੁਰਦੇਉ।
ਜਿਨ ਸੇਵ ਕੀਨੀ ਗੁਰੂ ਕੀ, ਤਿਨ ਪਾਇਆ ਅਲਖ ਅਭੇਉ।

ਮਨ ਬਾਂਛਤ ਫਲ ਪਾਵਈ; ਜਾਂ ਰਾਖੈ ਗੁਰ ਕੀ ਟੇਵ।
ਜਨੁ ਨਾਨਕ ਐਸੇ ਗੁਰੂ ਕਉ, ਬਾਰ ਬਾਰ ਤੂ ਸੇਉ।੧।੩।

ਅੰਤ ਸਮੇਂ ਬਾਬਾ ਮਿਹਰਬਾਨ ਨੇ ਹਰਿ ਜੀ ਨੂੰ ਤਾਕੀਦ ਕੀਤੀ, 'ਤੂੰ ਬਾਣੀ ਉਚਾਰਿਆ ਕਰ; ਤੁਧਨੋ ਮੇਰਾ ਵਚਨੁ ਹੂਆ ਸੀ ਜਿ ਤੇਰੀ ਬਾਣੀ ਬਹੁਤ ਹੋਵੇਗੀ ਪਰ ਭੋਗੁ ਜਨ ਨਾਨਕ ਕਾ ਪਾਵਣਾ', ਇਸ ਤਰ੍ਹਾਂ ਦਾ ਸੰਦੇਸ਼ ਦੇ ਕੇ ਆਪ ੧੬੯੬ ਬਿ. ਮਾਘ ਸੁਦੀ ਬਸੰਤ ਪੰਚਮੀ, ੨੦ ਮਾਘ ਦਿਨ ਸ਼ਨੀਵਾਰ, ਮੁਤਾਬਕ ੧੮ ਜਨਵਰੀ ੧੬੪੦ ਈ. ਨੂੰ ਦੇਹਾਂਤ ਪਾ ਗਏ। ਆਪ ਦੀ ਘਰ ਵਾਲੀ ਦਾ ਨਾਂ ਸੀਤਾ ਸੀ ਜਿਸ ਤੋਂ ਤਿੰਨ ਪੁੱਤਰ ਸਨ—ਹਰਿ ਜੀ, ਕਰਨ ਮੱਲ ਤੇ ਚਤੁਰਭੁਜ:

ਕਵਲ ਨੈਨ ਪੀਤੰਬਰ ਸੁਆਮੀ, ਚਤੁਰਭੁਜ, ਹਰਿਰਾਇ।
ਜਿਸਕੇ ਕੀਏ ਜੀਏ ਹੈਂ, ਦਾਸ ਨਾਨਕ ਤਿਸੈ ਧਿਆਇ।

ਦੇਹਾਂਤ ਬਾਦ ਹਰਿ ਜੀ ਗੱਦੀ ਤੇ ਬੈਠੇ ਜਿਨ੍ਹਾਂ ਮਹਲਾ ਅੱਠ ਕਰਕੇ ਬਾਣੀ ਲਿਖੀ ਹੈ। ਇਹ ਬਹੁਤਾ ਚਿਰ ਅੰਮ੍ਰਿਤਸਰ ਰਹਿ ਕੇ ਹੀ ਆਪਣੀ ਗੁਰਗੱਦੀ ਚਲਾਂਉਂਦੇ ਰਹੇ। ਮਾਲੂਮ ਹੁੰਦਾ ਹੈਕਿ ਮੁਗਲ ਸਰਕਾਰ ਨਾਲ ਟੱਕਰ ਹੋਣ ਸਮੇਂ ਜਦੋਂ ਸੱਤਵੇਂ, ਅੱਠਵੇਂ ਤੇ ਨੌਵੇਂ ਗੁਰੂ ਕੀਰਤਪੁਰ ਆਦਿ ਵਲ ਨਿਵਾਸ ਰਖਦੇ ਸਨ ਤਾਂ ਇਹ ਇਧਰ ਹੀ ਆਪਣੀ ਮਾਨਤਾ ਕਰਾਂਦੇ ਸਨ। ਸ਼ਾਇਦ ਇਨ੍ਹਾਂ ਬਾਰੇ ਹੀ ਇਹ ਅਖੌਤ ਪਰਸਿਧ ਹੈ—

ਬਾਬਾ ਹਰਿਆ ਭਾਗੀਂ ਭਰਿਆ। ਆਵੇ ਖਾਲੀ, ਜਾਵੇ ਭਰਿਆ।

ਲਗਭਗ ੫੭ ਵਰ੍ਹੇ ਇਹ ਦਰਬਾਰ ਸਾਹਿਬ ਤੇ ਕਾਬਿਜ਼ ਰਹੇ। ਆਖਿਰ ੧੭੫੩ ਬਿ. ੨੦ ਵਿਸਾਖ. ਵਿਸਾਖ ਸੁਦੀ ਏਕਾਦਸ਼ੀ ਨੂੰ ਇਨ੍ਹਾਂ ਦਾ ਦੇਹਾਂਤ ਹੋਇਆ। ਇਸ ਸਮੇਂ ਅੰਮ੍ਰਿਤਸਰੀ ਸੰਗਤ ਨੇ ਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦਪੁਰ ਸੁਨੇਹਾ ਭੇਜਿਆ ਕਿ ਬਾਬਾ ਹਰੀਆ ਜੀ ਦੇ ਦੇਹਾਂਤ ਬਾਦ ਦਰਬਾਰ ਸਾਹਿਬ ਦੀ ਕੋਈ ਸੰਭਾਲ ਨਹੀਂ ਕਰ ਰਿਹਾ, ਇਸ ਲਈ ਕੋਈ ਸਿਆਣਾ ਸਿਖ ਭੇਜੋ। ਏਸ ਕਰਕੇ ੧੭੫੬ ਬਿ. ਵਿਚ ਭਾਈ ਮਨੀ ਸਿੰਘ ਜੀ ਨੂੰ ਪੰਜ ਸਿੱਖ ਦੇ ਕੇ ਅੰਮ੍ਰਿਤਸਰ ਘੱਲਿਆ ਗਿਆ।

ਹਰਿ ਜੀ ਦੇ ਪੁੱਤਰ ਸਨ : ਨਿਰੰਜਨ ਰਾਇ, ਹਰਿਗੋਪਾਲ ਤੇ ਕੰਵਲ ਨੈਨ। ਇਨ੍ਹਾਂ ਦੇ ਦੇਹਾਂਤ ਬਾਦ ਨਿਰੰਜਨ ਰਾਇ ਗੱਦੀ ਤੇ ਬੈਠਾ। ਇਸ ਦਾ ਪੁੱਤਰ ਦੱਖਣੀ ਰਾਇ ਸੀ, ਜਿਸ ਵਿਚੋਂ ਘਰਾਚੋਂ ਵਾਲੇ ਸੋਢੀ ਹਨ। ਨਿਰੰਜਨ ਰਾਇ ਪਿਛੋਂ ਹਰ-ਗੋਪਾਲ ਤੇ ਫਿਰ ਕੰਵਲ ਨੈਨ—ਜਿਸ ਵਿਚੋਂ ਦਿਲਵਾਂ ਵਾਲੀ ਗੱਦੀ ਹੈ ਤੇ ਬੁੱਟਰ ਦੇ ਸੋਢੀ ਵੀ ਇਸੇ ਮੂੰਹੀ ਵਿਚੋਂ ਸਨ। ਕੰਵਲਨੈਨ ਤੋਂ ਪਿਛੋਂ ਬਨਵਾਲੀ ਦਾ ਪੁੱਤਰ ਅਭੈਚੰਦ ਜੋ ਮਾਲਵੇ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕਰਕੇ ਅਭੈ ਸਿੰਘ ਬਣਿਆ, ਅਭੈ ਸਿੰਘ ਬਾਦ ਗੱਦੀ ਦਾ ਕੰਮ ਮੱਠਾ ਪੈ ਗਿਆ। ਹਰਿਗੋਪਾਲ ਦਾ ਸਪੁੱਤਰ ਗੁਰਦਿੱਤਾ ਸੀ, ਪੋਤਰਾ ਜੀਵਨ ਮੱਲ ਤੇ ਪੜਪੋਤਾ ਹਰਿ ਸਹਾਇ। ਇਹ ਮੁਹੰਮਦੀਪੁਰ ਛਡ ਕੇ ਸਤਲੁਜ ਪਾਰ ਇਧਰ ਆ ਗਿਆ ਤੇ ਚੰਗੀ ਜ਼ਮੀਨ ਜਾਇਦਾਦ ਬਣਾਈ। ਇਸ ਦੇ ਉਤਰਾਧਿਕਾਰੀ ਗੁਰੂ ਹਰਿ ਸਹਾਇ ਵਾਲੇ

ਸੋਢੀ ਹਨ। ਇਹ ਹੈ ਬਾਬਾ ਮਿਹਰਵਾਨ ਦੀ ਸਾਰੀ ਬੰਸਾਵਲੀ।

ਪ੍ਰਿਥੀ ਚੰਦ ਮੀਣਿਆਂ ਦਾ ਮੋਢੀ ਸੀ, ਇਸ ਦੇ ਨਾਂ ਤੇ ਮ. ੬ ਕਰਕੇ ਤੇ ਮਿਹਰਵਾਨ ਦੇ ਨਾਮ ਤੇ ਮ. ੭ ਅਤੇ ਇਸ ਦੇ ਪੁਤਰ ਹਰਿ ਜੀ ਦੇ ਨਾਮ ਤੇ ਮਹਲਾ ੮ ਕਰਕੇ ਬਾਣੀ ਲਿਖੀ ਮਿਲਦੀ ਹੈ. ਜਿਸ ਨੂੰ ਸੱਚੀ ਬਾਣੀ ਦੇ ਮੁਕਾਬਲੇ ਤੇ ਕੱਚੀ ਬਾਣੀ ਕਿਹਾ ਗਿਆ ਹੈ।

### (ੳ) ਮਿਹਰਵਾਨ ਦੀਆਂ ਰਚਨਾਵਾਂ

੧ ਰਾਮਕਲੀ ਓਅੰਕਾਰ ਵੱਡਾ—

ਇਸ ਦਾ ਖਰੜਾ ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ (ਨ:682) ਵਿਚ ਪ੍ਰਾਪਤ ਹੈ। 86 ਛੰਦ ਹਨ। ਨਮੂਨਾ ਇਹ ਹੈ।

ਓਅੰਕਾਰ ਨਿਰਮਲ ਸਤਿ ਬਾਣੀ। ਤਾਂਤੇ ਹੋਈ ਸਗਲੀ ਖਾਣੀ।
ਖਾਨਿ ਖਾਨਿ ਮਹਿ ਬਹੁ ਬਿਸਥਾਰਾ, ਆਪੇ ਜਾਣੈ ਸਿਰਜਣਹਾਰਾ।
ਸਿਰਜਨਹਾਰ ਕੇ ਕੇਤੇ ਭੇਖ। ਭੇਖ ਭੇਖ ਮਹਿੰ ਰਹੈ ਅਲੇਖ।੧।
ਏਕੋ ਨਾਮ ਜਪਹੁ ਮਨਿ ਮਾਲਾ।
ਨਾਨਕ ਸਿਮਰਹੁ ਗੁਰ ਗੋਪਾਲਾ।੧। ਰਹਾਉ।
ਓਅੰਕਾਰ ਹੋਆ ਚਰਨਾਇਣ। ਤਦਹੁ ਤੀਨੋ ਦੇਵ ਉਪਾਇਅਨ।੨।
ਮਹਾਂਦੇਉ ਕੀਉ ਭੰਡਾਰੀ, ਬ੍ਰਹਿਮਾ ਬਾਚੇ ਬੇਦ ਬਿਚਾਰੀ,
ਬਿਸ਼ਨ ਹੰਢਾਵੈ ਦਸ ਅਵਤਾਰੀ।
ਆਪ ਨਿਰਾਲਮ ਕਰੈ ਤਮਾਸਾ। ਜਿਉਂ ਜਿਉਂ ਹੁਕਮ ਤਿਵੈ ਪਰਗਾਸਾ।੩

੨ ਸੁਖਮਨੀ ਸਹੰਸ੍ਰਨਾਮਾ—

ਇਸ ਵਿਚ 30 ਅਸਟਪਦੀਆਂ ਹਨ। ਹਰ ਸਲੋਕ ਪਿਛੋਂ ਚੌਤੁਕੇ ਪਦੇ ਹਨ ਤੇ ਅਜੇਹੇ ਅਠ ਪਦੇ ਰਲ ਕੇ ਅਸਟਪਦੀ ਬਣਦੀ ਹੈ। ਜ਼ਿਆਦਾਤਰ ਹਿੰਦੂ ਅਵਤਾਰਾਂ ਦੀ ਪ੍ਰਸੰਸਾ ਹੈ, ਕ੍ਰਿਸ਼ਨ ਜੀ ਬਾਰੇ ਅਸਟਪਦੀ ਇਉਂ ਚਲਦੀ ਹੈ :—

ਸਲੋਕ—ਨਿਰਗੁਣ ਸਰਗੁਨ ਏਕ ਹੈ, ਧਾਰਿਉ ਕ੍ਰਿਸ਼ਨ ਅਵਤਾਰ।

ਅਨੇਕ ਕਾਰਜ ਕੇ ਕਾਰਨੇ, ਜਨ ਨਾਨਕ ਕੀਓ ਆਕਾਰ ।

ਪਉੜੀ—ਪੂਰਨ ਅਵਤਾਰ ਦੁਆਪਰ ਮਹਿ ਕੀਆ,
ਸ੍ਰੀ ਕ੍ਰਿਸ਼ਨ ਅਵਤਾਰ ਜਨਮ ਜਗ ਲੀਆ ।
ਸੰਕਟ ਨਹੀਂ ਪਰੈ, ਜਨਮ ਨਹੀਂ ਆਵੈ, ਆਪੇ ਆਪਨਾ ਖੇਲ ਬਨਾਵੈ ।੧।
ਗੁਰੂ ਦੁਰਬਾਸਾ ਦੇਵਕੀ ਨੰਦਨ, ਮਥੁਰਾ ਬਾਸੀ ਸੰਤ ਭੈ ਭੰਜਨ ।
ਨੰਦ ਲਾਲ ਦਾਸ ਦੇ ਸੁਖ ਦਾਇਕ, ਜਾਦਮ ਬੰਸੀ ਸਰਬ ਸੁਖਦਾਇਕ ।੨।

ਇਸ ਦੇ ਦੋ ਖਰੜੇ ਸੈਂਟ੍ਰਲ ਪਬਲਿਕ ਲਾਇਬ੍ਰੇਰੀ (ਨੰ. 692 ਤੇ 2914) ਵਿਚ ਮੌਜੂਦ ਹਨ ।

੩ ਮਿਹਰਵਾਨ ਨੇ ਅੱਧੀ ਦਰਜਨ ਤੋਂ ਵੱਧ ਵਾਰਾਂ ਲਿਖੀਆਂ ਹਨ ਤੇ ਤਿੰਨ ਵਾਰਾਂ ਅਸਾਂ ਆਪਣੀ ਪੁਸਤਕ 'ਪੰਜਾਬੀ ਵਾਰਾਂ' ਵਿਚ ਪ੍ਰਕਾਸ਼ਤ ਕੀਤੀਆਂ ਹਨ, ਪਾਠਕ ਉਥੋਂ ਦੇਖ ਸਕਦੇ ਹਨ ।

੪ ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ

ਇਸ ਦਾ ਪਹਿਲਾਂ ਭਾਗ 'ਸਚਖੰਡ ਪੋਥੀ' ਹੈ ਜਿਸ ਵਿਚ ਕੁਲ 167 ਗੋਸ਼-ਟੀਆਂ ਸਨ ਪਰ ਹੁਣ ਕੇਵਲ 153 ਹੀ ਮਿਲਦੀਆਂ ਹਨ । ਨਾਲੇ ਮੁਢਲੇ ਨੋਟ ਤੋਂ ਇਹ ਵੀ ਜ਼ਾਹਰ ਹੁੰਦਾ ਹੈ ਕਿ ਇਹ ਸਾਰੀ ਬਾਬਾ ਮਿਹਰਬਾਨ ਨੇ ਆਪ ਨਹੀਂ ਲਿਖੀ ਸ਼ਾਇਦ ਕੁਝ ਆਪ ਦੇ ਸੇਵਕ ਪੰ. ਕੇਸਵਦਾਸ ਆਦਿ ਨੇ ਲਿਖੀ । ਇਸ ਵਿਚ ਗੁਰੂ ਨਾਨਕ ਸਾਹਿਬ ਦੇ ਜੀਵਨਪ੍ਰਸੰਗ ਤੋਂ ਇਲਾਵਾ ਉਨ੍ਹਾਂ ਦੇ ਸ਼ਬਦਾਂ ਦੀ ਪਰਮਾਰਥ ਵਿਆਖਿਆ ਵੀ ਦਿਤੀ ਗਈ ਹੈ । ਹਰ ਗੋਸ਼ਟਿ ਦੇ ਅੰਤ ਵਿਚ ਸਲੋਕ ਹੈ, ਜਿਸ ਵਿਚ ਆਈ ਸਾਖੀ ਦਾ ਤੱਤ ਕੱਢ ਕੇ ਦਸਿਆ ਗਿਆ ਹੈ । ਵਾਰਤਕ ਸੁਆਦਲੀ ਤੇ ਗਿਆਨ ਭਰਪੂਰ ਹੈ । ਇਸ ਦੇ ਦੋ ਖਰੜੇ ਖਾਲਸਾ ਕਾਲਜ ਅੰਮ੍ਰਿਤ-ਸਰ ਦੀ ਲਾਇਬ੍ਰੇਰੀ ਵਿਚ ਸਨ । ਬਾਵਾ ਗੰਗਾ ਸਿੰਘ ਬੇਦੀ ਜੀ ਨੇ ਲੇਖਕ ਨੂੰ ਦਸਿਆ ਸੀ ਕਿ ਉਨ੍ਹਾਂ ਇਸ ਜਨਮਸਾਖੀ ਦਾ ਖਰੜਾ ਕੋਟ ਮੋਮਨ ਖ਼ਾਂ ਜ਼ਿਲਾ ਸਰਗੋਧਾ ਵਿਚ ਵੀ ਤੱਕਿਆ ਸੀ । ਹੁਣ ਛਪ ਚੁਕੀ ਹੈ ।

੫ ਸਿੰਘਾਸਨ ਬਤੀਸੀ–ਇਹ ਰਚਨਾ ਵੀ ਮਿਲਦੀ ਹੈ।

ਇਸ ਤੋਂ ਬਿਨਾਂ ਮਿਹਰਬਾਨ ਨੇ ਜਪੁ, ਓਅੰਕਾਰ, ਆਸਾ ਦੀ ਵਾਰ ਤੇ ਸਿਧ ਗੋਸ਼ਟਿ ਆਦਿ ਦਾ ਪਰਮਾਰਥ ਤੇ ਟੀਕਾ ਵੀ ਲਿਖਿਆ ਹੈ। ਇਹ ਖਰੜਾ ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਵਿਚ 693 ਨੰਬਰ ਤੇ ਪਿਆ ਹੈ।

## (ਅ) ਹਰਿ ਜੀ ਦੀਆਂ ਰਚਨਾਵਾਂ

੧ ਗੋਸ਼ਟਿ ਸ੍ਰੀ ਸਤਿਗੁਰੂ ਮਿਹਰਵਾਨ ਜੀ ਕੀ :—

ਇਹ ਇਕ ਤਰ੍ਹਾਂ ਬਾਬਾ ਮਿਹਰਬਾਨ ਜੀ ਦੀ ਜਨਮ ਸਾਖੀ ਹੈ ਜਿਸ ਵਿਚ ਮਿਹਰਵਾਨ ਨੂੰ ਸੁਕਦੇਵ ਦਾ ਅਵਤਾਰ ਦੱਸ ਕੇ ਸਭ ਤਰ੍ਹਾਂ ਮਹਾਨ ਪੁਰਖ ਸਿੱਧ ਕੀਤਾ ਗਿਆ ਹੈ। ਚੌਥੀ ਗੋਸ਼ਟਿ ਵਿਚ ਉਨ੍ਹਾਂ ਦੇ ਸਰੂਪ ਤੇ ਕੱਦ ਕਾਠ ਦੀ ਬੜੀ ਪ੍ਰਸੰਸਾ ਹੈ। ਇਕ ਥਾਂ, ਗੁਰੂ ਨਾਨਕ, ਗੁਰੂ ਅੰਗਦ ਜੀ ਨੂੰ ਕਹਿੰਦੇ ਹਨ, 'ਅਰੁ ਅਬ ਮੈਂ ਤੁਝ ਕਉ ਜੋ ਥਾਪਿਆ ਹੈ, ਸੋ ਉਹੁ ਬਾਣੀ ਕਿਛੁ ਤੇਰੇ ਮੁਖਿ ਤੇ ਭੀ ਉਪਜੇਗੀ ਅਰੁ ਤੁਝ ਕੇ ਪੀਛੇ ਜਿਨਾਂ ਪੁਰਖਾਂ ਕਉ ਸ਼ਬਦ ਕੀ ਥਾਪਨਾ ਹੋਇਗੀ, ਉਹ ਬਾਣੀ ਉਨ ਕੇ ਮੁਖਿ ਤੇ ਪ੍ਰਗਟ ਹੋਤੀ ਜਾਏਗੀ। ਅਰੁ ਮੁਝ ਤੇ ਪੀਛੇ ਜੋ ਸੱਤਵੀਂ ਪੀੜ੍ਹੀ, ਗੁਰੂ ਹੋਇਗਾ ਉਸ ਕਉ ਪਰਮੇਸਰ ਕੀ ਆਗਿਆ ਹੈ ਕਿ ਮੇਰੀ ਬਾਣੀ ਦਾ ਅਰਥ ਪਰਗਟ ਕਰੈਗਾ।' ਲੇਖਕ ਇਹ ਦੱਸਣਾ ਚਾਹੁੰਦਾ ਹੈ ਕਿ ਸੱਤਵੀਂ ਥਾਂ ਬੈਠਾ ਬਾਬਾ ਮਿਹਰਵਾਨ ਗੁਰੂ ਨਾਨਕ ਦਾ ਹੀ ਉਤਰਾਧਿਕਾਰੀ ਸੀ। ਇਸ ਦੀਆਂ ਕੁਲ 47 ਗੋਸ਼ਟੀਆਂ ਹਨ ਤੇ ਇਸ ਦਾ ਖਰੜਾ 1836 ਬਿ. ਦਾ ਨਕਲ ਸਿਖ ਰੈਫ੍ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਨੰ. 3510 ਤੇ ਸੁਰਖਿਅਤ ਹੈ। ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਵਿਚ ਇਕ ਨੁਸਖਾ (2527) ਮਿਲਦਾ ਹੈ। ਇਸ ਵਿਚ 45 ਗੋਸ਼ਟਾਂ ਹਨ।

੨ ਹਰਿ ਜੀ ਕੀ ਪੋਥੀ :—

ਇਹ 'ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ' ਦਾ ਦੂਜਾ ਭਾਗ ਹੈ। ਜਿਸ ਵਿਚ 61 ਗੋਸਟੀਆਂ ਹਨ। ਜਿਸ ਦੀ ਸੂਚਨਾ 'ਸਚਖੰਡ ਪੋਥੀ' ਦੇ ਅੰਤਲੇ ਨੋਟ ਤੋਂ ਮਿਲਦੀ ਹੈ। ਇਹ 1650 ਈ. ਲਾਗੇ ਲਿਖੀ ਗਈ ਸੀ।

੩ ਪਰਮਾਰਥ ਸੁਖਮਨੀ ਸਹਸ੍ਰਨਾਮਾ :—

ਇਹ ਬਾਬੇ ਮਿਹਰਬਾਨ ਦੀ ਲਿਖੀ 'ਸੁਖਮਨੀ' ਦੀ ਹਰਿ ਜੀ ਨੇ ਪੁਰਾਣਕ ਕਥਾਵਾਂ ਦੇ ਕੇ ਵਿਆਖਿਆ ਲਿਖੀ ਹੈ । ਇਹ 1703 ਬਿ. ਮਾਘ ਸੁਦੀ 7 ਨੂੰ ਲਿਖੀ ਜਾਣੀ ਸ਼ੁਰੂ ਹੋਈ ਸੀ । ਮੁਢ ਵਿਚ ਹੀ ਲਿਖਿਆ ਹੈ :—

'ਹਜ਼ੂਰ ਤੇ ਹੁਕਮ ਹੋਆ ਸੀ ਕਿ ਜਬ ਹਮ ਦਰਗਹ ਕਉ ਚਲਹਿੰਗੇ ਤਬ ਤੁਮ੍ਹਾਰੇ ਮੁਖ ਤੇ ਕਹਾਵਹਿੰਗੇ ਜਿਤੁ ਸੰਸਾਰ ਕਾ ਭਲਾ ਹੋਵੈ ।

ਪਰਮਾਰਥ ਸਾਥ ਲਿਖਣੇ ਦਾ ਅਰੰਭ ਭਇਆ ।'

ਇਹ ਇਕ ਵਡਾ ਵਾਰਤਕ ਗ੍ਰੰਥ ਹੈ, ਜਿਸ ਵਿਚ ਹਿੰਦੂ ਅਵਤਾਰਾਂ ਦੀਆਂ ਕਥਾਵਾਂ ਵਿਸਥਾਰ ਸਹਿਤ ਲਿਖੀਆਂ ਗਈਆਂ ਹਨ । ਇਸ ਤੋਂ ਮਾਲੂਮ ਹੁੰਦਾ ਹੈ ਕਿ ਉਨ੍ਹਾਂ ਵਿਚ ਹਿੰਦੂ ਪੁਰਾਣਕ ਗਿਆਨ ਦੀ ਜਾਣਕਾਰੀ ਭਰਪੂਰ ਮਾਤਰਾ ਵਿਚ ਸੀ । ਹੋ ਸਕਦਾ ਹੈ, ਇਹ ਸਾਰੀ ਕਿਰਤ ਕੇਸੋਦਾਸ ਪੰਡਤ ਦੀ ਹੋਵੇ । ਅਸਟਪਦੀਆਂ ਅਨੁਸਾਰ ਸਾਖੀਆਂ ਦੀ ਤਰਤੀਬ ਇਉਂ ਹੈ :

1. ਨਿਰੰਜਨ ਨਿਰੰਕਾਰ ਕੀ 2, ਵੈਰਾਟ ਕੀ 3. ਤ੍ਰਿਗੁਣ ਅਵਤਾਰ ਕੀ 4. ਸੇਖ ਨਾਮ ਅਵਤਾਰ ਦੀ 5. ਹੰਸਾਵਤਾਰ 6. ਮਛ ਅਵਤਾਰ 7. ਨਾਰਦ 8. ਸਨਕਾਦਿ 9. ਕੱਛਪ ਅਵਤਾਰ 0. ਬੈਰਾਹ 11. ਨਰ ਸਿੰਘ 12. ਮੋਹਨੀ ਅਵਤਾਰ 13. ਧਨੰਤਰ 14. ਜਗ 15. ਕਪਲ ਮੁਨੀ 16. ਦਤਾਤ੍ਰੇ 17. ਨਰ ਨਾਰਾਇਣ 18. ਰਿਖਭ 19. ਹੈਗ੍ਰੀਵ 20. ਪ੍ਰਿਥੁ ਅਵਤਾਰ 21. ਬਾਵਨ 22. ਪਰਸੁਰਾਮ 2?. ਆਦਿ ਰਮਾਇਣ 24. ਸ੍ਰੀ ਕ੍ਰਿਸ਼ਨ 25. ਨਾਮ ਕਾ ਮਹਾਤਮ 26. ਬਲਭਧਰ 27. ਬਉਧ ਅਵਤਾਰ 28. ਨਿਹਕਲੰਕੀ 29. ਭਗਤਾਂ ਕੀ 30. ਨਾਮ ਕੇ ਮਹਾਤਮ ਕੀ ।

23ਵੀਂ ਅਸਟਪਦੀ ਦੀ ਵਿਆਖਿਆ ਵਿਚ ਸ੍ਰੀ ਰਾਮ ਚੰਦ੍ਰ ਦੀ ਕਹਾਣੀ ਹੈ । ਇਸ ਵਿਚ 181, ਕਥਾਵਾਂ ਸਨ । ਇਹੋ ਚੀਜ਼ 'ਆਦਿ ਰਮਾਇਣ' ਸੋਢੀ ਮੇਹਰਬਾਨ ਦੀ ਨਾਂ ਤੇ ਵੱਖ ਮਿਲਦੀ ਹੈ । (ਦੇਖੋ ਭਾਸ਼ਾ ਵਿਭਾਗ ਲਾਇਬ੍ਰੇਰੀ ਪਟਿਆਲਾ ਖਰੜਾ ਨੰ: 2) 24 ਵੀਂ ਅਸਟਪਦੀ ਸ੍ਰੀ ਕ੍ਰਿਸ਼ਨ ਜੀ ਬਾਰੇ ਹੈ । ਇਸ ਵਿਚ 21

ਕਥਾਵਾਂ ਹਨ । 29ਵੀਂ ਅਸਟਪਦੀ ਵਿਚ ਦਿਤੇ ਭਗਤਾਂ ਦੇ ਹਾਲ ਦਿਲਚਸਪੀ ਵਾਲੇ ਤੇ ਪੁਰਾਣੇ ਹੋਣ ਕਾਰਣ ਅਹਿਮੀਅਤ ਰਖਦੇ ਹਨ। ਇਸ ਦਾ ਖਰੜਾ ਸਿਖ ਰੈਫੈ੍ਰਂਸ ਲਾਇਬਰੇ੍ਰੀ ਅੰਮ੍ਰਿਤਸਰ ਵਿਚ 5195/ 08 । ਨੰ: ਤੇ ਸੁਰੱਖਿਅਤ ਹੈ। ਸੈਂਟ੍ਰਲ ਪਬਲਿਕ ਲਾਇਬ੍ਰੇਰੀ ਵਿਚ 692 ਤੇ 2914 ਨੰ: ਤੇ ਦੋ ਖਰੜੇ ਹਨ । ਅੰਤ ਤੇ ਲਿਖਿਆ ਹੈ 'ਚੌਥੀ ਅਵਤਾਰਾਂ ਦੀ ਪੋਥੀ ਸੰਪੂਰਨ ਹੋਈ' ਇਸ ਤੋਂ ਸਪਸ਼ਟ ਹੈ ਕਿ ਇਹ ਸੁਖਮਨੀ.ਅਵਤਾਰ ਕਥਾ ਹੈ ਤੇ ਇਸ ਦਾ ਮਿਲਾਨ ਕਥਾਵਸਤੂ ਦੇ ਨੁਕਤੇ ਤੋਂ ਗੁਰੂ ਗੋਬਿੰਦ ਸਿੰਘ ਜੀ ਰਚਿਤ ਚੌਬੀਸ ਅਵਤਾਰਾਂ ਨਾਲ ਕਰਨਾ ਦਿਲਚਸਪੀ ਤੋਂ ਖਾਲੀ ਨਹੀਂ । 'ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ' ਦੀਆਂ ਅਗਲੀਆਂ ਚਾਰ ਪੋਥੀਆਂ ਵੀ ਮਿਹਰਵਾਨੀਆਂ ਦੀ ਕਿਰਤ ਹਨ :

੧ ਚਤੁਰਭੁਜ ਪੋਥੀ ੨ ਕੇਸੋ ਦਾਸ ਪੋਥੀ ੩ ਅਭੈ ਪਦ ਪੋਥੀ
੪ ਪ੍ਰੇਮ ਪਦ ਪੋਥੀ

ਇਹ ਸਾਖੀਆਂ ਦੀ ਕੁਲ ਗਿਣਤੀ ਸਮੇਤ ਸਚਖੰਡ ਪੋਥੀ ਦੇ 575 ਦੱਸੀ ਗਈ ਹੈ । ਇਹ ਵਾਰਤਕ ਦਾ ਭੰਡਾਰ ਮਿਹਰਵਾਨੀਆਂ ਦੀ ਵੱਡੀ ਦੇਣ ਹੈ, ਜਿਸਦੇ ਲਈ ਪੰਜਾਬੀ ਸਾਹਿਤ ਉਨ੍ਹਾਂ ਦਾ ਰਿਣੀ ਰਹੇਗਾ । (੪) ਹਰਿ ਜੀ ਨੇ ਕਵਿਤਾ ਵੀ ਰਚੀ ਹੈ । ਇਸ ਵਿਚ ਸ਼ਬਦ ਸਲੋਕ ਆਦਿ ਤੋਂ ਇਲਾਵਾ ਵਾਰਾਂ ਵੀ ਹਨ । 'ਵਾਰ ਸੋਰਠਿ ਮ. ੮' ਪ੍ਰਸਿਧ ਹੈ ਤੇ ਉਹ ਮੈਂ 'ਪੰਜਾਬੀ ਵਾਰਾਂ' ਵਿਚ ਛਾਪੀ ਹੈ। ਨਮੂਨੇ ਵਜੋਂ ਇਥੇ ਮਿਹਰਵਾਨ ਤੇ ਹਰਿ ਜੀ ਦੀ ਕਾਵਿ-ਵੰਨਗੀ ਵੀ ਦੇਖ ਲੈਣਾ ਯੋਗ ਹੈ ।

ਮਿਹਰਵਾਨ—

ਜਾਂ ਮੂੰ ਦੇਖਾਂ ਨਜ਼ਰਿ ਕਰਿ, ਤ ਦੁਨੀ ਸਵਾਈ ਕਚੁ
ਹਭੇ ਗੱਲਾ ਕੂੜੀਆਂ, ਇਕ ਬਾਬਾ ਨਾਨਕ ਸਚੁ ।

ਪਿਰੀਆ ਸੰਦੀ ਪਿਰਹੜੀ, ਲੂੰ ਲੂੰ ਰਹੀ ਸਮਾਇ
ਜਾ ਮੂ ਦੇਖਾ ਨਜ਼ਰਿ ਕਰ, ਖਾਲੀ ਠਾਹਿ ਨ ਕਾਇ ।

ਬਿਰਹੇ ਅੰਦਰਿ ਮੇਲ ਕੈ, ਕੁਲਫ ਕੀਓ ਤਨ ਚਾਇ
ਦਾਸ ਨਾਨਕ ਸੋਈ ਜਾਣਦਾ, ਜਿਨਿ ਇਹ ਡਿਠੀ ਜਾਇ।

ਗੁਰ ਮਿਲਿਐ ਮਨੁ ਮੰਨੀਐ, ਤਉ ਦਰਗਹ ਪਵੈ ਕਬੂਲ
ਦਾਸ ਨਾਨਕ ਗੁਰ ਤੇ ਬਾਹਰੇ, ਕਬਹੂੰ ਨ ਪਵਈ ਸੂਲੁ ।

ਜਿਨਾਂ ਜਾਨਿ ਨ ਮੰਨਿਆ, ਫਕੀਰਾਂ ਦਾ ਸੁਆਲੁ
ਤੇ ਦੋਜਕ ਅੰਦਰਿ ਮਾਰੀਅਨਿ, ਦਿਸੈ ਕਿ ਹਵਾਲੁ
ਦਾਸ ਨਾਨਕ ਹੋਰੁ ਸਭ ਕੂੜ ਹੈ, ਸਚੁ ਫਕੀਰਾਂ ਦਾ ਖਿਆਲੁ ।

'ਵਾਰ ਪੀਰਾਂ ਕੀ-ਬਿਲਾਵਲ ਮ. ੭ ਦੀ ਆਖਰੀ ਪਉੜੀ—
ਸਲੋਕ—ਜਿਨਾ ਗੁਸਾ ਖੁਦੀ ਮਿਟਾਇਆ, ਖੈਰੁ ਨਿਵਾਜ ਕਮਾਹਿੰ
ਨਾਨਕ ਦਾਸ ਕਬੂਲ ਸੇ, ਦਰਿ ਦੀਦਾਰਿ ਸਮਾਹਿ । ੧ ।

ਪਉੜੀ—ਜਿਨੀ ਕਮਾਈ ਬੰਦਗੀ, ਸਚ ਦਰਗਹਿ ਸੇ ਪਰਵਾਣੁ
ਓਨਾ ਅੰਦਰਿ ਸਚੁ ਗਰੀਬੀ ਆਪਿ ਕਿਉਂ ਬੋਲ ਕਰਿ ਬਹੁ ਮਾਣੁ
ਕਰਣੀ ਪਿਛੈ ਛੁਟਸੀ, ਕਉਣ ਹਿੰਦੂ ਕਉਣ ਮੁਸਲਮਾਣੁ
ਹਥ ਨਾਹੀ ਕਿਹੁ ਕਿਸੈ ਦੇ, ਸਭ ਕਿਛੁ ਜਾਣੈ ਜਾਣੁ
ਇਕਿ ਸਦਾਇਨਿ ਸਿਧ ਪੀਰ, ਇਕਨਾ ਗੁਰਿਆਈ ਦਾ ਮਾਣ
ਨਾਨਕ ਦਾਸੁ ਤੁਮਾਰਾ ਤ੍ਰਾਣੁ । ੨੪ ।

ਵਾਰ ਤਿਲੰਗ ਮ. ੭ ਦੀ ਪਹਿਲੀ ਪਉੜੀ—
ਅਲਖ ਅਗੋਚਰ ਅਲਖ ਹੈ, ਰੂਪ ਨ ਲਖਿਆ ਜਾਇ
ਜੋਤਿ ਕੇਹੀ ਦੀਦਾਰ ਦੀ, ਆਖੈ ਕੋਈ ਅਲਾਇ ।

ਪਉੜੀ—ਲਖ ਮਹਿਤਾਬ ਚਰਾਗਿ ਹੋਇ, ਅਫਤਾਬਿ ਮਿਸਾਲਾ
ਕਈ ਕ੍ਰੋੜੀ ਰਖੀਅਨਿ, ਰੁਸ਼ਨਾਈ ਸ਼ਾਲਾ

ਰੱਬ ਕਿਨੈ ਨ ਡਿਠਾ ਕਿਵਿਹਾ ਕੁਦਰਤਿ ਕਮਾਲਾ
ਨੂਰਿ ਮਹਲ ਨ ਨਜ਼ਰ ਪਇ, ਚਾਂਦਨਿ ਕੀ ਝਾਲਾ
ਹੁਇ ਰੁਸ਼ਨਾਈ ਸਭਸ ਕੀ, ਜੋਤਿ ਲਾਲ ਗੁਲਾਲਾ
ਰੱਬਾਣੇ ਦੀਦਾਰ ਦਾ, ਦਿਸਹਿ ਉਜਿਆਲਾ । ੧ ।

ਹਰਿ ਜੀ—

'ਗੋਸਟਿ ਮਿਹਰਵਾਨ ਜੀ ਕੀ' ਦੀਆਂ ਆਖਰੀ ਸਾਖੀਆਂ ਵਿਚ ਮਹਲਾ ੮ ਕਰਕੇ ਇਨ੍ਹਾਂ ਦੀ ਰਚਨਾ ਮਿਲਦੀ ਹੈ । ਕੁਝ ਕੁ ਤਖਣੇ ਧਿਆਨ ਯੋਗ ਹਨ—

ਪਾਵੇ ਸੂਰਤਿ ਖੇਲਿਆ, ਸਚਾ ਆਦਿ ਧਣੀ
ਨੀਅਤਿ ਸਚੁ ਅਚਲੁ ਧਉ, ਕੀਮ ਨ ਜਾਇ ਗਣੀ ।
ਬੇਖੁਦ ਹੋਇ ਵਜੂਦ ਥੀਂ, ਸਾਦਕ ਜਿ ਕਾਰ ਕਰੰਨਿ
ਪੜ੍ਹਨਿ ਕਿਤਾਬਾਂ ਬੰਦਗੀ, ਆਹਿ ਸਚਾਵੀ ਤੰਨਿ ।
ਜ਼ੁਹਦੀ ਜ਼ੁਹਦ ਹਜ਼ੂਰਿ ਨਾਲਿ, ਮਿਹਨਤ ਕਰਨ ਲਾਸ਼ੱਕ
ਕੋੜੇ ਵਸਨਿ ਕਵਲਿ ਜਿਉ, ਲਉ ਲਗੀ ਅਲਹੱਕ ।
ਜਹ ਦੁਨੀਆ ਤੇ ਬਾਹਰੇ, ਬੈਠੇ ਛੋਡਿ ਗੁਮਾਨ
ਸੈਰ ਸਹੰਸ ਨ ਲਖੀਅਨ, ਦਿਲਿ ਦਿਲ ਕੋ ਰਹਿਮਾਨੁ ।
ਗਉਂਸ ਅਲਖ ਵਸਨਿ, ਜਗਿ ਬੁੱਝੈ ਕੌਨ ਖਿਆਲ
ਸਚੁ ਵਦੀਫਾ ਜਨਿ ਦਾ, ਤਸਬੀ ਹੱਕ ਹਲਾਲੁ ।
ਕਿਤੈ ਪੈਰ ਨ ਰਖਦੇ, ਰਹਦੇ ਵਿਚਿ ਸੰਮਾਲ
ਲਖਾਂ ਅੰਦਰਿ ਸੋਹਣੀ, ਤਿਨਾਂ ਸੰਦੀ ਚਾਲ ।

ਵਾਰ ਸੋਰਠਿ ਮਹਲਾ ੮ ਦੀ ਵੰਨਗੀ—

ਅਲਖੁ ਪੁਰਖੁ ਬਿਅੰਤੁ ਪ੍ਰਭ ਸਚੁ ਸਿਰਜਨਹਾਰਾ
ਬਿਸਨੁ ਬ੍ਰਹਮਾ ਤੇ ਮਹਾਂਦੇਉ, ਤੈ ਗੁਣ ਬਿਸਥਾਰਾ
ਨਉ ਸਤ ਚਉਦਹ ਤੀਨ ਚਾਰਿ, ਕੀਤਾ ਪਾਸਾਰਾ
ਪੰਜੇ ਤਤ ਰਲਾਇਕੈ, ਦੇਹ ਰਚਿਆ ਧਾਰਾ

ਲਖ ਚਉਰਾਸੀਹ ਮੇਦਨੀ, ਪ੍ਰਗਟਿਆ ਸੰਸਾਰਾ
ਸਭ ਦੂ ਉਪਰਿ ਕਰਿ ਮਨੁਖ, ਅਤਿ ਰੂਪ ਅਪਾਰਾ
ਸਭਨਾ ਨੋ ਪਹੁੰਚਾਇਦਾ, ਆਪੇ ਆਹਾਰਾ
ਜੀਆਂ ਨੂੰ ਸਮਝਾਇਦਾ, ਪ੍ਰਭ ਬਹੁ ਗੁਨਿਆਰਾ
ਸਚੈ ਮਾਰਗਿ ਚਲਣਾ, ਛਡਿ ਹੋਰ ਬਿਕਾਰਾ
ਪੰਜਾਂ ਦਾ ਦਲੁ ਸਬਲੁ ਹੈ, ਅਥਰਬਣੁ ਭਾਰਾ
ਤਿਨ੍ਹਾਂ ਅਗੇ ਦ੍ਰਿੜ ਰਹੈ, ਸੋ ਸੰਤੁ ਹਮਾਰਾ
ਦੂਤਾਂ ਸੋਈ ਮਾਰਸੀ, ਜਿਸੁ ਸਚੁ ਪਿਆਰਾ
ਸਾਧੂ ਮਾਰਗਿ ਜੋ ਚਲੇ, ਤਿਸੁ ਕਦੇ ਨ ਹਾਰਾ ।੧।

ਰਾਗ ਮਾਝੁ ਮਹਲਾ ੮

ਆਉ ਪਿਆਰਿਆ ਤੂ ਆਉ ਪਿਆਰਿਆ, ਸਤਿਗੁਰ ਪੂਰਾ ਆਉ
ਤੇਰੇ ਦਰਸਨ ਵਿਟਹੁ ਵਾਰਿਆ ਮੈ ਮਨਿ ਤਨਿ ਤੇਰਾ ਚਾਉ ।੧।
ਹਉ ਘੋਲਿ ਘੁਮਾਈ ਖੰਨੀਐ, ਹਉ ਸਦ ਕੁਰਬਾਨੈ ਜਾਉ ।੧। ਰਹਾਉ
ਸੀਸ ਦੇਈ ਤਿਸ ਕਟਕੈ, ਜੋ ਜਪਦੇ ਤੇਰਾ ਨਾਉ ।੨।
ਜਿਨੀ ਸਖੀਆਂ ਸਹੁ ਰਾਵਿਆ, ਹਉ ਤਿਨ ਸੰਗਿ ਪਾਵਉ ਥਾਂਉ
ਧੂੜਿ ਤਿਨਾਂ ਦੀ ਪਾਈਐ, ਮੈ ਮਨਿ ਏਹੋ ਸੁਆਉ ।੩।
ਮੇਰਾ ਸਹੁ ਰੀਸਾਲੂ ਤਾ ਮਿਲੈ ਜਾ ਚੂਕੈ ਦੂਜਾ ਭਾਉ
ਪਉ ਸਤਿਗੁਰ ਸ਼ਰਣਾਗਤੀ, ਹਰਿ ਗੁਣ ਰਸਨਾ ਗਾਉ ।੪।
ਮਾਇਆ ਕੇ ਸੁਖ ਭੋਗ ਰਸ, ਜਿਉ ਤਰੁਵਰ ਕੀ ਛਾਉ
ਕਹਾਂ ਤੇ ਆਇਆ ਕਹ ਗਇਆ, ਬਿਨੁ ਬੂਝੇ ਬਿਰਥਾਉ ।੫।
ਸਹੁ ਨਦਰਿ ਕਰੇ ਜੇ ਅਪਣੀ, ਤਾਂ ਮਹਲੀਂ ਪਾਈਐ ਥਾਉਂ
ਜਨੁ ਨਾਨਕ ਸੋ ਸਹੁ ਮੇਲਸੀ, ਤੇਰਾ ਢਾਡੀ ਕਰੇ ਪਸਾਉ ।੬।

ਇਹ ਗੱਲ ਜ਼ਾਹਰ ਹੈ ਕਿ ਸੱਚੀ ਬਾਣੀ ਦੀ ਨਕਲ ਤੇ ਰਚੀ ਗਈ ਕੱਚੀ ਬਾਣੀ ਈਮਾਨਦਾਰੀ ਤੇ ਸਚਾਈ ਦੇ ਅਭਾਵ ਕਾਰਣ ਇਤਨੀ ਪ੍ਰਭਾਵਕਾਰੀ ਸਿਧ ਨਹੀਂ ਹੋ ਸਕੀ, ਨਾ ਹੀ ਕਾਵਿ ਕਲਾ ਦੇ ਪੱਖ ਤੋਂ ਇਸ ਦੀ ਇਤਨੀ ਵਡਿਆਈ

ਸੀ । ਐਸਾ ਹੋਣਾ ਵੀ ਜ਼ਰੂਰੀ ਸੀ ਕਿਉਂਕਿ ਜੋ ਲੋਕ ਝੂਠੀ-ਮੂਠੀ 'ਨਾਨਕ' ਨਾਂ ਪਾ ਕੇ ਬਾਣੀ ਰਚ ਰਹੇ ਸਨ, ਦਰਅਸਲ ਉਹ ਗੁਰੂ ਨਾਨਕ ਦੀ ਗੱਦੀ ਦੇ ਸੱਚੇ ਜਾਨਸ਼ੀਨ ਨਹੀਂ ਸਨ ।

ਇਕ ਪਾਸੇ ਨਾਨਕ ਦੀ ਗੱਦੀ ਦਾ ਸੱਚਾ ਅਧਿਕਾਰੀ ਬਲੀਦਾਨ ਦਿੰਦਾ ਹੈ, ਹਕੂਮਤ ਹੱਥੋਂ ਤਸੀਹੇ ਝੱਲ ਕੇ ਵੀ ਸਿਖ ਲਹਿਰ ਦੀ ਵਫ਼ਾ ਨਹੀਂ ਤਿਆਗਦਾ, ਦੂਜੇ ਪਾਸੇ ਪ੍ਰਿਥੀ-ਚੰਦ ਸਰਕਾਰੀ ਖੁਸ਼ਾਮਦਾਂ ਕਰਦਾ ਨਹੀਂ ਥੱਕਦਾ, ਫਿਰ ਉਸ ਦੀ ਬਾਣੀ ਵਿਚ ਸਮਰੱਥਾ ਤੇ ਸਚਾਈ ਕਿਵੇਂ ਆ ਸਕਦੀ ਸੀ ।

ਜਿਥੋਂ ਤਕ ਮੀਣਿਆਂ ਦੀ ਰਚੀ ਗੱਦ ਰਚਨਾ ਦਾ ਸਬੰਧ ਹੈ, ਇਹ ਆਕਾਰ ਤੇ ਪਰਕਾਰ ਦੋਹਾਂ ਪੱਖਾਂ ਤੋਂ ਮਹਾਨ ਹੈ । ਇਹ ਸਾਰਾ ਸਾਖੀ-ਭੰਡਾਰ ਸਤਾਰ੍ਹਵੀਂ ਸਦੀ ਦੇ ਮੱਧਕਾਲ ਦੀ ਟਕਸਾਲੀ ਪੰਜਾਬੀ ਵਾਰਤਕ ਦਾ ਵਧੀਆ ਨਮੂਨਾ ਹੈ, ਜਦੋਂ ਕਿ ਹੋਰ ਪ੍ਰਾਂਤਕ ਬੋਲੀਆਂ ਵਿਚ ਇਸ ਕਿਸਮ ਦੀ ਤੇ ਇਤਨੀ ਮਾਤਰਾ ਵਿਚ ਗੱਦ ਰਚਨਾ ਵਜੂਦ ਵਿਚ ਨਹੀਂ ਸੀ ਆਈ । ਪਰ ਇਸ ਦਾ ਬਹੁਤਾ ਸਿਹਰਾ ਪੰ. ਕੇਸੋਦਾਸ ਨੂੰ ਜਾਂਦਾ ਹੈ ਜਿਸ ਨੇ ਬਹੁਤਾ ਕੰਮ ਕੀਤਾ ।

ਮਿਹਰਬਾਨੀਆਂ ਦੀ ਪਰੰਪਰਾ ਵਿਚ ਦੋ ਹੋਰ ਵੱਡੇ ਕਵੀ ਹੋਏ ਜਿਨ੍ਹਾਂ ਦੇ ਵੱਡੇ ਗ੍ਰੰਥ ਮਿਲਦੇ ਹਨ, ਬਾਵਾ ਹਰੀਦਾਸ ਦਾ ਗ੍ਰੰਥ ਜਿਸ ਵਿਚ ਦਸ ਰਾਗਾਂ ਅੰਦਰ ਬਾਣੀ ਹੈ ਤੇ ਉਸ ਸੁਖਮਨੀ, ਆਸਾ ਦੀ ਵਾਰ ਤੇ ਜਪੁ ਵੀ ਲਿਖਿਆ ਹੈ । ਲਗ ਭਗ ਤਿੰਨ ਸੌ ਪੱਤਰਾ । ਭਾਈ ਦਰਬਾਰੀ ਦਾਸ ਦਾ ਗ੍ਰੰਥ ੩੪ ਰਾਗਾਂ ਵਿਚ ਹੈ ਤੇ ਇਸ ਭਗਤਾਂ ਦੀਆਂ ਪਰਚੀਆਂ ਵੀ ਵਿਸਤਾਰ ਨਾਲ ਲਿਖੀਆਂ ਹਨ। ਕੁਲ ਪੱਤਰੇ 918 । ਇਸਤੋਂ ਬਿਨਾ ਕੁਰਲਦਾਸ, ਜੋਂਕੀ ਦਾਸ ਤੇ ਦੁਨੀਦਾਸ ਆਦਿ ਕਵੀਆਂ ਵੀ ਕਈ ਚੀਜ਼ਾਂ ਲਿਖੀਆਂ ਜੋ ਖੋਜ ਦੀਆਂ ਮੁਥਾਜ ਹਨ ।

——

# ਸੰਤ ਵਲੀਰਾਮ

ਸੰਤ ਵਲੀ ਰਾਮ ਦਾਰਾ ਸ਼ਕੋਹ (1615-1659 ਈ.) ਦਾ ਪਿਆਰਾ ਅਹਲਕਾਰ ਸੀ ਜੋ ਕਿ ਚੰਗਾ ਆਲਮ ਫਾਜ਼ਲ ਹੋਣ ਤੋਂ ਇਲਾਵਾ ਦਰਵੇਸ਼ੀ ਤਬੀਅਤ ਦਾ ਮਾਲਕ ਸੀ ਜੈਸਾ ਕਿ 'ਸਕੀਨਾਤੁਲ ਔਲੀਆ' (ਕਿਰਤਦਾਰਾ ਸ਼ਿਕੋਹ) ਤੋਂ ਪਰਗਟ ਹੈ । ਇਹ ਪੱਛਮੀ ਪੰਜਾਬ ਦਾ ਜੰਮਪਲ ਜ਼ਿਆਦਾ ਲਾਹੌਰ ਯਾ ਦਿਲੀ ਰਿਹਾ, ਦੇਹਾਂਤ ਸ਼ਾਇਦ ਕਾਬਲ ਹੋਇਆ । ਇਹ ਗੁਰੂ ਘਰ ਦਾ ਸ਼ਰਧਾਲੂ ਸੀ । ਦਰਅਸਲ ਦਾਰਾ ਅਪਣੇ ਪੜਦਾਦੇ (ਅਕਬਰ) ਵਾਙ ਹਿੰਦੂ ਮੁਸਲਮਾਨ ਸਭ ਵਿਚ ਸਰਬਸਾਂਝੀ ਭਾਵਨਾ ਜਗਾਉਣਾ ਚਾਹੁੰਦਾ ਸੀ । ਇਸੇ ਮੰਤਵ ਨੂੰ ਲੈ ਕੇ ਕੁਝ ਪੰਡਿਤਾਂ ਦੀ ਮੱਦਦ ਨਾਲ ਉਸ 1657 ਈ, ਵਿਚ 52 ਉਪਨਿਸ਼ਦਾਂ ਦਾ ਫਾਰਸੀ ਤਰਜਮਾ 'ਜਿਟਰਿ ਅਕਬਰ' ਨਾਮ ਹੇਠ ਕਰਵਾਇਆ ਤੇ ਜਾਪਦਾ ਹੈ ਵਲੀਰਾਮ ਵਰਗਿਆਂ ਨੇ ਇਸ ਪਵਿਤ੍ਰ ਕੰਮ ਵਿਚ ਚੋਖਾ ਹਿਸਾ ਪਾਇਆ । ਇਹ ਫਾਰਸੀ, ਰੇਖਤਾ; ਹਿੰਦੀ ਤੇ ਪੰਜਾਬੀ ਦਾ ਚੰਗਾ ਸ਼ਾਇਰ ਸੀ । ਮੁਫਤੀ ਗੁਲਾਮ ਸਰਵਰ ਨੇ 'ਖਜ਼ੀਨਾਤੁਲ ਅਸਫੀਆ' ਵਿਚ 'ਦੀਵਾਨ ਵਲੀਰਾਮ' ਦਾ ਜ਼ਿਕਰ ਕੀਤਾ ਹੈ । ਗੁਰਮੁਖੀ ਹੱਥ ਲਿਖਤਾਂ ਵਿਚ ਇਸ ਦੀਆਂ ਹਿੰਦੀ, ਪੰਜਾਬੀ, ਰੇਖਤਾ ਦਰਜਨ ਰਚਨਾਵਾਂ ਆਮ ਨਕਲ ਕੀਤੀਆਂ ਮਿਲਦੀਆਂ ਹਨ, ਜਿਸ ਬਾਰੇ ਅਜੇ ਕਿਸੇ ਖੋਜੀ ਨੇ ਧਿਆਨ ਨਹੀਂ ਦਿਤਾ ।

ਇਹ ਤਾਂ ਪਰਗਟ ਹੈ ਪੰਜਾਬ ਵਿਚ ਦੋ ਮਜ਼ਬੀ ਸਕੂਲ ਸਨ—ਇਕ ਕੱਟਰ ਪੰਥੀ ਜਿਸਦੇ ਆਗੂ ਸ਼ੇਖ ਅਹਿਮਦ ਸਰਹੰਦੀ (1563-1625 ਈ.) ਸਨ । ਦੂਸਰੇ ਉਦਾਰ ਪੰਥੀ (ਕਾਦਰੀ ਫਿਰਕੇ ਦੇ ਮਹਾਂ ਪੁਰਸ਼) ਹਜ਼ਰਤ ਮੀਆਂ ਮੀਰ ਲਾਹੌਰ ਵਾਲੇ (1551-1636 ਈ.) ਸਨ ਜਿਨ੍ਹਾਂ ਦੇ ਅਨੇਕਾਂ ਗੈਰ ਮੁਸਲਮ ਵੀ ਸ਼ਰਧਾਲੂ ਸਨ । ਬਾਦਸ਼ਾਹ ਸ਼ਾਹਜਹਾਂ ਵੀ ਦੋ ਤਿੰਨ ਵਾਰ ਇਨ੍ਹਾਂ ਦੇ ਦਰਸ਼ਨਾਂ ਨੂੰ ਆਇਆ ਸੀ । ਮੀਆਂ ਮੀਰ ਦਾ ਖਲੀਫਾ ਮੁੱਲਾਸ਼ਾਹ ਬਦਖਸ਼ੀ (ਦੇਹਾਂਤ 1661) ਹੋਇਆ

ਜਿਸ ਉਤੇ ਦਾਰਾ ਸ਼ਕੋਹ ਬਹੁਤ ਅਕੀਦਤ ਰਖਦਾ ਸੀ ਤੇ ਵਲੀਰਾਮ ਵੀ ਇਸ ਦਾ ਸ਼ਰਧਾਲੂ ਸੀ। ਮੁੱਲਾਂ ਸ਼ਾਹ ਸ਼ਰੀਅਤ ਦੀ ਬਹੁਤੀ ਪਰਵਾਹ ਨਹੀਂ ਸੀ ਕਰਦਾ ਖੁਲ੍ਹੇ ਖਿਆਲਾਂ ਦਾ ਸੀ। ਉਹਦੇ ਦੀਵਾਨ ਦਾ ਇਕ ਸ਼ਿਅਰ ਹੈ ਜਿਸਦਾ ਭਾਵ ਇਹ ਹੈ, 'ਜੇ ਰੱਬੀ ਮਸਤੀ ਦੀ ਅਵਸਥਾ ਹੈ ਤਾਂ ਅੱਲ੍ਹਾ ਤੇ ਫਕੀਰ ਇਕਸੁਰ ਹਨ ਨਿਮਾਜ਼ ਦੀ ਗੁੰਜੈਸ਼ ਹੀ ਨਹੀਂ । ਜੇ ਮਸਤੀ ਬਨਾਵਟੀ ਹੈ, ਦੁਨੀਆਵੀ ਦਿਖਾਵਾ ਮਾਤਰ ਹੈ ਤਾਂ ਇਸ ਹਾਲਤ ਵਿਚ ਨਿਮਾਜ਼ ਪੜ੍ਹਨਾ ਵੈਸੇ ਹੀ ਉਚਿਤ ਨਹੀਂ।'

ਸੋ ਮੁੱਲ੍ਹਾਂ ਸ਼ਾਹ ਇਕ ਤਰ੍ਹਾਂ ਬੇਪਰਵਾਹ ਦਰਵੇਸ਼ ਸੀ ਜਿਸਦੀ ਪੁਸ਼ਟੀ ਮਹਿਮਾ ਪ੍ਰਕਾਸ਼ ਦੀ ਲਿਖਤ ਤੋਂ ਵੀ ਹੁੰਦੀ ਹੈ —

ਮੁੱਲਾਂ ਸ਼ਾਹ ਤਾਕਾ ਬਡ ਚੇਲਾ। ਨਿਜ ਵਲੀ ਰਾਮ ਠਾਕੁਰ ਸੋ ਮੇਲਾ<br>
ਕਿਆ ਸ਼ੋਭਾ ਤਿਨ ਕਰਹੁ ਬਖਾਨੈ। ਸਾਧ ਕੀ ਸ਼ੋਭਾ ਸਾਧ ਹੀ ਜਾਨੈ। ੪।

ਸਾਡਾ ਇਸ ਚਰਚਾ ਤੋਂ ਭਾਵ ਇਤਨਾ ਹੀ ਹੈ ਕਿ ਜਿਥੇ ਮੁੱਲਾਂ ਸ਼ਾਹ ਇਤਨੀ ਉਚੀ ਸੁੱਚੀ ਅਵਸਥਾ ਵਾਲਾ ਸੀ, ਉਥੇ ਵਲੀਰਾਮ ਵੀ ਸਚਮੁਚ ਬ੍ਰਹਿਮ ਗਿਆਨ ਦੀ ਅਵਸਥਾ ਨੂੰ ਪਹੁੰਚਿਆ ਹੋਇਆ ਸੀ। ਖੁਦ ਵਲੀ ਰਾਮ ਲਿਖਦਾ ਹੈ ਕਿ ਜੇਕਰ ਕੋਈ ਰਸਾਇਣੀ, ਮਿਟੀ ਦਾ ਸੋਨਾ ਬਣਾ ਦਿੰਦਾ ਹੈ ਤਾਂ ਇਸ ਤੇ ਹੈਰਾਨ ਨ ਹੋ ਅਤੇ ਜੇ ਕੋਈ ਫਕੀਰ ਰਸਾਇਣੀ ਬਣ ਜਾਵੇ ਤਾਂ ਉਹ ਮਾਮੂਲੀ ਖ਼ਾਕ ਨੂੰ ਵੀ ਖ਼ੁਦਾ ਬਣਾ ਸਕਦਾ ਹੈ।

'ਕੀਮੀਆਗਰ ਖ਼ਾਕ ਜ਼ਰ ਸਾਜ਼ਦ ਅਜਾਇਬ ਮੇਂ ਬਰੀਂ<br>
ਫਕਰ ਬਾਸ਼ਦ ਕੀਮੀਅਗਰ, ਖ਼ਾਕ ਰਾ ਸਾਜ਼ਦ ਖੁਦਾ।'

ਸਮੇਂ ਨੇ ਐਸਾ ਪਲਟਾ ਖਾਧਾ ਕਿ ਔਰੰਗਜ਼ੇਬ ਦੇ ਹੱਥ ਤਾਕਤ ਆ ਜਾਣ ਕਾਰਣ ਦਾਰਾਸ਼ਕੋਹ ਨੂੰ ਤਾਂ ਪੁੱਤਰ ਸਮੇਤ 30 ਅਗਸਤ 1659 ਈ. ਨੂੰ ਕਤਲ ਕਰ ਦਿਤਾ ਗਿਆ ਤੇ ਮੁੱਲਾਂ ਸ਼ਾਹ ਦੋ ਸਾਲ ਬਾਦ 1 61 ਈ, ਵਿਚ ਵੈਸੇ ਦੇਹਾਂਤ ਪਾ ਗਏ ਅਤੇ ਉਹ ਆਪਣੀ ਥਾਂ ਵਲੀ ਰਾਮ ਨੂੰ ਖਲੀਫ਼ਾ ਟਿਕ ਅਏ। ਇਸੇ ਕਰ ਕੇ ਮੁਸਲਿਮ ਤਜ਼ਕਰਿਆਂ ਵਿਚ ਆਪ ਨੂੰ 'ਸ਼ੇਖ ਵਲੀ ਰਾਮ' ਕਹਿ ਕੇ ਵੀ ਯਾਦ ਕੀਤਾ

ਗਿਆ ਹੈ ।*

ਜਦੋਂ ਰਾਜ ਪਲਟਾ ਹੋਵੇ ਤਾਂ ਕਈ ਵਾਰ ਗੁਣ ਵੀ ਔਗੁਣ ਹੋ ਜਾਂਦੇ ਹਨ । ਵਲੀ ਰਾਮ ਦੀ ਉਚੀ ਫਕੀਰੀ ਤੇ ਸ਼ਾਇਰੀ ਨੂੰ ਕਿਸ ਨੇ ਦੇਖਣਾ ਸੀ । ਚੂੰਕਿ ਇਹ ਦਾਰਾਸ਼ਕੋਹ ਦਾ ਨਿਕਟਵਰਤੀ ਰਿਹਾ ਸੀ, ਇਸ ਕਰ ਕੇ ਇਸ ਨੂੰ ਕਾਬਲ ਬਦਲ ਦਿਤਾ ਗਿਆ ਤੇ ਜ਼ਿੰਦਗੀ ਦਾ ਬਾਕੀ ਹਿਸਾ ਇਸ ਉਥੇ ਹੀ ਗੁਜ਼ਾਰਿਆ ਤੇ ਉਥੇ ਹੀ ਦੇਹਾਂਤ ਹੋਇਆ । ਇਹ ਗੱਲ 1680 ਈ. ਦੇ ਲਾਗੇ ਚਾਗੇ ਦੀ ਹੈ । ਇਸ ਘਟਨਾ ਦਾ ਜ਼ਿਕਰ ਭਾਈ ਕੇਸਰ ਸਿੰਘ ਛਿਬਰ ਨੇ ਬੰਸਾਵਲੀਨਾਮੇ ਵਿਚ ਕੀਤਾ ਹੈ ।‡

———

* ਤ੍ਵਾਰੀਖ਼ਿ ਅਦਬੀਆਤਿ ਮੁਸਲਮਾਨਾਨਿ ਪਾਕਿਸਤਾਨ ਵ ਹਿੰਦ ਚੌਥੀ ਜਿਲਦ (1971) ਪੰਨਾ 207 'ਪੰਜਾਬ ਯੂਨੀਵਰਸਿਟੀ ਲਾਹੌਰ'

‡ ਕਾਬਲ ਵਿਚਿ ਲਾਲਾ ਵਲੀ ਰਾਮ ਆਹਾ ਮੁਸੱਦੀ
ਸੋ ਗਇਆ ਸੁਅਰਗ ਪਿਛੈ ਨ ਅਉਲਾਦ ਨ ਜੱਦੀ ।੩੩੨
ਸੋ ਸਿਖ ਆਹਾ ਗੁਰੂ ਕੇ ਘਰ ਦਾ
ਪਿਛੇ ਉਸ ਦਾ ਰਹਿਆ ਕਬੀਲਾ, ਸੋ ਤਤਿਆਂ ਪਾਸੋਂ ਰਹੇ ਨਿਤ ਡਰਦਾ
ਮਾਇਆ ਆਹੀ ਬਹੁਤੁ ਤਿਨ ਗੁਰੂ ਕੇ ਭੇਜਣੇ ਲਾਈ
ਸਦਿਆ ਚੇਤੋਂ ਮਸੰਦ, ਕਛੁ ਦਿਤੀ ਗੁਰੂ ਕੇ ਭਿਜਵਾਈ ।੩੩੩
......ਅਗਹੁੰ ਵਿਸਾਖੀ ਦਾ ਮੇਲਾ ਫੇਰ ਆਇਆ ।
ਤਿਸ ਮਾਈ ਚੇਤੋਂ ਧਾਮਿ ਬੁਲਾਇਆ
ਹੀਰਾ ਮੋਤੀ ਸੁਰਨ ਹੋਰ ਬਹੁਤੁ ਦਿਤਾ ।
ਚੇਤੋਂ ਰਖਿਆ ਘਰਿ ਓਹੋ ਕੰਮ ਫੇਰ ਕਿੱਤਾ ।
ਮੇਲਾ ਫੇਰਿ ਵਿਸਾਖੀ ਅਥਵਾ ਦਿਵਾਲੀ ਦਾ ਆਇਆ
ਜੋ ਕਛੁ ਕਪੜਾ ਚੰਗਾ ਆਹਾ
ਜ਼ਰੀ ਬਾਦਲੇ ਦਾ ਸਭ ਭਿਜਵਾਇਆ ।੩੩੫
[ਦਸਵਾਂ ਚਰਣ, ਬੰਸਾਵਲੀਨਾਮਾ (1769 ਈ.)

ਹੋ ਸਕਦਾ ਹੈ ਕਿ ਇਹ ਵਲੀਰਾਮ ਹੋਰ ਹੋਵੇ ਲੇਕਿਨ ਹਾਲਾਤ ਤੋਂ ਅਨੁਮਾਨ ਇਹੋ ਲਗਦਾ ਹੈ ਕਿ ਇਹ ਗੱਲ ਸ਼ਾਇਦ ਇਵੇਂ ਹੀ ਵਾਪਰੀ।

ਜਿਥੋਂ ਤਕ ਇਸ ਦੀ ਸ਼ਾਇਰੀ ਦਾ ਸਬੰਧ ਹੈ, ਉਹ ਤਿੰਨ ਚਾਰ ਜ਼ਬਾਨਾਂ ਵਿਚ ਮਿਲਦੀ ਹੈ। ਫਾਰਸੀ ਵਿਚ ਇਸ ਦਾ ਦੀਵਾਨ ਹੈਸੀ। ਨਮੂਨੇ ਵਜੋਂ ਗਜ਼ਲ—

ਮਾ ਨਾ ਆਨਿ ਖੁਦੇਮ ਆਂ ਨਿ ਤੁਏਮ
ਬੇਨਿਸ਼ਾਨਿ ਤੋ ਮਾ ਨਿਸ਼ਾਨਿ ਤੁਏਮ।
ਈਂ ਨਿਸ਼ਾਨਹਾ ਨਿਸ਼ਾਨਿ ਜ਼ਾਤਿ ਤੋ ਅੰਦ
ਮਜ਼ਹਰਿ ਜਲਵਾਇ ਸਿਫ਼ਾਤੇ ਤੋ ਅੰਦ।
ਜ਼ਾਤਿ ਤੋ ਦਰ ਸਿਫਾਤਿ ਤੂ ਪੈਦਾ
ਸਿਫਾਤਿ ਐਨ ਜ਼ਾਤ ਐ ਤੂ ਮੌਲਾ।
ਮਾ ਹਮਾ ਹੇਚ ਹਰ ਚਿ ਅਸਤ ਤੂਈ
ਐ ਮਨਜ਼ਾ ਜ਼ ਫਹਮੋ ਵ ਵਹਮਿ ਦੂਈ।
ਮਾ ਹਮਾ ਮੌਜੇ ਬਹਰਿ ਜ਼ਾਤ ਤੋਇਮ
ਮਜ਼ਹਰਿ ਮਜੁਮਲਿ ਸਿਫਾਤਿ ਤੋਇਮ।

[ਤਜ਼ਕਰਾ ਸੂਫੀਹਾਇ ਪੰਜਾਬ, ਪੰ. 352

ਫ਼ਾਰਸੀ ਵਿਚ ਇਸ ਨੇ ਮੁਗਲ ਬੰਸਾਵਲੀ ਬਾਰੇ ਇਕ ਕਿਤਾਬ ਵੀ ਲਿਖੀ ਸੀ, ਜਿਸ ਦਾ 'ਰਾਜਾਵਲੀ' ਨਾਂ ਹੇਠ ਭਾਖਾ ਅਨੁਵਾਦ ਟਹਿਲ ਦਾਸ ਨੇ ਕੀਤਾ ਹੈ। ਉਹ ਲਿਖਦਾ ਹੈ—

'ਤਿਨ ਕੀ ਆਗਯਾ ਤੇ ਲਿਖਯੋ ਦਿਲੀਪਤਿ ਵਖਿਆਨ
ਲੇਖਕ੍ਰ ਦਾਰਾ ਸ਼ਾਹ ਕੋ, ਵਲੀ ਰਾਮ ਸੁਰ ਗਯਾਨ।੬।
ਸੁਖ ਸੰਪਤਿ ਤ੍ਰਿਣ ਵਤ ਤਜਯੋ, ਭਯੋ ਤੀਬ੍ਰ ਵੈਰਾਗ
ਬਰਨਯੋ ਜੋ ਕਿਛੁ ਤਿਨ ਲਿਖਯੋ, ਟਹਲਦਾਸ ਵਡਭਾਗ।੭।'

ਉਰਦੂ ਤ੍ਵਾਰੀਖ਼ਦਾਨ ਭਾਵੇਂ ਵਲੀ ਮੁਹੰਮਦ ਵਲੀ ਦੱਕਨੀ (1668-1744 ਈ.) ਨੂੰ ਰੇਖ਼ਤਾ ਦਾ ਮੋਢੀ ਮੰਨਦੇ ਹਨ ਪਰ ਇਸ ਤੋਂ ਪਹਿਲਾਂ ਵੀ ਇਸ ਕਿਸਮ ਦੀ ਜ਼ਬਾਨ ਚਾਲੂ ਹੋ ਗਈ ਸੀ ਅਤੇ ਸਾਧੂ ਸੰਤ ਤੇ ਫਕੀਰ ਇਸ ਦੀ ਆਮ ਵਰਤੋਂ ਕਰਦੇ ਸਨ। ਇਹ ਲੋਕ, ਛੰਦ ਤਾਂ ਭਾਰਤੀ ਵਰਤਦੇ ਪਰ ਜ਼ਬਾਨ

ਹਿੰਦੀ ਫ਼ਾਰਸੀ ਮਿਲੀ-ਜੁਲੀ ਇਸਤੇਮਾਲ ਕਰਦੇ ਸਨ। ਪਿਛੋਂ ਛੰਦਾਬੰਦੀ ਜਾਂ ਬਹਰ ਵੀ ਫਾਰਸੀ ਵਾਲੇ ਆ ਗਏ ਤੇ ਉਰਦੂ ਜ਼ਬਾਨ ਦੀ ਨੁਹਾਰ ਵੱਖਰੀ ਬਣ ਗਈ।

ਵਲੀ ਰਾਮ ਨੇ ਇਸ ਰੇਖ਼ਤਾ ਜਬਾਨ ਵਿਚ ਕਈ ਛੰਦ ਲਿਖੇ ਹਨ। ਨਮੂਨੇ ਤੋਂ ਪਾਠਕ ਦੇਖਣਗੇ ਕਿ ਇਸ ਵਿਚ ਪੰਜਾਬੀ ਦਾ ਕਿਤਨਾ ਪ੍ਰਭਾਵ ਸੀ।

## ਰੇਖਤਾ ਦੀ ਵੰਨਗੀ

ਕਬਿੱਤ

(1) ਦੁਨੀਆ ਸੋ ਦਿਲਾਸਾ ਮਿਹਰਵਾਨਗੀ ਫਰਜ਼ੰਦਾਂ ਸੋਂ
ਮਿਹਰੀ ਸੋ ਮੁਹਬਤਿ ਸ਼ਬ ਰੋਜ਼ ਰਹਤ: ਮਸ਼ਕੂਲ ਹੈ
ਅਪਨੀ ਸੂਰਤਿ ਅਰ ਪੁਸ਼ਾਕ ਦੇਖਿ ਖੁਸ਼ਾਲ ਹੋਤਾ
ਖਾਣੇ ਅਰੁ ਖਾਣ ਕਉ ਜਾਨਤਾ ਮਸ਼ਕੂਲ ਹੈ।
ਜਿਨਹਿ ਤੂ ਪੈਦਾ ਕੀਆ, ਤਿਨ ਕਿਉਂ ਬਿਸਾਰ ਦੀਆ
ਰਹਤਾ ਗੁਮਾਨ ਸੇਤੀ, ਹੋਵਤਾ ਫਦੂਲ ਹੈ
ਕਹਤ ਅਨੰਤ ਕਛੁ ਸਮਝਿਹੁ ਸੁ ਜਾਗ ਹੋਇ
ਤਲਬੇਗਾ ਅਜਰਾਈਲ ਤੋ ਕੈਸਾ ਹੁਕਮ ਅਦੂਲ ਹੈ।

ਰਾਮਕਲੀ

(2) ਜ਼ਿਸ ਪ੍ਰੇਮ ਰਸ ਚਾਖਿਆ ਨਹੀਂ, ਅੰਮ੍ਰਿਤ ਪੀਆ ਤੋ ਕਿਆ ਹੂਆ
ਜਿਸ ਇਸ਼ਕ ਮੇਂ ਸਿਰ ਨ ਦੀਆ; ਜੁਗਿ ਜੁਗਿ ਜੀਆ ਤ ਕਿਆ ਹੂਆ।
।ਰਹਾਉ।

ਮਸ਼ਹੂਰ ਹੂਆ ਪੰਥ ਮੇਂ, ਸਾਬਤ ਨ ਕੀਆ ਆਪ ਕੋ
ਆਲਮ ਅਰ ਫਾਜ਼ਲ ਹੋਇਕੈ, ਦਾਨਾ ਹੂਆ ਤੋ ਕਿਆ ਹੂਆ।
ਦਿਲ ਮੇਂ ਨਹੀਂ ਪੀਆ ਕਾ ਦਰਦ, ਬੈਠਾ ਸਮਾਇਕ ਹੋਇਕੈ
ਦਿਲ ਕਾ ਹਰਟ ਫਿਰਤਾ ਨਹੀਂ, ਤਸਬੀ ਫਿਰੀ ਤੋ ਕਿਆ ਹੂਆ
ਅਵਰਾਂ ਨਸੀਹਤਿ ਤੋ ਕਰੇ, ਆਪਿ ਲੇ ਅਮਲ ਕਰਤਾ ਨਹੀਂ

ਦਿਲ ਕਾ ਕੁਫਰ ਤੂਟਾ ਨਹੀਂ, ਹਾਜ਼ੀ ਹੂਆ ਤ ਕਿਆ ਹੂਆ ।
ਬੰਦ ਅਰ ਤੁਮਾਰ ਪਰ, ਸਾਰੀ ਉਮਰ ਜ਼ਾਇਆ ਕਰੀ
ਹੀਲੇ ਮਕਰ ਜਾਣੇ ਘਣੇ, ਮੁੱਲਾਂ ਹੂਆ ਤੋ ਕਿਆ ਹੂਆ ।
ਦੇਖੀ ਗੁਲਿਸਤਾਂ ਬੋਸਤਾਂ, ਮਤਲਬ ਨ ਪਾਇਆ ਸ਼ੇਖ ਕਾ
ਸਾਰੀ ਕਿਤਾਬਾਂ ਯਾਦ ਕਰਿ, ਹਾਫਿਜ਼ ਹੂਆ ਤੋ ਕਿਆ ਹੂਆ ।
ਜਬਲਗ ਇਸ਼ਕ ਦਰਿਆਉ ਮੇਂ, ਗਰਕਾਬ ਯਹ ਹੋਤਾ ਨਹੀਂ
ਗੰਗ ਜਮੁਨ ਗੋਦਾਵਰੀ ਨ੍ਹਾਤਾ ਫਿਰਾ ਤੋ ਕਿਆ ਹੂਆ ।
ਜਬ ਲਗਿ ਪਿਆਲਾ ਪ੍ਰੇਮ ਕਾ, ਪੀਇ ਕਰਿ ਛਕਤਾ ਨਹੀਂ
ਰਾਗ ਤਾਰ ਮੰਦਲ ਬਾਜਤੇ, ਜ਼ਾਹਰ ਸੁਨਾਯਾ ਤੋ ਕਿਆ ਹੂਆ ।
ਜੋਗੀ ਜੰਗਮ ਸਰੇਵੜੇ ਰੰਗ ਲਾਲ ਕਪੜੇ ਪਹਿਰਤੇ
ਵਾਕਿਫ ਨਹੀਂ ਇਸ ਹਾਲ ਕੇ, ਕਪੜੇ ਰੰਗੇ ਤੋ ਕਿਆ ਹੂਆ ।
ਵਲੀ ਪੁਕਾਰੇ ਹੇ ਪੀਆ, ਪੀਆ ਪੀਆ ਕਰਤੇ ਜੀਅ ਦੀਆ
ਮਤਲੂਬ ਹਾਸਲ ਨ ਥੀਆ, ਰੋਇ ਰੋਇ ਦੀਆਂ ਤਉ ਕਿਆ ਹੂਆ ।
(3) ਸੁਨਤਾ ਨਹੀਂ ਧੁਨਿ ਕੀ ਖਬਰ, ਅਨਹਦ ਜੁ ਵਾਜਾ ਬਾਜਤਾ
ਰੰਗ ਰੰਗ ਮੰਡਲ ਗਾਜਤਾ ਬਾਹਰ ਸੁਨਾ ਤੋ ਕਿਆ ਹੂਆ ।
ਮੰਮਟ ਝਰੋਖੇ ਰਾਉਟੀ ਬੈਠਾ ਰਹਾ ਗੁਲਜ਼ਾਰ ਮੇ
ਤ੍ਰਿਕੁਟੀ ਮਹਲ ਜਾਨਾ ਨਹੀਂ, ਬਾਹਰ ਰਹਾ ਤੋ ਕਿਆ ਹੂਆ ।
ਕਾਜ਼ੀ ਨਸੀਹਤ ਖੋਲ੍ਹ ਕੇ ਕਰਤਾ ਨਸੀਹਤ ਔਰ ਕੋ
ਆਪਨ ਅਮਲ ਕਰਤਾ ਨਹੀਂ, ਕਾਜ਼ੀ ਹੂਆ ਤੋ ਕਿਆ ਹੂਆ ।
ਪੋਥੀ ਪੁਰਾਨਾਂ ਖੋਲ੍ਹ ਕੇ ਕਰਤਾ ਫਿਰਾ ਘਰਿ ਘਰਿ ਕਥਾ
ਪਾਰਬ੍ਰਹਮ ਜਾਨਿਆ ਨਹੀਂ ਪੰਡਿਤ ਹੂਆ ਤੋ ਕਿਆ ਹੂਆ ।
ਜੋ ਰਸ ਨ ਜਾਨੈ ਇਸ਼ਕ ਕਾ, ਮਗਰੂਰ ਸੂਰਤ ਪਰ ਹੂਆ
ਘਟ ਮਹਿ ਬ੍ਰਿਹੁੰ ਉਪਜੀ ਨਹੀਂ, ਸੁੰਦਰ ਹੂਆ ਤੋ ਕਿਆ ਹੂਆ ।
ਬੂਟੀ ਅਠਾਰਹ ਭਾਂਤ ਕੀ, ਕਰਿ ਪਰਸ ਸੋਂ ਢੂੰਡਤ ਫਿਰਾ
ਨਿਜ ਹਾਥ ਸੋਂ ਦੇਖਿਆ ਨਹੀਂ, ਕਹਿਆ ਸੁਨੀ ਤੋ ਕਿਆ ਹੂਆ ।

ਸ਼ਤਰੰਜ ਚਉਪੜ ਗੰਜਫਾ ਅਰੁ ਨਰਦ ਭੀ ਬਹੁ ਭਾਂਤ ਕੀ
ਬਾਜ਼ੀ ਨ ਖੇਲੀ ਪ੍ਰੇਮ ਕੀ, ਜੁਆਰੀ ਹੂਆ ਤੋ ਕਿਆ ਹੂਆ ।
ਨਾਨਕ ਬੁਗੋਯਦ ਬੇਨਤੀ ਸੰਗਤ ਸੁਨਹੁ ਸਭ ਕਾਨ ਦੇ
ਗੁਰਸ਼ਬਦ ਕਾ ਮਹਿਰਮ ਨਹੀਂ, ਬਕ ਬਕ ਮੂਆ ਤੋ ਕਿਆ ਹੂਆ ।

(4) ਹਮਨ ਹੈਂ ਇਸ਼ਕ ਕੇ ਮਾਤੇ ਹਮਨ ਕਉ ਲੱਜ਼ਤਾਂ ਤਿਆ ਰੇ
ਨਹੀਂ ਕੁਛ ਮਾਲ ਕੀ ਪ੍ਰਵਾਹ ਕਿਸੈ ਕੀ ਮਿੰਨਤਾਂ ਕਿਆ ਰੇ ।
ਜੋ ਕੋਈ ਬਹੁਤ ਸਿਆਨੇ ਹੈਂ, ਉਸੀ ਕੋ ਖਲਕਤ ਮਾਨੇ ਹੈ
ਹਮਨ ਆਸ਼ਕ ਦੀਵਾਨੇ ਹੈਂ ਹਮਨ ਕਿਉਂ ਇੱਜ਼ਤਾਂ ਕਿਆ ਰੇ ।
ਕਵਾਇ ਸ਼ਾਲਾ ਵਜ਼ੀਰੀ ਕਾ, ਸਿਰ ਪਰ ਫਾਲਾ ਅੰਮੀਰੀ ਕਾ
ਹਮਨ ਆਨਕ ਫਕੀਰੀ ਕਾ ਕਬੂਲੀ ਨਿਆਮਤਾਂ ਕਿਆ ਰੇ ।
ਹਮਨ ਕੋ ਖੁਸ਼ਕ ਰੋਟੀ ਬਸ, ਕਮਰ ਪਿ ਯਕ ਲੰਗੋਟੀ ਬਸ
ਸਿਰਨ ਪਰ ਏਕ ਟੋਪੀ ਬਸ, ਹਮਨ ਕੋ ਜ਼ੀਨਤਾਂ ਕਿਆ ਰੇ ।
ਹਮਨ ਦਿਨ ਰੈਣਿ ਜਲਤੇ ਹੈਂ, ਸਦਾ ਜਿਵ ਲੂਣ ਗਲਤੇ ਹੈਂ
ਅਜੇ ਨਹੀਂ ਯਾਰ ਮਿਲਤੇ ਹੈਂ, ਹਮਾਰਾ ਜੀਵਣਾ ਕਿਆ ਰੇ ।

## ਹਿੰਦੀ ਵੰਨਗੀ

ਵਲੀ ਰਾਮ ਦੀਆਂ ਹਿੰਦੀ ਰਚਨਾਵਾਂ ਵਿਚਾਰ ਸਰੋਵਰ, ਵੇਦਾਂਤ ਸਾਗਰ, ਅਦ੍ਵੈਤ ਪ੍ਰਕਾਸ਼, ਚਿਦ ਬਿਲਾਸ, ਬਿਬੇਕ ਕਲੀ, ਸ਼ਬਦ ਵਾਕ-ਦੁਆਦਸ, ਜਾਨ ਸੁਜਾਨੀ, ਝੂਲਣੇ ਤੇ ਖਟਸੁ ਸ੍ਰੀ ਆਦਿ ਕਈ ਮਿਲਦੀਆਂ ਹਨ । ਇਨ੍ਹਾਂ ਵਿਚ ਵਧੇਰੇ ਅਦ੍ਵੈਤਵਾਦੀ ਵਿਚਾਰਾਂ ਦਾ ਪ੍ਰਗਟਾਵਾ ਹੈ ।

ਬਿਬੇਕ ਕਲੀ ਜਬ ਮਨਮੇਂ ਫੂਲੇ, ਜਨਮ ਮਰਨ ਕਾ ਝਗੜਾ ਭੂਲੇ
ਪੁੰਨ ਪਾਪ ਕੀ ਬਾਤ ਨ ਜਾਨੈ । ਬਿਧਿ ਨਿਖੇਧ ਕੀ ਕਥਾ ਨ ਮਾਨੈ ।
ਵਲੀ ਸਰਬ ਮਤ ਜਾਨੈ ਏਕੈ । ਅਪਨੀ ਭਾਵਹਿ ਭਯੋ ਅਨੇਕੈ । [ਖਟ ਸੁ ਸ੍ਰੀ

ਝੂਲਣਾ ਲੋਕ-ਕਾਵਿ ਦਾ ਛੰਦ ਹੈ, ਜਿਸ ਦਾ ਵਜ਼ਨ ਜ਼ਰਾ ਲੰਮੇਰਾ ਹੁੰਦਾ ਹੈ । ਯੂ. ਪੀ. ਵਿਚ ਇਹ ਆਮ ਗਾਇਆ ਜਾਂਦਾ ਹੈ —

'ਅਬ ਰੁਤ ਆਈ ਬਾਬਾ ਬੀਜਨੇ ਕੀ, ਸਾਸ ਬਰਜੈ ਬਉਰੀ ਪਣੀਆ ਮਤ ਜਾਈ
ਡੇਰਾ ਪੜਾ ਹੈ ਮੋਗਲ ਕਾ ਰੀ, ਦੇ ਲੋਂਗਾ ਤੰਬੂਓਂ ਕੇ ਬੀਚ ਅਬ ਰੁਤ ਆਈ।'

ਇਸੇ ਬਹਰ ਵਿਚ ਪਹਿਲੇ ਪਹਿਲ ਕਵੀਆਂ ਨੇ ਝੂਲਣੇ ਲਿਖੇ ਸਨ ਤੇ ਪੰਜਾਬੀ ਵਿਚ ਪਿਛੋਂ ਆ ਕੇ ਇਸੇ ਦਾ ਨਾਮ ਬੈਂਤ ਪ੍ਰਸਿਧ ਹੋਇਆ। ਸੰਤ ਵਲੀ ਰਾਮ ਜੀ ਨੇ ਵੀ ਸੌ ਦੇ ਲਗਭਗ ਝੂਲਣੇ ਲਿਖੇ ਹਨ, ਇਥੇ ਥੋੜੀ ਜੇਹੀ ਵੰਨਗੀ ਦੇਣਾ ਕਾਫ਼ੀ ਹੈ।

ਝੂਲਣੇ ਵਲੀ ਰਾਮ ਜੀ ਕੇ—

ਯਹ ਬਰਫ ਕਾ ਪੂਤਲਾ ਨਿਤ ਵਲੀ, ਕੈਸੇ ਜੋਗ ਕਮਾਇ ਕਮਾਇ ਰਹਾ।
ਅਗਿਆਨ ਸਿਉਂ ਜਲ ਕੇ ਦੇਖਬੇ ਕਉ,
ਤਲੇ ਊਪਰਿ ਜਾਇ ਅਰੁ ਆਇ ਰਹਾ।
ਦਾਨ ਪੁੰਨ ਤਪਸਿਆ ਜੱਗ ਕੀਏ, ਦੇਵੀ ਦੇਵਤੇ ਸਭ ਮਨਾਇ ਰਹਾ।
ਜਬ ਗਿਆਨ ਕੇ ਸੂਰਜ ਸਾਥ ਰਲਾ,
ਤਬ ਆਪ ਮੈਂ ਆਪ ਸਮਾਇ ਰਹਾ।੧।

ਯਹ ਲੋਨ ਕੀ ਪੂਤਲੀ ਦੇਖਤੇ ਹੋ, ਸਾਗਰ ਕੇ ਥਾਹ ਕਉ ਜਾਤੀ ਹੈ।
ਊਹਾਂ ਜਾਇ ਕੇ ਆਵਨਾ ਫੇਰ ਨਾਹੀ, ਅਤਿ ਪ੍ਰੇਮ ਕੇ ਰੰਗ ਸਿਉ ਰਾਤੀ ਹੈ।
ਸਮਝਾਇ ਰਹੇ ਸਮਝੇ ਨਾਹੀਂ, ਸੁਬਿਚਾਰ ਬਿਬੇਕ ਸੋਂ ਮਾਤੀ ਹੈ।
ਸਾਗਰ ਅਥਾਹ ਕੀ ਗਾਹ ਕਹਾਂ, ਬੀਚ ਹੀ ਬੀਚਹਿ ਰਾਤੀ ਹੈ।੨।

ਕੰਚਨ ਕਉ ਭੂਖਨ ਢੂੰਢਤੇ ਹੈ, ਨਹਿ ਪਾਵਤੇ ਹੈਂ ਭ੍ਰਮ ਜਾਇ ਦੇਖੋ।
ਵਹੀ ਮੈਂ ਮੇਂ ਜੋ ਭੂਲਿ ਰਹੇ, ਕਹ ਬਾਂਣਤੇ ਹੈਂ ਸੋ ਕਿ ਆਇ ਦੇਖੋ।
ਅਗਿਆਨ ਸੋ ਐਸੇ ਪਰਚੇ ਹੈਂ, ਨਹੀਂ ਧਰਚੇ ਹੈਂ ਪਰਚਾਇ ਦੇਖੋ।
ਸੁਬਿਚਾਰ ਕੀਏ ਵਲੀ ਪਾਈਐ ਹੈ, ਨਹੀਂ ਮਾਨਤੇ ਹੈਂ ਸਮਝਾਇ ਦੇਖੋ।੩।

ਦਰੀਆਉ ਸੋ ਮਉਜ ਕਉ ਜਾਇ ਦੇਖੋ, ਕਹ ਆਵਨਾ ਹੈ ਕਹ ਜਾਵਨਾ ਹੈ
ਦਰੀਆਉ ਸੋ ਮਉਜ ਕਾ ਉਠਨਾਂ ਤਿਉਂ, ਦਰੀਆਉ ਮੈ ਫੇਰਿ ਸਮਾਵਨਾ ਹੈ
ਈਹਾਂ ਅਉਰ ਕਛੁ ਨਹੀਂ ਲਭਨਾ ਜੀ, ਹਉਮੈ ਕਾ ਮੈਲ ਮਿਟਾਵਨਾ ਹੈ
ਦਰੀਆਉ ਅਖੰਡ ਅਦ੍ਵੈਤ ਵਲੀ, ਬਿਗਿਆਨੀ ਕੈ ਮਨਿ ਭਾਵਨਾ ਹੈ ।੪।

ਏਕ ਮੋਮ ਸਿਉਂ ਜਿਉਂ ਅਨੇਕ ਵਲੀ, ਸੂਰਤ ਪ੍ਰਤਛ ਬਨਾਈਐ ਹੈ
ਭਿੰਨ ਭਿੰਨ ਸੂਰਤ ਕਾਲ ਮੁਜ਼ਾਹਿਰ, ਜੋ ਪੂਛੈ ਤਾਂਹਿ ਬਤਾਈਐ ਹੈ
ਸੁਬਿਚਾਰ ਸੋ ਜੋ ਬਿਚਾਰ ਦੇਖੇ, ਸਭ ਮੋਮ ਹੀ ਭੀਤਰਿ ਪਾਈਐ ਹੈ
ਸਭ ਰੂਪ ਐਸੇ ਪ੍ਰਗਟ ਦੇਖੋ, ਚੇਤਨ ਅਰੂਪ ਜੋ ਗਾਈਐ ਹੈ ।੫।

ਏਕੀ ਲੋਹੇ ਸਿਉਂ ਸਭ ਜਾਨਤੇ ਹੈਂ, ਜੈਸੇ ਆਰਸੀ ਅਰੁ ਤਰਵਾਰ ਹੋਵੇ
ਏਕੀ ਬੀਜ ਸਿਉਂ ਤਿਉਂ ਪ੍ਰਗਟ ਦੇਖੋ, ਦਾਲ ਮੂਲ ਵਲੀ ਗੁਲ ਖਾਰ ਹੋਵੈ
ਬਿਗਿਆਨੀ ਗਤਿ ਸਿਉ ਢੂੰਢ ਲਹੈ, ਜਾਤਉ ਬੁਧਿ ਬਿਬੇਕ ਬੀਚਾਰ ਹੋਵੈ
ਸਭ ਏਕੀ ਸੋ ਜੋਈ ਦੇਖਿ ਛਕੇ, ਭਉਜਲ ਕੇ ਸੋਈ ਪਾਰ ਹੋਵੇ ।੬।

ਵਹੀ ਤਿਲ ਸੋਂ ਕਾਢ ਫੁਲੇਲ ਲਵੈ, ਜੋਈ ਤਿਲ ਕਉ ਫੂਲ ਸੋਂ ਬਾਸਤਾ ਹੈ
ਸੰਤ ਸੰਗ ਬਿਬੇਕ ਕਾ ਬਲ ਦੇਖੋ, ਹਉਮੈ ਕਉ ਮਾਰਿ ਨਿਕਾਸਤਾ ਹੈ
ਸਾ ਭਾਸਤਾ ਸੋ ਨਹੀਂ ਪ੍ਰਚੇ ਹੈ, ਜਾਂਕੋ ਚਿਤ ਵਲੀ ਨਿਰਭਾਸਤਾ ਹੈ ।੭।

ਪਾਨੀ ਮੈਂ ਨੀਕੇ ਦੇਖਿ ਰਹੇ, ਨਹੀਂ ਬੂੰਦ ਨਦੀ ਨਹੀਂ ਕੂਆ ਹੈ
ਏਕੀ ਪਾਨੀ ਆਪ ਜਹਾਂ ਤਹਾਂ, ਪ੍ਰਗਟ ਦੇਖੋ ਕਉਨ ਦੂਆ ਹੈ
ਨਦੀ ਜਾਲਾ ਬੂੰਦ ਤਲਾਉ ਵਲੀ, ਯਹ ਪਾਨੀ ਸਭ ਹੀ ਹੂਆ ਹੈ
ਅਦਵੈਤੀ ਭੇਦ ਵਿਚਾਰ ਬਿਨਾ, ਮੂਰਖ ਇਉਂ ਹੀ ਪਚਿ ਮੂਆ ਹੈ ।੮।

ਸੁਬਿਚਾਰ ਸੋਂ ਬੂੰਦ ਕੋ ਜਬ ਦੇਖਾ, ਸਾਗਰ ਨਹੀਂ ਬੂੰਦ ਪਾਨੀ ਹੈ
ਸਾਗਰ ਅਥਾਹ ਕੀ ਥਾਹ ਕੈਸੇ, ਯਹ ਬੂੰਦ ਤੇ ਬੂੰਦ ਸੀ ਜਾਨੀ ਹੈ
ਸਾਗਰ ਮੇਂ ਸਾਗਰ ਸੋ ਵਲੀ, ਜਿਹ ਪਾਨੀ ਅਤਿ ਬਿਗਿਆਨੀ ਹੈ
ਵਹੀ ਪਾਨੀ ਬੂੰਦ ਮੈ ਬੂੰਦ ਜੈਸਾ, ਆਜਿਜ਼ ਦੁਖੀ ਅਗਿਆਨੀ ਹੈ ।੯।

ਵਲੀ ਬੂੰਦ ਮੈਂ ਪਾਨੀ ਤਬ ਪਾਵੈ, ਜਬ ਆਪ ਕਉ ਖੂਬ ਵਿਚਾਰ ਦੇਖੇ
ਜਬ ਆਪ ਮੈਂ ਆਪ ਬਿਚਾਰ ਕਰੇਂ, ਤਬ ਆਪ ਸੋ ਆਪ ਕਉ ਡਾਰ ਦੇਖੇ
ਜਬ ਆਪ ਸੋ ਆਪ ਕਉ ਡਾਰ ਦੇਵੇ, ਚਉਤਾਰ ਕਹਾਂ ਤਾਰ ਤਾਰ ਪੇਖੇ
ਬਿਨਾਂ ਆਪ ਕਉ ਖੂਬ ਵਿਚਾਰ ਦੇਖੇ, ਨਹੀਂ ਪਾਵੈ ਜੋ ਦਰ ਪਾਰ ਪੇਖੇ ।੧੦।

ਦਰਿਆਉ ਕੀ ਮਉਜ ਅਗਿਆਨ ਸੇਤੀ, ਦਰਿਆਉ ਹੀ ਢੂੰਢਤੀ ਰਹਤੀ ਹੈ
ਤਲੇ ਉਪਰਿ ਜਾਇ ਅਰੁ ਆਇ ਥਕੀ, ਦਰੀਆਉ ਕੋ ਖੋਜ ਨ ਲਹਤੀ ਹੈ
ਸਦਾ ਅਉਰ ਮਉਜੋਂ ਸੇ ਮਿਲ ਵਲੀ, ਦਰੀਆਉ ਕਹਾਂ ਕੈਸੋ ਕਹਤੀ ਹੈ
ਯਿਹ ਅਤਿ ਅਚੰਭਉ ਦੇਖੀਐ ਹੈ, ਸੋਈ ਆਪ ਹੀ ਹੈ ਜੋ ਚਹਤੀ ਹੈ ।੧੧।

ਜੈਸੇ ਏਕ ਮਾਟੀ ਕੇ ਨਾਮ ਵਲੀ, ਕਹੂੰ ਫਰੂਆ ਹੈ ਕਹੂੰ ਕਾਸਾ ਹੈ
ਤੈਸੇ ਏਕ ਚੇਤਨ ਅਨੇਕ ਦੇਖੋ, ਕਹੂੰ ਤੋਤਾ ਹੈ ਕਹੂੰ ਬਾਸਾ ਹੈ
ਬੇਰੰਗੀ ਸੋਂ ਸਭ ਰੰਗ ਹੁਏ, ਜਲ ਥਲ ਕਾ ਅਜਬ ਤਮਾਸ਼ਾ ਹੈ
ਜੋਈ ਦੇਖ ਕੇ ਆਪਿ ਮੈਂ ਛਕਿ ਗਇਆ,
ਦਰੀਆਉ ਮੈਂ ਜਿਉਂ ਪਤਾਸਾ ਹੈ ।੧੨।

ਮਾਬੂਦ ਵਹੀ ਅਬਦ ਵਹੀ, ਭਾਂਤ ਭਾਂਤ ਨੇ ਭੇਖ ਬਨਾਇ ਰਹਾ
ਮਾਸ਼ੂਕ ਵਹੀ ਆਸ਼ਕ ਵਹੀ, ਵਹੀ ਆਪ ਮੈਂ ਆਪ ਛਿਪਾਇ ਰਹਾ
ਆਰਫ ਵਹੀ ਮਾਰੂਫ ਵਹੀ, ਵਲੀ ਆਪ ਸੋਂ ਆਪ ਰੀਝਾਇ ਰਹਾ
ਕਾਸ਼ਫ ਵਹੀ ਮਕਸੂਫ ਵਹੀ, ਸਭ ਹੋਇ ਅਲਖ ਕਹਾਇ ਰਹਾ ।੧੩।

ਐਨ ਗੈਨ ਵਲੀ ਕਿਸ ਨੁਕਤੇ ਸੋਂ, ਤਿਸ ਨੁਕਤੇ ਕੋ ਲਖ ਲੀਜੀਐ ਰੇ
ਇਸ ਨੁਕਤੇ ਮੈਂ ਬਹੁ ਨੁਕਤੇ ਹੈਂ, ਮਨ ਨੁਕਤੇ ਮੈਂ ਨਹੀਂ ਦੀਜੀਐ ਰੇ
ਬਿਨ ਨੁਕਤੇ ਗੈਨ ਤੋ ਐਨ ਹੀ ਹੈ, ਇਸ ਨੁਕਤੇ ਕੋ ਕਹਾਂ ਕੀਜੀਐ ਰੇ
ਗੈਨ ਗੈਰ ਨਹੀਂ ਐਨ ਐਨ ਹੀ ਹੈ, ਐਨ ਐਨ ਪਿਆਰਾ ਪੀਜੀਐ ਰੇ ।੧੪।

ਤਹਾਂ ਆਪੇ ਸਭ ਹੀ ਆਇ ਰਹੇ, ਜਹਾਂ ਬੁਧਿ ਬਿਬੇਕ ਕਾ ਮੇਲਾ ਹੈ
ਗਗਨ ਕਉ ਲੰਘ ਮਗਨ ਹੋਨਾ, ਯਹ ਪੰਥ ਕਹਾ ਦੁਹੇਲਾ ਹੈ
ਮਨ ਬੁਧਿ ਪਰੇ ਕਾ ਰਾਹ ਵਲੀ, ਕਹਨੇ ਕਉ ਅਤਿ ਸੁਹੇਲਾ ਹੈ
ਇਸ ਕਹਨੀ ਸੇ ਅਬ ਚੁਪ ਭਲੀ, ਵਹੁ ਜਾਨੈ ਜੋ ਉਹਾਂ ਖੇਲਾ ਹੈ ।੧੫।

[ਸਟੇਟ ਆਰਕਾਇਵਜ਼, ਲਾਇਬ੍ਰੇਰੀ ਪਟਿਆਲਾ
ਹਥਲਿਖਤ ਨੰ. 468

ਸ਼ਬਦਾਂ ਯਾ ਭਜਨਾਂ ਵਿਚ ਜ਼ਿਆਦਾ ਨਿਰੋਲ ਪੰਜਾਬੀ ਵਰਤੀ ਹੈ ।

ਸ਼ਬਦ ਵਲੀ ਰਾਮ ਜੀ ਕੇ—

ਆਸਾਵਰੀ ਕਾਫ਼ੀ

ਅਨੀ ਗੱਲ ਛਪਦੀ ਭੀ ਨਾਹੀ, ਕਿਚਰਕੁ ਆਪਿ ਛਿਪਾਹੀਂ
ਸਿਕਣੁ ਛਪੇ ਕਿ ਤਪਣੁ ਛਪੇ, ਹੰਝੂ ਛਪਣਿ ਕਿ ਆਹੀਂ
ਇਸ਼ਕ ਮਤੇ ਦੀਆਂ ਛਪਣ ਨਾ ਚਾਲਾਂ, ਤੂੰ ਨ ਛਪੰਦੀ ਭਾਹੀਂ
ਵਲੀ ਰਾਮ ਦੀ ਪ੍ਰੀਤਿ ਇਵੇਹੀ, ਜੈਕੂੰ ਲਗਗੁ ਜਾਣਗੁ ਤਾਂਹੀ ।

ਦੇਵਗੰਧਾਰੀ

ਅੱਖੀਆਂ ਨੋਂ ਬਾਣ ਪਈਆ ਰੋਵਣ ਦੀ
ਆਹੀਂ ਕਢਣਿ ਤੇ ਨੀਰ ਪਲਟਣਿ, ਹੰਝੂ ਮੂੰਹ ਧੋਵਣ ਦੀ
ਨੇਹੁ ਲਗਾਵਣ ਹਾਲ ਵੰਞਾਵਣ, ਸੁਗੰਦ ਖਾਵਣ ਸੋਵਣ ਦੀ
ਵਲੀ ਰਾਮ ਦੀ ਪ੍ਰੀਤ ਅਣੋਖੀ, ਵਲੀ ਰਾਮੁ ਹੋਵਣ ਦੀ ।

ਜਾਂ ਮੈਂ ਪੈਂਧਾ ਪ੍ਰੇਮ ਪਟੋਲਾ ਤਾਂ ਮੁਖ ਲੱਥੀ ਲੋਈ
ਅਖੀਆਂ ਅਗੇ ਆਇ ਖਲੋਤੀ, ਸੂਰਤਿ ਸਯਾਮ ਸਲੋਈ
ਅੰਦਰਿ ਬਾਹਰਿ ਮੈਂਡੇ ਸਯਾਮ ਰਵਿਆ, ਮੈਂ ਸਯਾਮ ਮਈ ਸਭ ਹੋਈ
ਵਲੀ ਰਾਮ ਮੈਂ ਸਯਾਮ ਹੁਇ ਨਿਬੜੀ, ਮੈਨੂੰ ਸਯਾਮ ਕਹੋ ਸਭ ਕੋਈ।

ਦਰਦਵੰਦਾਂ ਨਾਲ ਜਾਲਨ ਚੋਖਾ, ਬਿਦਰਦਾਂ ਥੋਂ ਦੇਈਂ ਸਾਨੂੰ ਗੋਸ਼ਾ
ਦਰਦਵੰਦਾਂ ਦੇ ਦਾਵਣ ਲਗਿਆਂ, ਮਿਟ ਗਿਆ ਜਮ ਦਾ ਧੋਖਾ
ਦਰਦਵੰਦਾਂ ਦੀ ਸਾਵੀ ਖੇਤੀ, ਕਦੀ ਨ ਥੀਂਦਾ ਸੋਕਾ
ਦਰਦਵੰਦਾਂ ਦੇ ਦਰਦ ਪੁਰ ਧੂੰਏਂ, ਧੁਖਦੇ ਸੰਝ ਸਬਾਹੀਂ ਲੋਕਾ
ਵਲੀ ਰਾਮ ਸੁਖ ਦਰਦਵੰਦਾਂ ਨੂੰ, ਆਦਿ ਜੁਗਾਦਿ ਚਿਰੋਕਾ ਵੇ ਲੋਕਾ।

ਰਾਮਕਲੀ

ਸੁਣਿ ਯਾਰ ਗੁਮਾਨੀ ਵੋ, ਇਨ੍ਹੀਂ ਗੱਲਾਂ ਤਾਰਦਾ
ਨੈਣ ਦੀ ਨਾਉ ਕਰੇ ਸੋ ਲੰਘੇ, ਮੁਸ਼ਕਲ ਘਾਟ ਪਿਆਰ ਦਾ
ਕੜਕਣ ਕੱਪਰ ਤੇ ਸੂਕਨ ਬਿਸੀਅਰ, ਮੈਂ ਭਰਵਾਸਾ ਯਾਰ ਦਾ
ਵਲੀਰਾਮ ਰਸਭਿੰਨੜਾ ਢੋਲਣ, ਨਦਰੀਂ ਪਾਰ ਉਤਾਰਦਾ।

ਬਿਲਾਵਲ

ਕਰਣੀ ਫਕੀਰੀ ਤਾਂ ਕੇਹੀ ਦਿਲਗੀਰੀ, ਸਦਾ ਭਜਨ ਮੇ ਰਹਿਣਾ
ਬੁਰੀ ਭਲੀ ਦੋਊ ਮਨ ਤੇ ਡਾਰੈ, ਦੁਖ ਸੁਖ ਸਮ ਕਰਿ ਸਹਣਾ
ਜੇਹੀ ਬਨੇ ਤੇਹੀ ਸਿਰਿ ਮਾਨੈ, ਹਾਲ ਨ ਕਿਸ ਸੋਂ ਕਹਣਾ
ਵਲੀਰਾਮ ਰਸ ਭਿੰਨੜਾ ਢੋਲਣੁ, ਦਿਲਬਰ ਦਿਲ ਵਿਚਿ ਰਹਣਾ।

ਬਿਲਾਵਲ

ਪ੍ਰੀਤ ਲਗੀ ਘਰਿ ਵੰਵਣ ਕੇਹਾ
ਆਉ ਸਜਣ ਬਹਿ ਕੋਲ ਅਸਾਡੇ, ਬਹੁਤ ਮੁਰਾਦ ਨੈਣਾਂ ਦੀ ਏਹਾ

ਸਿਕਨ ਤਪਣਿ ਤੇ ਦਿਲ ਖੱਸਣਿ, ਨੇਹੁ ਤੁਸਾਡ ਦੀ ਆਦਤਿ ਏਹਾ
ਵਲੀ ਰਾਮ ਰਸਭਿੰਨੜਾ ਖੇਡੈ, ਮੈਂ ਨਾਲ ਮਿਲੇ ਸੋ ਮੈਂ ਹੀ ਜੇਹਾ।

## ਸੂਹੀ

ਸਜਣ ਤੇਰੇ ਵਾਰਣੇ ਜਾਈਂ, ਤੈਨੂੰ ਕਿਆ ਸਾਲਾਹੀਂ।
ਮੈਂ ਤੇ ਸਜਣ ਇਕੋ ਨੀ ਗੱਲਾਂ, ਦਿਲ ਦੇ ਹਥਿ ਸੰਨੇਹੇ ਘੱਲਾਂ
ਤੈਥੋਂ ਘੋਲ ਘੁਮਾਇ ਵਤਾਈਂ, ਸੱਜਨ ਤੇਰੇ ਵਾਰਣੇ ਜਾਈਂ।
ਮੈਂ ਤੇ ਸੱਜਣ ਨੇਹੁ ਘਣੇਰਾ, ਲੂੰ ਲੂੰ ਅੰਦਰਿ ਤਿਸਦਾ ਡੇਰਾ
ਜੀਵਾਂ ਮੈਂ ਉਨਹੀ ਉਮਾਹੀਂ, ਸੱਜਣ ਤੇਰੇ..........
ਵਲੀ ਰਾਮ ਦਾ ਨੇਹੁ ਅਵੇਹਾ, ਮੈਂ ਨਾਲਿ ਮਿਲਿਆ ਸੋ ਮਹੀਏਂ ਜੇਹਾ
ਗੱਲ ਆਖਣ ਦੀ ਨਾਹੀ, ਸੱਜਣ ਤੇਰੇ ਵਾਰਣੇ ਜਾਈਂ।

## ਕਿਦਾਰਾ

ਅਸਾਂ ਰੰਗ ਗੂੜ੍ਹਾ ਲਗਾ, ਸਚੇ ਸਾਈਂ ਦੇ ਨਾਲਿ
ਕੈ ਨਾਲਿ ਮਿਲੀ ਵਿਛੋੜੀ ਕੈ ਨਾਲਿ, ਰਹੀ ਨ ਸੁਰਤਿ ਸੰਭਾਲ
ਸੱਜਣ ਮੈਂਡਾ ਮਹੀਏ ਵੋ ਸੱਜਣ, ਡਿਠਾ ਅਜਬ ਖਿਆਲ
ਅੰਦਰਿ ਬਾਹਰਿ ਇਕੋ ਡਿਠਾ, ਚੂਕ ਸਭ ਜੰਜਾਲ
ਆਪਿ ਵੰਞਾਇਆ ਵਲੀਰਾਮ ਲੱਧਾ, ਸਚੜੀ ਹੋਈ ਭਾਲ।

## ਝੰਜੋਟੀ

ਭਲਿਆ ! ਲਗੀਆਂ ਦਾ ਪੰਥ ਨਿਆਰਾ
ਸਭ ਮਹਿ ਰਵਿ ਰਹਿਆ ਪ੍ਰਭੁ ਏਕੋ ਜਹਿ ਦੇਖਉ ਤਹਿਂ ਪਿਆਰਾ
ਤੈਂ ਜੇਹਾ ਮੈਨੂੰ ਕੋਇ ਨ ਦਿਸਦਾ, ਢੂੰਡਿ ਫਿਰੀ ਜਗ ਸਾਰਾ
ਇਕਸੁ ਨੂੰ ਦੇਖਿ ਇਕਸੁ ਵਲ ਲਗੀਆਂ, ਜਗਮਗ ਜੋਤਿ ਅਪਾਰਾ
ਵਲੀ ਰਾਮ ਰਸ ਭਿੰਨੜਾ ਢੋਲਣ, ਸਾਚੇ ਅਲਖ ਅਪਾਰਾ।

## ਪਰਜ

ਅਨੀ ਸਈਓ ਪ੍ਰੇਮ ਪੀਐ ਦਾ ਏਹੋ ਹਾਲੁ
ਰਾਤ ਦਿਨੇ ਨੈਣੀਂ ਨੀਂਦ ਨ ਆਵੈ, ਜ਼ਾਲਮ ਬ੍ਰਿਹੁ ਮੈਂ ਸੱਟੀ ਬਾਲਿ
ਇਕ ਪਲ ਨਜ਼ਰਿ ਨ ਆਵੈ ਪਿਆਰਾ, ਅਸਾਂ ਨਿਮਾਣਿਆਂ ਦਾ ਕੌਣ ਹਵਾਲ
ਜਿਤ ਵਲਿ ਨਜ਼ਰ ਕਰੇ ਮੇਰਾ ਪਿਆਰਾ, ਤਿਸ ਦਾ ਮੂਲ ਨ ਛੁਟਦਾ ਖਿਆਲ
ਵਲੀ ਰਾਮ ਦਾ ਨੇਹੁ ਅਨੋਖਾ, ਰਖਦਾ ਹਾਲ ਹਵਾਲ ਵਿਚਿ ਹਾਲ।

## ਆਸ਼ਾਵਰੀ

ਆਵਹੁ ਨੀ ਸਹੇਲੀਓ ਮੈਂ ਮਸਲਤਿ ਪੁਛਦੀ ਤੁਸਾਂ
ਚਿਰ, ਪਿਛੋਂ ਘਰਿ ਰਾਂਝਣ ਆਇਆ, ਮਿਲਾਂ ਕਿ ਪਹਿਲੋਂ ਰੁੱਸਾਂ ।੧।ਰਹਾਉ।
ਅਉਂਸੀਆਂ ਪਾਉ ਦਿਆਂ ਕਾਗ ਉਡਾਉਂਦਿਆਂ; ਪੰਡਤ ਜਿਸਨੋ ਪੁਛਾ
ਮਿਲਣ ਮੁਨਾਸਬ ਮੈਂਡਾ ਸਈਓ, ਇਦੂੰ ਗੱਲਹੁੰ ਕਿਉਂ ਘੁਸਾਂ
ਵਲੀਰਾਮ ਘਰਿ ਰਾਂਝਣ ਆਇਆ, ਮਿਲਾਂ ਨਹੀਂ ਤਾਂ ਮੁਸਾਂ ।੨।

ਮੈਂ ਵਿਚਿ ਰਹੀਂ ਨ ਮੈਂਡੀ ਕਾਈ
ਪਹਿਲੀ ਦ੍ਰਿਸ਼ਟਿ ਘੜੋਟਾ ਭੰਨਾਂ, ਘੁੰਡ ਕਢੇਂਦੀ ਨੂੰ ਤਾਬ ਨ ਆਈ
ਸਜਣ ਮੈਂਡਾ ਅੱਖੀਂ ਵਿਚ ਵਸਦਾ, ਮੂਲ ਨ ਦੇਇ ਦਿਖਾਈ
ਵਲੀਰਾਮ ਦੀ ਪ੍ਰੀਤਿ ਅਨੋਖੀ, ਮੈਂ ਤਨ ਮਹੀਏ ਲਾਈ।

## ਕਾਫ਼ੀ

ਸਜਣ ਤੂ ਹੀ ਹੈਂ ਮੈਂ ਨਾਹੀ ।੧।ਰਹਾਉ।
ਖੂਹੇ ਦੇ ਪਰਛਾਵੇਂ ਵਾਂਗੂ, ਘੁੰਮਕ ਰਹਿਓ ਮਨੁ ਮਾਹੀ ।੧।
ਪ੍ਰੇਮ ਦੇ ਬਾਣ ਲਗੇ ਮਨੂ ਮੇਰੇ, ਖਿਚਿ ਭਿ ਨਿਕਸਨ ਨਾਹੀ ।੨।
ਬਿਰਹੁ ਤੁਸਾਡੇ ਘਾਇਲ ਕੀਤੀ, ਕਰਦਾ ਬੇਪਰਵਾਹੀ ।੩।
ਵਲੀਰਾਮ ਇਹੁ ਪ੍ਰੀਤਿ ਚਿਰੋਕੀ, ਅੱਜ ਅਜੋਕੀ ਨਾਹੀ ।੪।

ਸਿਰੀ ਰਾਗ

ਹਰਿ ਹਰਿ ਬਾਗੁ ਪ੍ਰੀਤਿ ਦੀਆਂ ਕਲੀਆਂ
ਵਿਚਿ ਹਰਿਜਨ ਲੇਟਿ ਰਹਿਆ ।੧।ਰਹਾਉ।
ਆਪੇ ਫੁਲ ਆਪੇ ਖੁਸ਼ਬੋਈ, ਆਪਿ ਭਉਰ ਹੋਇ ਬਾਂਧ ਲਇਆ
ਆਪ ਮਹਿਬੂਬ ਆਪ ਹੀ ਆਸ਼ਕ, ਆਪ ਤਮਾਸ਼ਾ ਆਪ ਗਇਆ
ਆਪੇ ਕਥਿ ਕਥਿ ਬੈਠਾ ਵੇਖਹਿ, ਇਵ ਵਲੀਰਾਮ ਦਾ ਨਾਉਂ ਭਇਆ ।

ਸੋਰਠਿ

ਜੋਗੀ ! ਤੈਂ ਮਨ ਕੇ ਕਾਨ ਨ ਫਾਰੇ
ਤਨ ਕੇ ਕਾਨ ਫਾਰ ਕੈ ਯੌਂ ਹੀ, ਅਪਨਾ ਆਪਿ ਬਿਗਾਰੇ
ਬ੍ਰਹਮ ਗਿਆਨ ਕੀ ਮੁੰਦ੍ਰਾ ਛਾਡੀ, ਭੂਲਿ ਫਟਕ ਕੀ ਡਾਰੇ
ਰਿਧਿ ਸਿਧਿ ਕਉ ਢੂੰਡਤ ਡੋਲਹਿਂ, ਹਉਮੈਂ ਨਾਹਿ ਬਿਸਾਰੇ
ਸੁਧ ਅਖੰਡ ਅਕ੍ਰਯ ਨਹਿ ਜਾਨਯੋ, ਜੋਗ ਜੁਗਤਿ ਚਿਤਿ ਧਾਰੇ
ਵਲੀ ਪਰਮ ਪਦ ਤਬਹੀ ਪਾਵਹਿ, ਜਬ ਯਹ ਰੋਗ ਨਿਵਾਰੇ ।

---

*ਚਾਰ ਕਿਸਮ ਦੇ ਆਦਮੀ

ਚਾਰ ਭਾਂਤ ਕੇ ਮਾਨਸ ਪਾਏ । ਭਿੰਨ ਭਿੰਨ ਐਸੇ ਕਰਿ ਗਾਏ
ਅੱਵਲਿ ਹੈਂ ਉਚੇ ਹੈਂ ਤੇਊ । ਤਨ ਮਨ ਸੋਂ ਤਿਆਗੀ ਹੈਂ ਜੇਊ
ਤਨ ਸੋ ਤਿਆਗਿਓ ਸਕਲ ਵਿਵਹਾਰ । ਮਨ ਕਰਿ ਤਯਾਗਯੋ ਸਕਲ ਵਿਕਾਰ ।੧
ਦੂਜੇ ਕੀ ਗਤਿ ਐਸੀ ਪਾਈ । ਜਾਂਕਾ ਜਸ ਸੁਕਦੇਵਹਿ ਗਾਈ
ਤਨ ਕਰਿ ਗ੍ਰਿਹੀ ਮਨ ਕਰਿ ਯੋਗੀ । ਆਇਆ ਹਰਖ ਨ ਗਯਾ ਸੋਗੀ
ਤਨ ਕਰ ਜੀਵਤ ਮਨ ਕਰਿ ਮੂਏ । ਸੋ ਜਨ ਹੈਂ ਪਦ ਲਾਇਕ ਹੂਏ ।੨।
ਤੀਜੀ ਭਾਂਤ ਕੇ ਮਹਾਂ ਅਭਾਗੀ । ਮਨ ਸੂੰਨ ਅਰ ਤਨ ਵੈਰਾਗੀ
ਬਾਹਰੋਂ ਗੁਰੂ ਗੁਸਾਈਂ ਸ੍ਵਾਮੀ । ਅੰਤਰ ਕਾਮ ਕ੍ਰੋਧ ਕੇ ਗਾਮੀ
ਬਾਹਰੋਂ ਕਹਤੇ ਤ੍ਰਿਸ਼ਨਾ ਬੁਰੀ । ਅੰਤਰਿ ਲੋਭ ਲਹਰ ਕੀ ਛੁਰੀ
ਬਾਹਰੋਂ ਫਿਰਤੇ ਬਿਨਾ ਕੁਪੀਨ । ਅੰਤਰਿ ਪੰਚ ਇੰਦ੍ਰੀ ਅਧੀਨ ।੩।
ਚਉਥੇ ਕੋ ਅਬ ਸੁਨੋ ਕਰਤੂਤ । ਤਨ ਕਰਿ ਖਰ ਅਰ ਮਨ ਕਰਿ ਭੂਤ
ਐਸੇ ਸੋਂ ਕਿਆ ਕਹੀਏ ਵਲੀ । ਅਗਿਆਨੀ ਸੋਂ ਚੁਪ ਹੀ ਭਲੀ ।੪।

# ਭਗਤ ਨਨੂਆ ਵਜ਼ੀਰਾਬਾਦੀ

ਭਾਈ ਨਨੂਆ ਜੀ (ਸਤਾਰ੍ਹਵੀਂ ਸਦੀ) ਵਜ਼ੀਰਾਬਾਦ ਦੇ ਕਿਸੇ ਅਮੀਰ ਘਰਾਣੇ ਦੇ ਜੰਮਪਲ, ਤੇ ਗੁਰੂ ਤੇਗ ਬਹਾਦਰ ਜੀ ਦੇ ਸ਼ਰਧਾਲੂ ਸਿਖ ਸਨ। ਭਾਈ ਘਨ੍ਹਈਆ ਜੀ ਨੂੰ ਆਪ ਤੋਂ ਹੀ ਰੂਹਾਨੀ ਛੁਹ ਲਗੀ ਸੀ। ਕੁਝ ਅਰਸਾ ਇਹ ਲਾਹੌਰ ਰਹੇ ਤੇ ਇਥੇ ਇਕ ਗਦਾ ਨਾਰਾਇਣੀ ਨਾਮੀ ਫਕੀਰ ਨਾਲ ਆਪ ਦਾ ਸਨੇਹ ਰਿਹਾ ਪਰੰਤੂ ਸਿਦਕ ਇਕੋ ਇਕ ਸਤਿਗੁਰੂ ਉਤੇ ਹੀ ਸੀ, ਜੈਸਾ ਕਿ ਉਨ੍ਹਾਂ ਦੀ ਬਾਣੀ ਤੋਂ ਪਰਗਟ ਹੈ—

'ਆਇਆ ਸੱਜਣ ਘਰਿ ਲਟਕੰਦਾ
ਇਕੋ ਝਾਤੀ ਸਤਿਗੁਰ ਵਾਲੀ, ਖੁਲ੍ਹ ਗਇਆ ਤਨ ਮਨ ਕਾ ਜੰਦਾ।

[ਕਲਿਆਣ

'ਜੋਰਹਿ ਹਾਥ ਅਨਾਥ ਨਾਥ ਪਹਿ, ਅਪੁਨੇ ਠਾਕੁਰ ਕੇਰੇ ਚੇਰੇ
ਹੇਰਿ ਹੇਰਿ ਨਨੂਆ ਹੈਰਾਨੇ, ਗੁਰ ਮੂਰਤਿ ਵਿਚਿ ਹਰਿ ਜੀ ਹੇਰੇ।'

[ਕਿਦਾਰਾ

ਕਈ ਸਾਖੀ-ਨਵੀਸਾਂ ਲਿਖਿਆ ਹੈ ਕਿ ਇਨ੍ਹਾਂ ਦਾ ਸਰੀਰ ਸਤਮਾਹੇ ਪੈਦਾ ਹੋਣ ਕਰ ਕੇ ਨਿਕਚਾ ਜਿਹਾ ਸੀ ਤੇ ਭਾਈ ਵੀਰ ਸ਼ਿੰਘ ਜੀ ਨੇ ਵੀ ਇਹੋ ਗੱਲ ਦੁਹਰਾਈ ਹੈ। ਮਾਲੂਮ ਹੁੰਦਾ ਹੈ ਕਿ ਸਾਡੇ ਲਿਖਾਰੀਆਂ ਨਾਮ ਅਨੁਸਾਰ ਅਰਥ ਕਰ ਕੇ ਇਕ ਖਾਹਮਖਾਹ ਮਨੋਕਲਪਤ ਘਟਨਾ ਨੂੰ ਜਨਮ ਦਿਤਾ ਹੈ। ਦਰਅਸਲ ਨਨੂਆ ਸੈਣੀ ਜਾਤੀ ਦਾ ਇਕ ਗੋਤ ਹੈ, ਇਸੇ ਗੋਤ੍ਰ-ਨਾਮ ਉਤੇ ਹੀ ਆਪ ਦੀ ਪਰਸਿੱਧੀ ਹੋ ਗਈ ਤੇ ਅਸਲ ਨਾਂ ਲੋਪ ਹੋ ਗਿਆ। ਮੇਰੇ ਪਾਸ ਇਕ ਹੱਥ-ਲਿਖਤ

ਖਰੜਾ ਢਾਈ ਕੁ ਸੌ ਵਰ੍ਹੇ ਪੁਰਾਣਾ ਹੈ, ਇਸ ਵਿਚ ਨਨੂਏ ਦੀ ਰਚਨਾ ਦਰਜ ਕਰਦਿਆ ਸਿਰਲੇਖ ਇਉਂ ਦਿਤਾ ਹੈ—

'ਬਿਸ਼ਨਪਦੇ ਜਮਾਲਾਂ ਨਨੂਏ ਜੀ ਕੇ ।'

ਜਮਾਲਾ ਜਾਂ ਜਮਾਲ ਮੁਸਲਮ ਨਾਮ ਹੈ, ਹੋ ਸਕਦਾ ਹੈ ਕਿਤੇ ਗੈਰ ਮੁਸਲਮਾਨਾਂ ਲਈ ਵੀ ਇਸ ਦਾ ਪ੍ਰਯੋਗ ਹੁੰਦਾ ਰਿਹਾ ਹੋਵੇ । ਜਾਪਦਾ ਹੈ ਆਪ ਦਾ ਨਾਮ ਜਮਾਲਾ ਨਨੂਆ ਸੀ ਤੇ ਕੇਵਲ ਨਨੂਆ ਹੀ ਪ੍ਰਚਲਤ ਹੋ ਗਿਆ ਕਿਉਂਕਿ ਕਵਿਤਾ ਵਿਚ ਇਸੇ ਦੀ ਵਰਤੋਂ ਸੀ ।

ਨਨੂਆ ਸਾਹਿਬ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿਚ ਰਹੇ ਤੇ ਫਿਰ ਕੁਝ ਅਰਸਾ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਵੀ ਆਪਣੇ ਪ੍ਰੇਮ-ਗੀਤ ਗੁਣਗੁਣਾਉਂਦੇ ਰਹੇ । ਸੁਭਾਵ ਵਲੋਂ ਤਿਆਗੀ ਵੈਰਾਗੀ ਸਨ, ਇਸੇ ਕਰ ਕੇ 'ਵੈਰਾਗੀ' ਵਿਸ਼ੇਸ਼ਣ ਨਾਲ ਲਗ ਗਿਆ । 'ਮਹਿਮਾ ਪ੍ਰਕਾਸ਼' ਵਿਚ ਲਿਖਿਆ ਹੈ—

ਨਨੂਆ ਬੈਰਾਗੀ, ਜਯਾਮ ਕਵਿ, ਬ੍ਰਹਮ ਭਾਟ ਜੁ ਆਹਿ<br>
ਭਾਈ ਨਿਹਚਲ ਫਕੀਰ ਗੁਰ, ਬਡੋ ਗੁਨਗਯ ਗੁਨਿ ਤਾਹਿ ।

ਆਪ ਦੀ ਰਚਨਾ ਵਧੇਰੇ ਰਾਗਾਂ ਵਿਚ ਹੈ ਤੇ ਕੁਝ ਆਸਾਵਰੀਆਂ ਵੀ ਉਚਾਰੀਆਂ ਹਨ । ਆਸਾਵਰੀਆਂ ਠੇਠ ਪੰਜਾਬੀ ਵਿਚ ਹਨ ਤੇ ਬਾਕੀ ਸਬਦ ਸ਼ਲੋਕ ਸੰਤ-ਭਾਸ਼ਾ ਵਿਚ । ਇਹ ਸਾਰੀ ਹੀ ਪ੍ਰੌਢ ਰਚਨਾ ਹੈ ਤੇ ਕਵੀ ਦੀ ਉਚੀ ਸੁੱਚੀ ਕਾਵਿ-ਸ਼ਕਤੀ ਦਾ ਪ੍ਰਮਾਣ ਪੇਸ਼ ਕਰਦੀ ਹੈ ।

ਇਸ ਤੋਂ ਪਤਾ ਲਗਦਾ ਹੈ ਕਿ ਸ੍ਰੀ ਦਸਮੇਸ਼-ਦਰਬਾਰ ਵਿਚ ਕੇਵਲ ਬੀਰ ਰਸੀ ਰਚਨਾਂ ਕਰਨ ਵਾਲੇ ਕਵੀ ਹੀ ਨਹੀਂ ਸਨ, ਬਲਕਿ ਪਰਮਾਰਥਕ ਸੰਦੇਸ਼ ਦੇਣ ਵਾਲੇ ਨਨੂਏ ਵਰਗੇ ਕੋਮਲ, ਸ਼ਾਂਤ ਭਗਤ ਕਵੀ ਵੀ ਮੌਜੂਦ ਸਨ । ਸੇਵਾ ਪੰਥੀ ਸਾਧੂਆਂ ਵਿਚ ਇਨ੍ਹਾਂ ਦੀ ਰਚਨਾ ਵਧੇਰੇ ਪੜ੍ਹੀ ਸੁਣੀ ਜਾਂਦੀ ਹੈ । ਮੇਰੇ ਪਾਸ ਦੋ ਖਰੜਿਆਂ ਵਿਚ ਨਨੂਏ ਭਗਤ ਦੀ ਰਚਨਾ ਹੈ, ਇਕ ਵਿਚ ਆਸਾਵਰੀਆਂ ਹਨ ਤੇ ਦੂਜੇ ਵਿਚ 'ਬਾਣੀ ਨਨੂਏ ਭਗਤ ਜੀ ਕੀ' ਹੈ । 'ਸ਼ਬਦ ਸਲੋਕ' ਗ੍ਰੰਥ ਵਿਚ ਵੀ ਇਨ੍ਹਾਂ ਦੀ ਕੁਝ ਰਚਨਾ ਛਪੀ ਮਿਲਦੀ ਹੈ ।

ਬਿਸ਼ਨਪਦੇ ਜਮਾਲਾਂ ਨਨੂਏ ਜੀ ਕੇ

ਤੁਧ ਬਿਨੁ ਸੱਜਣ ਜਾਣੈ ਨਾਹੀ, ਕੋਈ ਮੇਰੇ ਦਿਲ ਦੀ ਵੋ
ਦਰਦ ਤੁਸਾਡਾ ਵਸਤੀ ਦਿਲ ਦੀ; ਖਿਨ ਖਿਨ ਜਾਂਦੀ ਮਿਲਦੀ ਵੋ
ਕਾਤੀ ਉਪਰਿ ਕਾਤੀ ਤੇਰੀ. ਕਾਤੀ ਆਵੈ ਛਿਲਦੀ ਵੋ,
ਕਿਉਂ ਕਰਿ ਠਾਕਿ ਵੰਞਾਏ ਨਨੂਆ, ਹਿਲੋ ਅਵੇਹੀ ਹਿਲਦੀ ਵੋ ।੧।

ਹਸਿ ਹਸਿ ਤੇਰਾ ਵੇਖਣ ਸਜਣਾ, ਸਾਡੇ ਦਿਲ ਦੀ ਸ਼ਾਦੀ ਵੋ
ਇਕਾ ਮਸਤੀ ਦੁਹਾਂ ਅੰਦਰਿ, ਕਿਥੇ ਨਰ ਤੇ ਮਾਦੀ ਵੋ
ਕਿਉਂ ਤੇਰੇ ਦਰ ਤੇ ਦਾਦ ਨ ਪਾਵੈ, ਜੋ ਆਵੈ ਫ਼ਰਿਆਦੀ ਵੋ
ਹੱਦ ਹੱਦ ਵਿਚ ਬੇਹੱਦ ਖੇਲੈਂ, ਏਹਿ ਨਨੂਏ ਦਾ ਹਾਦੀ ਵੋ ।੨।

ਜੁਗੁ ਜੁਗੁ ਜੀਵੋ ਸਜਣ ਅਸਾਡਾ, ਦੀਨ ਦੁਨੀ ਦੀ ਓਟ ਵੋ
ਇਕੁ ਖਰਾ ਕਰਿ ਬੱਧਾ ਗੰਢੀਂ, ਰਹਿਆ ਨ ਦੁਬਿਧਾ ਖੋਟ ਵੋ
ਜੋ ਕੁਝ ਹੋਣਾ ਹੈ ਸੋ ਹੋਵੇ, ਸਿਰ ਦੀ ਸੁਟੀ ਪੋਟ ਵੋ
ਨਨੂਆ ਬਿਨੁ ਸਰਨੀਂ ਨਹੀਂ ਪਾਈਐ, ਭਲੇ ਬੁਰੇ ਥੋਂ ਛੋਟ ਵੋ ।੩।

ਸੱਜਣ ਦੇ ਵਲਿ ਨੈਣ ਅਸਾਡੇ, ਦਿਨ ਤੇ ਰਾਤੀ ਖੁਲ੍ਹੇ ਵੋ
ਦਰਸ਼ਨ ਪੂਰੇ ਸਦਾ ਹਜ਼ੂਰੇ, ਵਤਣ ਡੁਲ੍ਹੇ ਡੁਲ੍ਹੇ ਵੋ
ਸੁਰਗ ਨਰਗ ਤ੍ਰਿਣ ਸੁੱਕੇ ਵਾਂਗੂ, ਦਿਤੇ ਬਲਦੇ ਚੁਲ੍ਹੇ ਵੋ
ਨਨੂਆ ਦੀਵਾ ਟਿਕੈ ਨ ਇਕ ਪਲ, ਚਉਵਾਇਆਂ ਜਾਂ ਝੁਲੇ ਵੋ ।੪।

ਦਰਦ ਤੁਸਾਡਾ ਦਾਰੂ ਸਾਡਾ, ਲਗਾ ਦਿਲ ਤੇ ਰਹਿੰਦਾ ਵੋ
ਸੂਲ ਸਹਮ ਗ਼ਮ ਕਉੜੇ ਕਉੜੈ, ਮਿਠੇ ਕਰ ਕੇ ਸਹਿੰਦਾ ਵੋ

ਜਾਣ ਨ ਦੇਈ ਆਪਿ ਨ ਜਾਈ, ਬੂਹਾ ਮੱਲ ਮੱਲ ਬਹਿੰਦਾ ਵੋ
ਨਨੂਆ ਸਮਝਿ ਨ ਕੁਝ ਆਵੈ, ਇਹ ਜ਼ਾਲਮੁ ਕਿਆ ਕਹਿੰਦਾ ਵੋ ।੫।

ਪਾਇਆ ਘੁੰਮ ਘੁੰਮੰਦੇ ਸੱਜਣ, ਔਣ ਸਾਡੇ ਫੇਰਾ ਵੋ
ਲੂੰ ਲੂੰ ਅੰਦਰਿ ਹੋਇ ਮੁਕੀਮੀ, ਕੀਤੋਸੁ ਅਪਣਾ ਡੇਰਾ ਵੋ
ਧੋਖਾ ਸੰਸਾ ਕੋਇ ਨ ਰਹਿਓ, ਕੋੜੀ ਦੁਬਿਧਾ ਕੇਰਾ ਵੋ
ਨਨੂਆ ਆਪਿ ਆਰਸੀ ਅੰਦਰਿ, ਸਚੇ ਸੱਚਾ ਹੇਰਾ ਵੋ ।੬।

ਤੇਰਾ ਚੁਖ ਦਿਲਾਸਾ ਮੈਨੂੰ, ਦੀਨ ਦੁਨੀ ਦੀ ਓਟ ਵੋ
ਮੱਲੂਮ ਦੀ ਪਰਵਾਹ ਨ ਕਾਈ, ਵਾਹੁ ਤੁਸਾਡੀ ਚੋਟ ਵੋ
ਲਗੀ ਤੇਰੀ ਪ੍ਰੀਤਿ ਅਨੋਖੀ, ਦੇਇ ਨ ਇਕ ਪਲ ਛੋਟ ਵੋ
ਲੋਟ ਪੋਟ ਲੁਟ ਲੀਤੀ ਨਨੂਆ, ਵਾਹੁ ਤੁਸਾਡੀ ਲੋਟ ਵੋ ।੭।

ਤੇਰਾ ਉਡ ਉਡ ਵੇਖਣ ਮੈਨੂੰ, ਜੋ ਕਰਦਾ ਸੋ ਕਰਦਾ ਵੋ
ਮੁੰਨੇ ਸਿਰ ਤੇ ਸਉ ਸਉ ਬੋਦੀ, ਬੋਦੀ ਉਤੇ ਧਰਦਾ ਵੋ
ਤੈਨੂੰ ਕਦ ਹੀ ਦਰਦ ਨ ਆਵੈ, ਸੁਣਿ ਸਾਈ ਬੇਦਰਦਾ ਵੋ
ਨਨੂਆ ਭੀ ਹੁਣ ਏਹੋ ਮੰਗੈ, ਏਹੋ ਤੁਹਥੋਂ ਸਰਦਾ ਵੋ ।੮।

ਤੇਰੀ ਚੁਖ ਕੁ ਝਾਤੀ ਮੈਨੂੰ, ਸਭ ਦੁਖਾਂ ਦੀ ਕਾਤੀ ਵੋ
ਦੇਂਦੀ ਕਦੇ ਨ ਰੱਜੇ ਮੂਲੇ, ਵਾਹੁ ਵਾਹੁ ਕਿਆ ਦਾਤੀ ਵੋ
ਲਾਈ ਝੜੀ ਰਹੈ ਅੰਮ੍ਰਿਤ ਦੀ, ਅਠਿ ਪਹਰ ਦਿਹੁੰ ਰਾਤੀ ਵੋ
ਨਨੂਏ ਉਪਰਿ ਡੁਲ੍ਹ ਡੁਲ੍ਹ ਪਉਂਦੀ, ਵਾਹੁ ਵਾਹੁ ਕਿਆ ਮਾਤੀ ਵੋ ।੯।

ਤੇਰਿਆਂ ਪੈਰਾਂ ਦੀ ਚੁਖ ਮਿਟੀ, ਮੇਰੇ ਸਿਰ ਦੀ ਤਾਜ ਵੋ
ਇਹੁ ਕਦੇ ਨ ਡੋਲੇ ਜੁਗੁ ਜੁਗੁ ਕਾਇਮ, ਤੇਰਾ ਦਿਤਾ ਰਾਜ ਵੋ

ਗਰਬ ਪ੍ਰਹਾਰੀ ਬਿਰਦ ਤੁਸਾਡਾ, ਹੋਹੁ ਗਰੀਬ ਨਿਵਾਜ ਵੇ
ਨਨ੍ਹੂਆ ਅਠ ਪਹਰ ਭਰ ਤੁਹਨੂੰ, ਏਹੋ ਵਡਾ ਕਾਜ ਵੇ ।੧੦।

ਆਸਾਵਰੀਆਂ

ਤੇਰਾ ਦਰਸ਼ਨ ਮੇਰੀਆਂ ਅੱਖੀਂ, ਸੁਰਮੇ ਵਾਂਗੂ ਘੁੰਮਾਂ ਵੇ
ਜਿਤ ਵਲ ਚਰਨ ਸੰਤਾਂ ਦੇ ਲਗਨ, ਸੋ ਜਾਈ ਉਤਿ ਉਤਿ ਚੁੰਮਾਂ ਵੇ । ਰਹਾਉ
ਰਾਤੀ ਡੀਹੇਂ ਮਨ ਤਨ ਅੰਤਰਿ, ਤੇਰੀਆਂ ਉਠਨਿ ਧੁੰਮਾਂ ਵੇ
ਘਰ ਦਾ ਸਾਂਈ ਘਰ ਵਿਚ ਲੱਧਾ, ਨਨ੍ਹੂਆ ਬਲਿ ਬਲਿ ਹੁੰਮਾ ਵੇ । ੧ ।

ਤੇਹਾ ਦਰਸਨੁ ਮੇਰੀਆਂ ਅੰਖੀਂ, ਘੁੰਮ ਰਹਿਆ ਵਿਚਿ ਧਾਰੀ ਵੇ
ਬਿਰਹੁ ਦੇ ਅਸਵਾਰ ਥੀਓਸੇ, ਜੈਂਦੀ ਚੜਤਲ ਭਾਰੀ ਵੇ
ਤੇਰਾ ਮੇਰਾ ਦਿਸਦਾ ਨਾਹੀ, ਪਾਈ ਪ੍ਰੇਮ ਗੁਬਾਰੀ ਵੇ
ਵਿਹੜੇ ਦੇ ਵਿਚਿ ਸੱਜਣ ਲੱਧਾ, ਨਨ੍ਹੂਆ ਵਾਰੀ ਵਾਰੀ ਵੇ । ੨ ।

ਤੇਰੇ ਦਰ ਤੇ ਸੱਥਰ ਲੱਥੇ, ਕੀਚੇ ਜੋ ਕਛੁ ਕਰਨਾ ਵੇ
ਚਰਨ ਕੰਵਲ ਸ਼ਾਂਤ ਸੁਖ ਦਾਤਾ, ਮੇਰੇ ਸਿਰ ਤੇ ਧਰਨਾ ਵੇ
ਨਨ੍ਹੂਏ ਸੁਣਿਆ ਬਿਰਦ ਤੁਸਾਡਾ, ਸਚੇ ਅਸਰਨ ਸਰਨਾ ਵੇ । ੩ ।

ਆਇਆ, ਸੱਜਣ ਚਾਈਆ ਮੇਰਾ
ਸਾਰਾ ਅੰਙਣ ਮਲ ਕਰੀਹੇ, ਅੱਖੀਂ ਦੇ ਵਿਚ ਜਿਸਦਾ ਡੇਰਾ
ਦੂਰ ਹਜ਼ੂਰਾ ਪਰੇ ਪਰੇਰਾ, ਨੇਰੇ ਹੀ ਤੇ ਅਤਿ ਨੇਰਾ
ਨਨ੍ਹੂਆ ਤਿਸ ਪਰਿ ਘੋਲਿ ਘੁਮਾਯਾ, ਘਟਿ ਘਟਿ ਅੰਦਰਿ ਜਿਸਦਾ ਡੇਰਾ । ੪ ।

ਆਇਆ ਸਜਣ ਘਰਿ ਲਟਕੰਦਾ
ਇਕਸੇ ਭਾਤੀ ਸਚੇ ਦੀ ਵੇ, ਭੁਲ ਗਇਆ ਸਭ ਝੂਠਾ ਧੰਧਾ

ਅੰਦਰਿ ਬਾਹਰਿ ਚਾਨ੍ਹਣ ਹੋਇਆ, ਖੁਲ ਗਇਆ ਤਨ ਮਨ ਦਾ ਜੰਦਾ
ਵਾਹੁ ਵਾਹੁ ਕਿਆ ਬਣਿਆ ਨਨ੍ਹਆ, ਆਪੇ ਸਾਹਿਬੁ ਆਪੇ ਬੰਦਾ। ੫।

ਆਇਆ ਸੱਜਣ ਹੱਸਦਾ ਹੱਸਦਾ
ਲੂੰ ਲੂੰ ਅੰਦਰਿ ਲਟਕ ਲਗਾਈ, ਰਗ ਰਗ ਅੰਦਰਿ ਰਸਦਾ ਰਸਦਾ
ਕਿਸੇ ਲੱਧਾ ਸ਼ਾਰਾ ਅੱਧਾ, ਸਭੋ ਕੋਈ ਦਸਦਾ ਦਸਦਾ
ਨਨ੍ਹਆ ਦਾਤ੍ਹਨਿ ਪਕੜਿ ਖੜੋਤਾ, ਕਿਸ ਵਲਿ ਜਾਸੀ ਨਸਦਾ ਨਸਦਾ।੬।

ਵਾਹੁ ਵਾਹੁ ਨੀ ਸ੍ਰੀ ਧਰ ਮਹਰਾਂ ਦਾ
ਅੱਖੀਂ ਦੇਖੈ ਨਦਰਿ ਨ ਆਵੈ, ਏਹਿ ਭੀ ਧੋਖਾ ਕਹਰਾਂ ਦਾ। ੧। ਰਹਾਉ
ਦੇਖੋ ਉਛਲਿ ਉਛਲਿ ਪਉਂਦਾ, ਸਾਗਰ ਭਰਿਆ ਲਹਰਾਂ ਦਾ
ਗੰਗਾ ਸਾਗਰ ਸੰਗਮ ਛੋਡੇ, ਪਾਣੀ ਪੀਏ ਨਹਰਾਂ ਦਾ
ਸਭ ਰਯਤਿ ਵਿਚ ਇਕੋ ਰਘੁਪਤਿ, ਹਾਕਮ ਸਭਨਾਂ ਸ਼ਹਰਾਂ ਦਾ
ਚਉਥੈ ਚੜ੍ਹਕੇ ਵੇਖੈ ਨਨ੍ਹਆਂ, ਉਚਾ ਟਿੱਬਾ ਡਹਰਾਂ ਦਾ।੭।

ਕਾਫ਼ੀ

ਸਾਨੂੰ ਸਾਈਂ ਲਗਾ ਪਿਆਰਾ
ਰੋਕੋ ਰੋਕੀ ਸਉਦਾ ਬਣਿਆ ਭਠ ਪਿਆ ਉਧਾਰਾ। ੧। ਰਹਾਉ।
ਹਰ ਸੂਰਤਿ ਵਿਚਿ ਸਾਂਈ ਡਿਠਾ, ਚੁਕਾ ਸਭੋ ਲਾਰਾ
ਘਰ ਦਾ ਪਿਆਰਾ ਘਰ ਵਿਚ ਮਿਲਿਆ, ਨਨ੍ਹਆ ਵਾਰੋ ਵਾਰਾ।

ਸ਼ਬਦ—

ਸਿਰੀਰਾਗ

ਹਾਂ ਵੇ ਦੇਨੀ ਹਾਂ ਹੋੜਾ ਗੋਬਿੰਦ ਅਜਾਂ ਲੋੜੀਂਦਾ ਵੋ। ਰਹਾਉ।
ਗੁਰਸ਼ਬਦ ਦ੍ਰਿੜਾਇਆ ਪਰਮ ਪਦ ਪਾਇਆ, ਸੁਰਤਿ ਸ਼ਬਦ ਮਨ ਜੋੜੀਦਾ ਵੋ

ਸੋਹੰ ਦਾ ਹਥਿ ਪਕੜਿ ਕੁਹਾੜਾ, ਹਉਮੈ ਬੰਧਨ ਤੋੜੀਂਦਾ ਵੇ
ਏਹ ਮਨ ਮਤਾ ਹਰਿ ਰੰਗ ਰਤਾ, ਮੂਹਰਾ ਨਾਹੀ ਮੋੜੀਦਾ ਵੇ
ਨਿਤ ਨਿਤ ਖਸਮ ਸਮ੍ਹਾਲਹੁ ਨਨੂਆ, ਕਿਆ ਭਰਵਾਸਾ ਘੋੜੀ ਦਾ ਵੇ ।

### ਆਸਾ

ਸਾਈਂ ਸਾਨੂੰ ਆਪਣਾ ਕਰਿ ਰਖੁ
ਛਡਿ ਨ ਮੂਲੇ ਕਰਿ ਸਾਈਂ ਅਪਣਾ, ਤੇਰਾ ਪਤਿਤ ਪਾਵਨ ਪੱਖ ।੧।ਰਹਾਉ।
ਤੂ ਸਾਹਿਬ ਅਗਮ ਅਡੋਲ ਹੈਂ, ਮੈਂ ਦਰਿ ਤੇਰੇ ਪਿਆ ਕੱਖ
ਜੇ ਹਸਿ ਕਹਹਿਂ ਟੁਕ 'ਆਉ ਨਨੂਆ' ਮੈਂ ਜਾਣਾਂ ਪਾਏ ਲੱਖ ।

ਰਾਮ ਰਸ ਪੀਵਤ ਹੀ ਤ੍ਰਿਪਤਾਨਾ
ਕੋਟਿ ਜਨਮ ਕਾ ਭੂਖਾ ਦੇਖਹੁ, ਇਕ ਪਲ ਮਾਹਿਂ ਅਘਾਨਾ ।੧।ਰਰਾਉ।
ਤ੍ਰਿਸਨਾ ਸਤ ਸੰਤੋਖ ਰੂਪ ਧਰਿ, ਮਨ ਚੰਚਲ ਥਿਤ ਪਾਈ
ਲੂੰਬ ਲੇਟ ਕੇ ਸਿੰਘ ਭਈ ਹੈ, ਦੇਖਹੁ ਅਚਰਜ ਭਾਈ ।੨।
ਕਾਮ ਕ੍ਰੋਧ ਲੋਭ ਅਹੰਕਾਰਾ, ਇਹ ਸਭ ਮਾਰਿ ਨਸਾਏ
ਸ਼ਾਂਤਿ ਸਹਜ ਖਿਮਾ ਅਰੁ ਧੀਰਜ, ਇਹ ਸਭ ਘਰਹਿ ਵਸਾਏ ।੩।
ਤ੍ਰਿਗੁਣ ਅਤੀਤ ਪਰਮ ਪਦੁ ਪਾਇਆ, ਮਿਟਿਓ ਮੋਹ ਅਧਿਆਸਾ
ਵਾਹੁ ਵਾਹੁ ਕੈਸੇ ਤ੍ਰਿਪਤਾਨੋ, ਨਨੂਆ ਵਡੋ ਪਿਆਸਾ ।੪।

### ਮਾਲੀ ਗਉੜਾ

ਦੋ ਦਿਨ ਕੇ ਮਿਜਮਾਨ ਬਿਗਾਰਹਿ ਕਉਨ ਸੋਂ
ਬੁਰਾ ਭਲਾ ਕਾਹੂੰ ਸੋ ਨ ਕਹੀਐ, ਨੀਕੇ ਰਹੀਐ ਮੋਨ ਸੋਂ ।੧।ਰਹਾਉ।
ਯਾ ਦੇਹੀ ਕੋ ਕਾਲ ਗ੍ਰਾਸਹਿ, ਜੈਸੇ ਪਾਨੀ ਲੋਨ ਸੋਂ ।੧।
ਨਿਜ ਘਰਿ ਵਾਸ ਕੀਉ ਜਾਇ ਨਨੂਏ, ਕਹਾਂ ਕਾਜ ਇਸ ਭਉਨ ਸੋਂ ।੨।

ਰੀ ਧੰਨ ਭਾਗ ਹਮਾਰੇ ਸੱਜਣ ਦੇ ਗਲਿ ਬਹੀਆਂ
ਤਪਤ ਬੁਝੀ ਸ਼ਾਂਤਿ ਪਦੁ ਪਾਏ, ਤਨ ਮਨ ਸੀਤਲ ਭਈਆ ।੧।ਰਹਾਉ।
ਸੋਹੰ ਪਿਆਲਾ ਸਤਿਗੁਰ ਦੀਆ, ਹਉਮੈ ਬਿਸਰ ਸਭਿ ਗਈਆ ।੧।
ਜਤ ਕਤ ਪੂਰਨ ਏਕਉ ਨਨੂਆ, ਦੂਸਰਿ ਕੋਊ ਨਹੀਆ ।੨।

ਕੇਦਾਰਾ

ਲਗਾ ਮੈਨੂੰ ਲਾਲ ਜੀ ਕਾ ਹੇਤੁ
ਲਗਾ ਨ ਛੋਡੈ ਮੂਲ ਕਦਾਂਹੀ; ਪ੍ਰੇਮ ਵਾਂਗੂ ਪ੍ਰੇਤ ।੧।ਰਹਾਉ।
ਦੇਖਿ ਦਰਸਨ ਤ੍ਰਿਪਤਿ ਆਵਹਿ, ਵਾਂਗੂ ਪਾਣੀ ਰੇਤ ।੧।
ਚੋਰੁ ਨਨੂਏ ਨੂੰ ਲੈ ਗਇਆ, ਨਨੂਏ ਨ ਦਿਤਾ ਭੇਤੁ ।੨।

ਅਸਾਨੂੰ ਸਾਈਂ ਦਰਸ ਦਿਖਾਇਆ
ਖੁਲ੍ਹੀ ਬੰਦੀਂ ਡੁੱਲ੍ਹੀਂ ਨੈਣੀਂ, ਹਸਦਾ ਹਸਦਾ ਆਇਆ ।੧।ਰਹਾਉ।
ਪਿਆਰ ਅਪਣਾ ਭਰਿ ਭਰਿ ਬੁਕੀਂ, ਮੇਰੇ ਮਨਿ ਤਨਿ ਪਾਇਆ
ਨਨੂਏ ਨੂੰ ਹੋਰੁ ਜਾਇ ਨ ਕਾਈ, ਧਾ ਸਿਰ ਪੈਰਾਂ ਤੇ ਲਾਇਆ ।

ਮਲਾਰ

ਬਰਸੇ ਪ੍ਰੇਮ ਪ੍ਰੀਤਿ ਕੀ ਧਾਰ
ਮਨ ਤਨ ਅੰਤਰਿ ਸੀਨਾ ਭੀਨਾ, ਲੂੰ ਲੂੰ ਖੁਲ੍ਹੀ ਬਹਾਰ ।੧।ਰਹਾਉ।
ਘਟ ਘਟ ਅੰਤਰਿ ਜੋਤਿ ਪ੍ਰਕਾਸ਼ੀ, ਬਿਜਲੀ ਜਿਉਂ ਚਮਕਾਰੁ ।੧।
ਜਿਤ ਵਲਿ ਦੇਖਾਂ ਤਿਤ ਵਲਿ ਦਿਸਦਾ, ਇਕੋ ਨਨੂਆ ਯਾਰ ।੨।

ਸ਼ਾਮ ਘਨ ਬਹੁੜਿਓ ਭਲੀ ਕਰੀ
ਅੰਗ ਅੰਗ ਸਰਬੰਗੀ ਠਾਕੁਰ, ਰਹਿਓ ਲਾਇ ਝਰੀ ।੧।ਰਹਾਉ।
ਸਮਤਾ ਦਹਦਿਸ ਭਰਪੁਰ ਲੀਨੀ, ਧਰਣਿ ਅਕਾਸ ਹਰੀ
ਨਨੂਆ ਚਾਤ੍ਰਿਕ ਪੀਆ ਪੀਆ ਟੇਰੇ, ਵਾਂਕੀ ਟਰ ਨ ਟਰੀ ।

ਸ਼ਯਾਮ ਘਨ ਗਰਜਿਓ ਸਿਰ ਪਰਿ ਆਇ
ਅਨਹਦ ਘੋਰ ਸੁਣਾਈ ਬਾਨੀ; ਬਰਖਾ ਪ੍ਰੇਮ ਲਗਾਇ ।੧।ਰਹਾਉ।
ਮਿਟਿਓ ਆਪ ਤਾਪ ਸਭ ਖੋਇਓ, ਅੰਗ ਅੰਗ ਸੀਅਰਾਇ ।੨।
'ਨਨੂਆ' ਚਾਤ੍ਰਿਕ ਢੀਲ ਕਹਾਂ, ਅਬ ਰਾਗ ਮਲ੍ਹਾਰੈ ਗਾਇ ।੩।

ਸ਼ਾਮ ਘਨ ਬਹੁਰਿਓ, ਆਪੁ ਸੰਭਾਰਿਓ
ਸੁਰਤਿ ਧਰਨਿ ਅਤਿ ਪਾਇ ਪਿਆਸੀ, ਗਿਆਨ ਨੀਰ ਭਰਿ ਡਾਰਿਓ ।੧।ਰਹਾਉ।
ਕਾਮ ਕ੍ਰੋਧ ਲੋਭ ਮੋਹ ਅਹੰਕਾਰਾ, ਇਹ ਸਭ ਤਾਪ ਨਿਵਾਰਿਓ ।੨।
ਨਨੂਆ ਚਾਤ੍ਰਿਕ ਪੀਆ ਪੀਆ ਕਰਤਾ, ਏਕ ਬੂੰਦ ਤੇ ਤਾਰਿਓ ।੩।

ਖਮਾਚ

ਹਰਿ ਸਿਮਰਨ ਕਉ ਦਾਉ ਹੈ ਭਾਈ
ਹਰਿ ਸਿਮਰਨ ਕਉ ਦਾਉ
ਸਾਸ ਸਾਸ ਜੋ ਆਵਹਿ ਜਾਵਹਿ
ਲਗੇ ਘਾਵਾਂ ਉਪਰਿ ਘਾਉ ।੧। ਰਹਾਉ।
ਸੁਰਤਿ ਸੰਮਾਰਉ ਜਨਮ ਨ ਹਾਰਉ
ਲੋਹੇ ਜੈਂਸਉ ਤਾਉ ੨।
ਨਨੂਆ ਜੋ ਯਹ ਖੇਤ ਬਿਚਾਰਹਿ
ਸੋ ਰਾਵਨ ਕੋ ਰਾਉ । ੩ ।

ਕਲਿਆਣ

ਲਟਕ ਮਟਕ ਤੈਂਡੀ ਲੁਟ ਲੀਤੀ
ਝਾਤੀ ਪਾਵਣ ਕੰਡ ਵਲਾਵਣ, ਵਗਹਿ ਕਾਤੀ ਲੋਹੂ ਪੀਤੀ ।੧।ਰਹਾਉ।
ਨੈਹੀ ਮਾਰਨ ਖੂਨ ਗੁਜ਼ਾਰਨ, ਦੇਸ ਤੁਸਾਡੇ ਦੀ ਏਹਾ ਰੀਤੀ ।੨।
ਅਗੇ ਭਿ ਤੈਕੂੰ ਕਹੀਂ ਡਿਠਾ ਸਾਈਂ, ਕੇ ਨਨੂਏ ਹੀ ਕਾਈ ਚੋਰੀ ਕੀਤੀ ।੩।

ਦੇਖਹੁ ਕਿਹ ਬਿਧਿ ਕੇਬਰ ਮਾਰਿਆ ਤੀਰ
ਸੁਧਿ ਬੁਧਿ ਭੂਲ ਗਈ ਸਭ ਤਨ ਕੀ, ਨਹੀਂ ਅਪਨਾ ਆਪੁ ਸੰਮਾਰਿਆ
।੧। ਰਹਾਉ।
ਪ੍ਰੇਮ ਪੈਕਾਮ ਲਗਾਇ ਪ੍ਰਭੁ ਅਪਨਾ, ਧੜ ਥੋਂ ਸੀਸ ਉਤਾਰਿਆ ।੨।
ਦੂਰ ਦੂਰ ਸਭ ਲੋਕ ਕਹਤ ਹੈਂ, ਨਨੂਏ ਨਿਕਟਿ ਨਿਹਾਰਿਆ ।੩।

ਆਹੁ ਦੇਖ ਜ਼ਾਲਮ ਜਾਂਦਾ ਜਾਨੀ
ਭਵਾਂ ਕਮਾਣ ਬਾਣ ਪਲਕਾਂ ਦੇ,
ਖਿਚ ਖਿਚ ਤੱਕ ਤੱਕ ਲਾਂਦਾ ਕਾਨੀ ੧।ਰਹਾਉ।
ਜੈ ਨੂੰ ਘਾਉ ਪ੍ਰੇਮ ਦੇ ਲਗੇ, ਮੂਲ ਨ ਮੰਗਦਾ ਪਾਣੀ
ਕੁਰਬਾਨੀ ਕੁਰਬਾਨੀ ਨਨੂਆ, ਕੁਰਬਾਨੀ ਕੁਰਬਾਨੀ ।

ਸਾਈਂ ਤੇਰੇ ਮੁਖ ਦੇਖਣ ਦਾ ਚਾਉ
ਮੈਨੂੰ ਏਹੋ ਅਉਸਰ ਸਜਣਾ, ਤੈਨੂੰ ਭੀ ਹੁਣ ਏਹੋ ਦਾਉ ।੧ ਰਹਾਉ।
ਚਿਤ ਭਿ ਨ ਆਵਹਿ, ਭੁਲ ਭਿ ਨ ਜਾਵਹਿ
ਲਗਦੇ ਘਾਵਾਂ ਉਤੇ ਘਾਉ
ਨਨੂਏ ਸਿਰ ਦੀ ਕਾਣ ਨ ਕਾਈ
ਰਹਿੰਦੋ ਰਹਹੁ ਭਾਵੇ ਜਾਂਦੋ ਜਾਉ ।

ਦਰ ਤੇਰੇ ਤੇ ਪਾਵਾ ਘਰ ਵੇ
ਵਾਹੁ ਵਾਹੁ ਭਾਗਾਂ ਦਾ ਭਰ ਵੇ ।੧।ਰਹਾਉ।
ਦਰ ਤੇਰੇ ਤੇ ਰਹਾਂ ਖਲੋਤਾ, ਸਿਰ ਤੇ ਸੋਹੇ ਫਾਟਾਂ ਚੌਤਾ
ਪੇਟੋਂ ਭੁਖਾ ਮ ਰੇ ਪਾਲਾ, ਵਾਹ ਵਾਹ ਰਾਜ ਭੂਪਾਲਾ ।੧।
ਦਰ ਤੇਰੇ ਦੀ ਧੂੜਿ ਧਣੀ, ਮੱਥੇ ਮੇਰੇ ਨਾਲਿ ਬਣੀ
ਸਿਰ ਤੇ ਪਾਣੀ ਢੋਵਾਂ ਆਪੁ । ਵਾਹੁ ਵਾਹੁ ਵਾਹੁ ਰਾਜ ਪ੍ਰਤਾਪੁ ।੨।

ਸੱਜੇ ਹੱਥ ਬੁਹਾਰੀ ਸੋਹੈ, ਮਥੇ ਛਜਿ ਵਿਚਾਰਾ ਮੋਹੈ
ਦਰ ਝਾੜਨ ਦੀ ਟਹਿਲ ਬਣੀ, ਵਾਹੁ ਵਾਹੁ ਸ੍ਰਿਸਟਿ ਕੇ ਧਣੀ ।3।
ਝੱਖੜ ਮੀਂਹ ਝਕੋਲੇ ਦੇਹੀ, ਫਾਟੀ ਗੋਦੜੀ ਤੜ ਕਰ ਸੇਈ
ਥੋਸਨ ਨੂੰ ਸੂਕੀ ਨਹੀਂ ਜਾਇ, ਵਾਹ ਵਾਹ ਸੁਖ ਕਹਿਓ ਨ ਜਾਇ ।4।
ਨਨੂਏ ਦੇ ਹੁਣ ਵਡੇ ਭਾਗੁ, ਜੇ ਪਾਵਾਂ ਤੇਰੇ ਦਰ ਦੀ ਲਾਗ
ਏਦੂੰ ਹੋਰ ਨ ਮੰਗਾਂ ਕੁਝ, ਮੈਂਡਾ ਹਾਲ ਨ ਤੈਂਥਹੁ ਗੁੱਝ ।5।

ਦਿਲ ਮਹਿਰਮ ਦਿਲ ਵਿਚ ਆਇ ਰਹਿਆ
ਆਇ ਰਹਿਆ ਮਨ ਭਾਇ ਰਹਿਆ ।1।ਰਹਾਉ।
ਮਨ ਨੂੰ ਭਾਵਣ ਅਖੀਆਂ ਸਾਵਣ, ਚਿਤ ਨੋ ਚੇਟਕ ਲਾਇ ਰਹਿਆ
ਨੈਣ ਝਰੋਖੇ ਅੰਮ੍ਰਿਤ ਪੋਖੇ, ਲੂੰ ਲੂੰ ਵਿਚਿ ਸਮਾਇ ਰਹਿਆ
ਨਨੂਏ ਦੇ ਹਡ ਹਡ ਵਿਚ, ਉਹ ਪਾਰੇ ਵਾਂਗੂ ਧਾਇ ਰਹਿਆ ।

ਆਪਾ ਪਾਇਓ ਜੋ ਕਛੁ ਸੁਨਤੇ
ਮਨ ਚੰਚਲ ਦੀ ਚਾਂਦੀ ਬੈਠੀ, ਸੋਹੰ ਸੋਹੰ ਧੁਨਤੇ ।1।ਰਹਾਉ।
ਸੂਤ ਨਿਹਾਰਤ ਹਾਰ ਪਰੇ ਹੈਂ,ਤਾਣਾ ਬਾਣਾ ਉਣਤੇ
ਮਿਲਿਆ ਸਰਬ ਦਇਆਲ ਪਿਆਰਾ, ਗੁਣ ਤੇ ਔ ਨਿਰਗੁਣ ਤੇ ।

ਮੈਂ ਨਾਹੀ ਪ੍ਰਭੁ ਸਭ ਕਿਛੁ ਤੂੰ
ਤਾਰ ਤਾਰ ਕਰਿ ਸੋਧਿ ਡਿਠੋ ਮੈ, ਸਭ ਕਪੜੇ ਵਿਚ ਇਕੋ ਤੂੰ ।1।ਰਹਾਉ।
ਜੋਤਿ ਪ੍ਰਕਾਸ਼ੀ ਨਿਕਲਿ ਨੱਠਾ, ਮੂੰਹ ਕਾਲਾ ਕਰ ਹਉਮੈ ਧੂੰ
ਨਨੂਆ ਰਗਿ ਰਗਿ ਰਾਮ ਪ੍ਰਕਾਸਿਆ, ਸੋਹੰ ਸੋਹੰ ਬੋਲਹਿ ਲੂੰ ।

ਦੇਖਹੁ ਮਾਈ ਸਰਣ ਪਾਲਣ ਹਰੀ
ਲੋਕ ਬੇਦ ਪੁਕਾਰਤੇ, ਗਜ ਗ੍ਰਾਹ ਜਿਉਂ ਜੋ ਕਰੀ ।੧।ਰਹਾਉ।
ਗਹਿ ਕੇਸ ਆਨੀ ਸਭਾ ਮਹਿੰ, ਨੈਨਹੁੰ ਲਗਾਈ ਝਰੀ
ਅੰਬਰ ਚਲੇ ਅੰਬਰ ਛੁਹਨ ਕੋ, ਧਰਨਿ ਕੇਤਕ ਭਰੀ ।੨।
ਕਹਾਂ ਲਉ ਉਸਤਤਿ ਬਖਾਨਉ, ਲਜਾਇ ਬਾਨੀ ਡਰੀ
ਜੈਸੇ ਲੋਨ ਪੁਤਰੀ ਸਿੰਧੁ ਮੈਂ, ਤੈਸੇ ਜਾਤ ਨਨੂਏ ਰਰੀ ।੩।

ਹਰਿ ਦਰਸਨ ਡਿਠਾ ਹੋਰ ਕੀ ਦਿਸੇ
ਜਲ ਤਰੰਗ ਮਾਇਆ ਕੀ ਰਚਨਾ, ਜੋ ਉਪਜਹਿ ਸੋ ਧਸੇ ।੧।ਰਹਾਉ।
ਚਿਟੇ ਚਾਵਲ ਗਲ ਜਿਨ੍ਹਾਂ ਦੀ, ਮਿਸ ਕਿਉ ਭਾਵੈ ਤਿਸੈ
ਨਨੂਆ ਸਾਹਿਬ ਤਦਹੀ ਪਾਏ, ਜਬ ਹਉਮੈ ਛਾਲਾ ਫਿਸੇ ।੨।

ਦਰਸਨ ਦਿਤੜਾ ਦੀਨ ਦਇਆਲੁ
ਮਾਇਆ ਕਉਣ ਭਰਮਾਵੈ ਤਿਸਨੂੰ; ਕਉਣ ਵਿਚਾਰਾ ਕਾਲੁ ।੧।ਰਹਾਉ।
ਗਤਿ ਅਉਗਤਿ ਦੇ ਸਿਰ ਤੇ ਛਾਈ, ਨਰਕ ਸੁਰਗ ਦੇ ਪਾਈ ਨਾਲਿ
ਵਾਹੁ ਵਾਹੁ ਨਨੂਏ ਦੇ ਮਾਥੇ, ਹਾਲ ਹਾਲ ਦਰ ਹਾਲ ।੨।

ਰਾਮ ਰਸ ਮੀਠੋ ਰੇ ਭਾਈ
ਕੋਈ ਜਨ ਪੀਵਹਿ ਪ੍ਰੀਤਿ ਲਗਾਇ ।੧।ਰਹਾਉ।
ਜੋ ਪੀਵਹਿ ਸੋ ਜੁਗ ਜੁਗ ਜੀਵਹਿ, ਬਹੁੜ ਨ ਤ੍ਰਿਸ਼ਨਾ ਲਾਗਹਿ ਅਇ
ਸੋਹੰ ਪਿਆਲਾ ਸਤਿਗੁਰ ਦੀਆ, ਸਾਸ ਸਾਸ ਅਘਾਇ
ਆਵਰ ਬਾਵਰ ਦਸ਼ਾ ਨਿਆਰੀ, ਆਠ ਪਹਿਰ ਘੁਮਾਇ
ਸਦਾ ਅਲਮਸਤ ਦਿਵਾਨੇ ਦਾਨੇ, ਨਿਜ ਸਰੂਪ ਛਕੇ ਛਕਿ ਛਾਇ
ਰਾਮ ਰਸ ਮਾਤੇ ਰਾਮ ਰਸ ਜਾਤੇ, ਰਾਮ ਰੰਗ ਰਾਤੇ ਆਇ
ਨਨੂਆ ਵਾਂ ਕੀ ਚਰਣ ਧੂਰਿ ਲੈ, ਮਸਤਕ ਰਹਹੁੰ ਲਗਾਇ !

ਰੋਮਿ ਰੋਮਿ ਮਹਿ ਰਾਮ ਦੁਹਾਈ

ਰਾਮ ਬਿਨਾ ਕੋਈ ਅਵਰੁ ਨ ਭਾਈ ।੧।ਰਹਾਉ।

ਰਗ ਰਗ ਮਹਿੰ ਰਘੁਬੀਰ ਬਿਰਾਜੈ, ਗਾਤਿ ਗਾਤਿ ਮੁੰਹਿ ਗੋਬਿੰਦੁ ਗਾਜੈ

ਅੰਗ ਅੰਗ ਸਰਬੰਗ ਨਿਵਾਸੀ, ਪੁਰ ਪੁਰ ਮਹਿੰ ਪਰਮੇਸਰ ਵਾਸੀ ।

ਸਭ ਕਾਨਨ ਮਹਿੰ ਕਾਨ ਕਲੋਲੈ, ਸਭ ਰਸਨਾ ਮਹਿੰ ਰਮਤਾ ਬੋਲੈ ।

ਸਭ ਹਾਥਨ ਮਹਿੰ ਦੀਨਾਨਾਥ, ਸਭ ਕਾਹੂੰ ਕੈ ਬਸਿਓ ਸਾਥ

ਸਭ ਚਰਨਨ ਮੋ ਚਤੁਰ ਬਿਹਾਰੀ, ਬਨ ਬਨ ਬਿਚਰੇ ਲੀਲਾ ਧਾਰੀ

ਸਭ ਸੀਸਨ ਕੇ ਊਪਰਿ ਸੀਸ, ਸਭ ਕਾਹੂੰ ਕਉ ਕਹੀਐ ਈਸ ।

ਸਭ ਸੂਰਤਿਆਂ ਮਹਿੰ ਚਤੁਰ ਗਿਆਨੀ, ਅੰਤਰਿ ਬਾਹਰਿ ਪਰਮ ਨਿਧਾਨੀ ।

ਅਪਨੀ ਮਾਨ ਲੀਏ ਬਿਗਸਾਵਹਿ, ਕਹੂੰ ਨਨੂਆ ਕਹੂੰ ਬਡੋ ਕਹਾਵਹਿ ।

———

# ਕੇਸੋਦਾਸ ਦੀ 'ਪ੍ਰੇਮ ਪਚੀਸੀ'

ਅਕਬਰ ਕਾਲ ਦਾ ਕੇਸ਼ਵਦਾਸ ਪ੍ਰਸਿੱਧ ਹਿੰਦੀ ਕਵੀ ਹੋਇਆ ਹੈ ਜਿਸ 'ਕਵੀ ਪ੍ਰਿਯਾ' ਤੇ 'ਰਸਿਕ ਪ੍ਰਿਯਾ' ਆਦਿ ਲਿਖੀਆਂ। ਪੰਜਾਬ ਦੇ ਸਾਹਿਤਕ ਇਤਿਹਾਸ ਵਿਚ ਵੀ ਕੇਸੋਦਾਸ ਨਾਂ ਦੇ ਕਈ ਕਵੀ ਮਿਲਦੇ ਹਨ। ਇਕ ਸਰਹੰਦ ਵਾਸੀ ਕੇਸੋ ਵੈਦਰਾਜ ਸੀ ਜਿਸ ਨੇ 'ਵੈਦ ਮਨੋਰਥ' ਤੇ ਪੰਚ ਸਾਇਕ (ਕੋਕਸ਼ਾਸਤ੍ਰ) ਆਦਿ ਚੀਜ਼ਾਂ ਲਿਖੀਆਂ। ਇਸ ਦਾ ਪੁੱਤ੍ਰ ਨੈਨਸੁਖ ਵੀ ਕਵੀ ਸੀ, ਉਸ ਦੀ 1649 ਬਿ. ਦੀ ਰਚੀ ਪੁਸਤਕ 'ਵੈਦ ਮਨੋਤਸ਼ਵ' ਮਿਲਦੀ ਹੈ। ਦੂਜਾ ਕੇਸੋ ਗੋਇੰਦਵਾਲ ਦਾ ਵਸਨੀਕ ਸੀ ਜਿਸ, 1712 ਬਿ. ਵਿਚ 'ਜੰਬੂ ਕੇ ਰੇਖਤੇ' ਲਿਖੇ। ਤੀਸਰਾ ਕੇਸ਼ਵ ਦਾਸ ਲਾਹੌਰ ਹੋਇਆ ਜਿਸ 1748 ਬਿ, ਵਿਚ ਸੰਗੀਤ ਬਾਰੇ 'ਬੁਧਿ ਪ੍ਰਕਾਸ਼ ਦਰਪਣ' ਨਾਂ ਦੀ ਕਿਤਾਬ ਲਿਖੀ, ਇਸ ਨੂੰ ਦੀਵਾਨ ਲੱਛੀ ਰਾਮ ਦੀ ਸਰਪ੍ਰਸਤੀ ਹਾਸਲ ਸੀ। ਚੌਥਾ ਕੇਸੋ ਗੁਣੀ ਇਕ ਹੋਰ ਉਤਮ ਕਵੀ ਹੋਇਆ ਹੈ ਜਿਸ ਨੇ ਸੋਹਣੀਆਂ ਮਾਝਾਂ ਤੇ ਵਧੀਆ ਬਾਰਾਂਮਾਹ ਲਿਖਿਆ ਹੈ, ਇਹ ਅਸਾਂ 'ਪੰਜਾਬੀ ਮਾਝਾਂ' ਤੇ 'ਪੰਜਾਬੀ ਬਾਰਾਂਮਾਹੇ' ਪੁਸਤਕ ਵਿਚ ਪ੍ਰਕਾਸ਼ਤ ਕਰ ਦਿਤੀਆਂ ਹਨ। ਪੰਜਵਾਂ ਕੇਸੋ ਪਟਿਆਲਾ ਦਰਬਾਰ ਵਾਲਾ ਹੈ, ਜਿਸ ਨੇ 'ਵਾਰ ਰਾਜਾ ਅਮਰ ਸਿੰਘ' ਲਿਖੀ। ਇਸ ਵਿਚ ਮਹਾਰਾਜੇ ਦੀ ਭੱਟੀਆਂ ਉਤੇ ਵਿਜਯ ਦਾ ਹਾਲ ਹੈ।

ਇਨ੍ਹਾਂ ਵਿਚੋਂ ਕੇਸੋ ਗੁਣੀ ਸਚਮੁਚ ਮਹਾਨ ਕਵੀ ਸੀ, ਉਸ ਦੀ ਕਾਵਿ ਕਲਾ ਤੇ ਸ਼ੈਲੀ ਜੀ ਮਾਰਮਿਕਤਾ ਸਲਾਹੁਣ ਯੋਗ ਹੈ। ਉਹ ਉਚੇ ਫਕੀਰੀ ਖਿਆਲਾਂ ਦਾ ਆਦਮੀ ਸੀ ਤੇ ਉਸ ਨੂੰ ਮੁਰਸ਼ਦ (ਗੁਰੂ) ਦੀ ਰਹਿਮਤ ਸਦਕੇ ਆਤਮ ਮੰਡਲ ਦਾ ਅਨੰਦ ਵੀ ਪ੍ਰਾਪਤ ਸੀ। ਸ਼ਾਇਦ ਇਸੇ ਨੇ ਲੱਖੀ ਜੰਗਲ ਦੇ ਕਵੀ ਦਰਬਾਰ ਵਿਚ ਸ਼ਾਮਲ ਹੋ ਕੇ ਸ੍ਰੀ ਦਸਮੇਸ਼ ਜੀ ਦਾ ਆਸ਼ੀਰਵਾਦ ਪ੍ਰਾਪਤ ਕੀਤਾ ਸੀ।

ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਦੇ ਖਰੜਾ ਨੰ. 499 ਵਿਚ ਕੇਸੋ ਦਾਸ ਦੀ 'ਪ੍ਰੇਮ ਪਚੀਸੀ' ਮਿਲਦੀ ਹੈ, ਇਹ ਸ਼ਾਇਦ ਕੇਸੋ ਗੁਣੀ ਦੀ ਰਚਨਾ ਹੀ ਹੋਵੇ ਜਾਂ ਕੋਈ ਹੋਰ ਕੇਸੋ ਦਾਸ ਹੋਵੇ । ਬੋਲੀ ਤੇ ਸ਼ੈਲੀ ਭਿੰਨ ਕਿਸਮ ਦੀ ਹੈ, ਮਜ਼ਮੂਨ ਦੀ ਸਾਂਝ ਜ਼ਰੂਰ ਹੈ । ਸ਼ਾਇਦ ਇਹ ਪਹਿਲੀ ਰਚਨਾ ਹੋਵੇ । 'ਪਚੀਸੀ' ਪੰਝੀ ਛੰਦਾਂ ਦੀ ਰਚਨਾ ਨੂੰ ਕਹਿੰਦੇ ਹਨ, ਇਹ ਹਿੰਦੀ ਵਿਚ ਲਿਖਣ ਦਾ ਆਮ ਰਿਵਾਜ ਰਿਹਾ ਹੈ । ਹਿੰਦੀ ਕਵੀ ਸੋਮਾਨਾਥ ਨੇ ਪੰਜਾਬੀ ਵਿਚ 'ਪਚੀਸੀ' ਲਿਖੀ, ਜੋ ਕਿ ਸ. ਦੇਵਿੰਦਰ ਸਿੰਘ ਵਿਦਿਆਰਥੀ ਜੀ ਨੇ 'ਪੰਜਾਬੀ ਦੁਨੀਆ' (ਮਾਰਚ 1957) ਵਿਚ ਪ੍ਰਕਾਸ਼ਤ ਕੀਤੀ ਸੀ ।

ਪ੍ਰੇਮ ਪਚੀਸੀ ਕ੍ਰਿਤ ਕੇਸੋਦਾਸ ਕੀ

ਪ੍ਰਿਥਮੈ ਸਿਮਰੋ ਸ਼ੰਕਰ ਮਨਸਾ ਧਾਰਿ ਚਿਤ
ਜਾਂ ਕੀ ਰਿਧਿ ਸਿਧਿ ਭਰਪੂਰ ਸਪੂਰਣ ਕਲਾ ਨਿਤ
ਕੇਸੋਦਾਸ ਪਰੀਓਪਆਸ ਭਈ ਹੈ ਖੂਬ ਕੀ
ਜੀ ਪ੍ਰੇਮ ਪਚੀਜੀ ਸੁਨਹੁ ਯਾਰ ਮਹਿਬੂਬ ਕੀ ।੧।

ਮੈਂ ਆਸ਼ਕ ਅਹਲ ਗਰੀਬ ਜੁ ਠਾਂਢਾ ਰਹਾਂ ਦਰ
ਤੂੰ ਮਨ ਮਸ਼ੂਕ ਅਲਗਰਜ਼, ਨ ਦੇਖਹਿ ਨਿਗਾਹ ਕਰ
ਕਰਉਂ ਸੁਖਨ ਦੁਇ ਚਾਰ, ਏਕ ਸੁਣਿ ਲੀਜੀਐ
ਜੀ ਮਿਹਰ ਮਇਆ ਕਰ ਮੋਕਉ, ਦਰਸ਼ਨ ਦੀਜੀਐ .੨।

ਅਵੋ ਹੂਇ ਹਵਾਇ ਤਿਕੱਬਰ ਦਿਲ ਤੇ ਦੂਰ ਕਰ ਅਹੰਕਾਰ
ਤੂ ਜਫ਼ਾ ਜ਼ਹੀਰੀ ਫਾਕ, ਦੁਖ ਕਬੂਲ ਕਰ
ਏਕੁ ਨਜ਼ਰ ਭਰਿ ਦੇਖ, ਕਿ ਬਦੀਆਂ ਕੂੰ ਪੀਵੈ
ਇਤੀ ਡੁਖ ਕਬੂਲੇ ਦਰ ਲਾਇਕ ਤਾਂ ਥੀਵੈ ।੩।

ਜੀ ਮੈਂ ਦਰਦਵੰਦ ਦਿਲ ਵਜਹਿ ਤੁਸਾਡੀ ਗਲੀ ਦਾ
ਜੀ ਸੇਜੈ ਨੀਂਦ ਨ ਆਵੈ, ਸੁਪਨੇ ਛਲੀ ਦਾ
ਏਹੀ ਸੁਧ ਤਨ ਰਹੇ, ਤੁਮ੍ਹਾਰੇ ਨਾਮ ਕੀ
ਜੀ ਕਰਹੁ ਮਿਹਰ ਕੀ ਨਜ਼ਰ, ਫਜ਼ਰ ਦੀਬਾਨ ਕੀ ।੪।

ਤੁਮ ਅਜੇ ਨਜ਼ਰ ਪੁਰਖੂਨ, ਖੁਮਾਰੀ ਨੈਨ ਖੋ
ਕਾਹੇ ਫਿਰਉਂ ਉਦਾਸ. ਉਨੀਂਦੇ ਰੈਨ ਕੋ
ਝੂਠੀਆਂ ਬਾਤਾਂ ਨ ਛੋਡਹੁ, ਕਰਹੁ ਨ ਸਾਚ ਕੀ
ਤੁਮ ਦਰਿ ਦਰਿ ਫ਼ਿਰਉ ਜ਼ਹੀਰ, ਜਨਾਵਹੁ ਆਸ ਕੀ ।੫।

ਅਜੀ ਮੈਂ ਜ਼ਹੀਰ ਦਿਲਗੀਰ, ਦਿਵਾਨਾ ਦੁਨੀ ਪਰ
ਜਪਤ ਰਹੋਂ ਦਿਨ ਰੈਣ, ਨ ਸੋਵਉਂ ਨੈਨ ਭਰ
ਦੇਖਉਂਗਾ ਦੀਦਾਰ, ਸੀਸ ਤੇ ਨ ਡਰਉਂ
ਜੀ ਜਾਨ ਕਰਉਂ ਕੁਰਬਾਨ, ਸੁਖ਼ਨ ਤੁਮ ਸਿਉਂ ਕਰਉਂ ।੬।

ਅਵੋ ਸੁਖਨ ਕਰਉਂ ਕਿਸ ਭਾਂਤਿ, ਬਿਚਾਰਹੁ ਚਿਤ ਮਹਿਂ
ਤੁਮ ਅਪਨਾ ਆਪ ਸਮਾਲਹੁ, ਕੇਤਕ ਬਿਤ ਮਹਿਂ
ਇਕ ਦਰ ਦੇ ਜੀ ਛੋਡਿ, ਬਿਆ ਦਰ ਜਾਈਐ
ਅਪਨਾ ਆਪਿ ਛਾਡੇ, ਭਰਮ ਗਵਾਈਐ ।੭।

ਅਜੀ ! ਮੈਂ ਨੇਕੀ ਬਦੀ ਕਬੂਲ, ਤੁਮ੍ਹਾਰੇ ਦਰਿ ਖੜਾ
ਜੀ ਚਾਹੇ ਮਹਿਬੂਬ, ਅਵਰ ਹੈ ਕਿਆ ਭਲਾ
ਕਰੋਂ ਜਾਨ ਕੁਰਬਾਨ, ਤੁਮੈਂ ਜੇ ਚਾਹੀਐ
ਏਹੁ ਸੇਵਕੁ ਚਰਨਾਂ ਸਾਥਿ, ਸਦਾ ਨਿਬਾਹੀਐ ।੮।

ਪਹਿਲੈ ਸੇਵਕ ਹੋਇਂ, ਪਿਛੈ ਮਹਿਬੂਬ ਕਰਿ
ਜਬ ਹੋਵੀ ਮਹਿਬੂਬ, ਤਾਂ ਆਗੈ ਅਰਜ਼ ਧਰਿ
ੳੁਚਾ ਕਹਾਂ ਪੁਕਾਰਹਿ ਮੀਠੀ ਢਾਲ ਹੀ
ਏਹੁ ਮਹਿਬੂਬਾਣੀ ਮਜਲਸ, ਖਰੀ ਮੁਹਾਲਹੀ ।੯।

ਅਜੀ ਜਿਨ ਲੀਤੀ ਸਿਰ ਝੱਲ, ਸੋ ਤੋੜਿ ਨਿਬਾਹਸੀ
ਵਹੁ ਡਿਠੇ ਬਾਝੁ ਮਹਲ, ਨ ਪਲਕਾਂ ਲਾਹਿਸੀ
ਛਹਨਾ ਖਰਾ ਮੁਹਾਲ, ਜਿਨਾ ਚਿਤੁ ਕੱਢਿਆ
ਜੀ ਤਨ ਮਨ ਖੁਦ ਮਹਿਬੂਬ, ਸਭੋ ਹੀ ਗੱਡਿਆ ।੧੦।

ਅਉਖੀ ਖਰੀ ਨਿਬਾਹਨ ਪਿਰਿਆ ਨੀ ਚਾਕਰੀ
ਮਰਿ ਮਰਿ ਜੀਵਨ ਹੋਇ, ਮਜਲਸ ਹੈ ਗਾਖੜੀ
ਤੂ ਕਵਣੁ ਚਿਕਾਰਾ ਪਾਜੀ, ਠਾਂਢਾ ਦਰ ਅੜਹਿ
ਵਸ ਕਰਹਿ ਮਹਿਬੂਬ, ਮਹਿਲੀਂ ਤਾਂ ਵੜਹਿਂ ।੧੧।

ਜੀ ਤੂੰ ਸਾਹਿਬ ਸੁਲਤਾਨ, ਅਵਰੁ ਕੋ ਨਾਂਹਿਂ ਜਗ
ਜੀ ਬੰਦਾ ਖਿਜਮਤਗਾਰ, ਕਿਆਮਤ ਰੋਜ਼ ਲਗ
ਅੱਠੇ ਪਹਿਰ ਹਜ਼ੂਰ ਦੂਰ ਨਹਿਂ ਪਲਕ ਸਿਉਂ
ਜੀ ਮੈਂ ਤਾਲਬ ਕੀ ਤਲਬ, ਗਰਜ਼ ਨਹੀਂ ਖਲਕ ਸਿਉਂ ।੧੨।

ਅਵੋ ਇਸ ਖ਼ਲਕ ਮਹਿਂ ਮਾਮੂਰ, ਹਜ਼ੂਰਿ ਨ ਦੇਖਤਾ
ਵਹੁ ਪੂਰਨ ਰਹਿਆ ਹਰਿ ਠਉਰ, ਜਾਨ ਕਰ ਪੇਖਤਾ
ਦਰਿ ਦਰਿ ਫਿਰਹਿ ਜ਼ਹੀਰ, ਨ ਤਕੀਆ ਕਰ ਬਹੈਂ
ਅਵੋ ਮਹਲੁ ਨ ਮਹਰਮ ਹੋਵਹਿਂ, ਦਰ ਤੋਂ ਕਿਉਂ ਲਹੈਂ ।੧੩।

ਅਜੀ ਜੇ ਦਰ ਜਾਵਾਂ ਛੋੜਿ, ਸਟੀਵਾਂ ਘੱਤਿ ਕਰ
ਠਾਢਾ ਰਹਾਂ ਹਰ ਰੋਜ਼, ਸੇਵ ਦਰ ਕੀ ਕਰਉ਼ਂ
ਜੀ ਮੋ ਦਰਸ਼ਨ ਕੀ ਭੂਖ, ਤਲਬ ਸਾਚੀ ਧਰਉ਼ਂ ।੧੪।

ਅਵੋ ਜੇਕਰ ਇਕ ਪਛਾਣੈ, ਝਗੜਾ ਨ ਕਰਹਿੰ
ਜਿਨ ਸੇਵਿਆ ਤਿਨ ਪਾਇਆ, ਧੀਰਜ ਮਤ ਧਰਹਿੰ
ਅਰਜ਼ ਆਜਜ਼ੀ ਲਿਖ, ਸੁਰਤਿ ਪਹੁੰਚਾਈਐ
ਬਿਨ ਮਹਿਰਮ ਮਹਿਬੂਬ, ਮਹਲੁ ਨਹਿੰ ਪਾਈਐ ।੧੫।

ਅਜ਼ੀ ਅਪਣਾ ਆਪ ਨ ਦੇਖਿਆ, ਬਿਹਜੁ ਪਿਤੰਗ ਜਿਉਂ
ਮੇਰੇ ਸਗਲੇ ਦੂਖ ਨਿਵਾਰਿ, ਮਿਲਾਵਹੁ ਸੰਗ ਸਿਉਂ
ਮੋ ਪਰਿ ਐਸੀ ਪਹੁੰਚੁ, ਨ ਕਿਛੁ ਸੇਵਾ ਕਰੀ
ਜੀ ਲਾਜ ਹਮਾਰੀ ਤੁਮਹਿ, ਬੁਲਾਇਆਂ ਕੀ ਪਰੀ ।੧੬।

ਜਿਸੈ ਪਰੀ ਹੈ ਲਾਜ, ਸਾਜ ਵਹੁ ਕਰੈ ਗੋ
ਜਿਹਿੰ ਦਿਨ ਹੋਇ ਕ੍ਰਿਪਾਲੁ, ਦੂਖ ਸਭ ਹਰੈ ਗੋ
ਸੇਵਕ ਕੋ ਆਧੀਨੁ ਰਹਉ਼ਂ ਨਿਤ ਸੰਗਿ ਸਿਉ਼ਂ
ਅਵੋ ਉਸ ਮਹਿ ਅੰਤਰ ਨਾਹਿ, ਜਿਉ਼ਂ ਪਾਣੀ ਰੰਗ ਸਿਉ਼ਂ ।੧੭।

ਰੰਗੁ ਨ ਰਾਖੈ ਭੇਦ, ਮਿਲੈ ਜਬ ਪਾਣੀਐ
ਉਸ ਪਾਣੀ ਕਹੈ ਨ ਕੋਇ, ਰੰਗੁ ਤਬ ਜਾਣੀਐ
ਜੇ ਰੰਗ ਹੋਇ ਸੁਰੰਗੁ, ਤਾਂ ਦੇਖਿ ਸਲਾਹੀਐ
ਜਾ ਦਰ ਲਾਇਕ ਹੋਇ, ਤਾਂ ਮਹਿਲ ਬੁਲਾਈਐ ।੧੮।

ਜਾਂ ਭਾਣਾ ਮਹਿਬੂਬ, ਤਾਂ ਮਹਿਲ ਬੁਲਾਇਆ
ਸਭਿ ਦੀਨੇ ਖੋਲ੍ਹਿ ਕਿਵਾੜ, ਤਾਂ ਆਪ ਦਿਖਾਇਆ
ਖਿਨ ਮਹਿ ਭੇਖ ਅਨੇਕ, ਨਿਰਖਤ ਭਰਮ ਗਇਆ
ਜੀ ਕੇਸੋ ਦਾਸ ਪ੍ਰਭੁ ਮਿਲੇ, ਧਾਇ ਚਰਨੀ ਗਹਿਆ ।੧੯।

ਗੁਰੂ ਗੁਰੂ ਗੁਰੂ ਗੁਰੂ
ਗੁਰੂ ਗੁਰੂ ਗੁਰੂ ਜੀ ।

[ਹੱਥ ਲਿਖਤ ਨੰ. 499
ਸੈਂਟ੍ਰਲ ਪਬਲਿਕ ਲਾਇਬ੍ਰੇਰੀ
ਪਟਿਆਲਾ ।

---

## ਰਾਗ ਲਲਿਤ ਕਾਫੀ

ਸਾਈਂ ਦੇ ਮਿਲਣ ਦੀ ਗੱਲ ਇਵੇਹੀ
ਮਨ ਨੋਂ ਹਟਕਿ ਰਖੇ ਬੁਰੀਆਈਓਂ, ਤਾਂ ਖਬਰ ਪਵੇ ਜੇਹੀ ਕੇਹੀ ।੧।ਰਹਾਉ।
ਹਰ ਮੂਰਤ ਵਿਚ ਹਰਿ ਹੀ ਜਾਣੈ, ਹਰਿ ਮੂਰਤਿ ਹਰਿ ਜੇਹੀ ।੨।
ਹਰ ਮੂਰਤ ਕਾ ਦੇਖ ਤਮਾਸ਼ਾ, ਥੀ ਕਰਿ ਭਉਰ ਸਨੇਹੀ ।੩।
ਕੇਸੋ ਸੰਗਤਿ ਸਾਧ ਜਨਾਂ ਦੀ; ਕਦੀ ਨ ਜਾਣਹਿ ਬੇਹੀ ।੪।

---

# ਆਡਤ ਦੀ 'ਸੱਸੀ'

ਪੰਜਾਬੀ ਵਿਚ ਸੱਸੀ-ਸਾਹਿਤ ਕਾਫੀ ਮਿਕਦਾਰ ਵਿਚ ਲਿਖਿਆ ਗਿਆ ਹੈ। ਅਸਲ ਵਿਚ ਕਵਿਤਾ ਬਿਰਹੁੰ ਦੀ ਤਲਾਸ਼ ਵਿਚ ਰਹਿੰਦੀ ਹੈ, ਜਿਥੇ ਵੀ ਇਸ ਨੂੰ ਇਸ ਦੀ ਭਿਣਕ ਪਵੇ, ਉਸ ਨੂੰ ਇਹ ਆਪਣੇ ਵਿਚ ਸਮੋਣ ਦਾ ਯਤਨ ਕਰਦੀ ਹੈ। ਸੱਸੀ ਦੀ ਕਹਾਣੀ ਬਿਰਹੁੰ ਨਾਲ ਦਗ ਦਗ ਕਰਦੀ ਕਹਾਣੀ ਹੈ, ਇਕ ਪ੍ਰੇਮਿਕਾ ਆਪਣੇ ਪ੍ਰੇਮੀ ਦੀ ਭਾਲ ਵਿਚ ਵਾਲ ਖੋਲ੍ਹ ਕੇ ਤੱਤੇ ਥੱਲਾਂ ਵਿਚ ਸਰਪੱਟ ਦੌੜੀ ਜਾਂਦੀ ਹੈ, ਪਰ ਉਸ ਨੂੰ ਆਪਣਾ ਮਹਿਬੂਬ ਮਿਲਦਾ ਨਹੀਂ। ਇਸੇ ਹਾਲ ਵਿਚ ਸੜਦੀ ਭੁਜਦੀ ਉਹ ਆਪਣੀ ਜਾਨ ਦੇ ਦੇਂਦੀ ਹੈ। ਐਸੀ ਬਿਰਹੁ-ਭਰੀ ਪ੍ਰੇਮ-ਕਹਾਣੀ ਕਵਿਤਾ ਲਈ ਤਾਂ ਦੁਰਲਭ ਚੀਜ਼ ਸੀ, ਏਸ ਲਈ ਕਵੀਆਂ ਇਸ ਸਾਕੇ ਨੂੰ ਆਪਣ ਆਪਣੇ ਢੰਗ ਨਾਲ ਕਲਮਬੰਦ ਕਰ ਕੇ ਪੇਸ਼ ਕੀਤਾ।

ਆਡਤ ਕੌਣ ਤੇ ਕਦੋਂ ਹੋਇਆ ? ਇਸ ਬਾਰੇ ਕੁਝ ਪਤਾ ਨਹੀਂ, ਹਾਂ, ਜੇ ਆਡਤ ਤੇ ਆਦਾ ਨਾਮ ਇਕੋ ਕਵੀ ਦੇ ਹੋਣ ਤਾਂ ਇਸ ਬਾਰੇ ਥੋੜੀ ਜੇਹੀ ਜਾਣ-ਕਾਰੀ ਹੈ। ਆਦਾ ਉਸ ਕਵੀ-ਮੰਡਲ ਵਿਚ ਸ਼ਾਮਿਲ ਸੀ, ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਮਾਲਵੇ ਦੇ ਲੱਖੀ ਜੰਗਲ ਵਿਚ ਮਿਲਿਆ ਸੀ ਤੇ ਉਸ ਆਪਣੀਆਂ ਕੁਝ ਮਾਝਾਂ ਵੀ ਸੁਣਾਈਆਂ ਹਨ। ਇਕ ਇਸ ਪਰਕਾਰ ਹੈ—

ਗੁਰੂ ਗੋਬਿੰਦ ਸਿੰਘ ਜਿਨ੍ਹਾਂ ਦੇ ਸਿਰ ਤੇ, ਤਿਨ੍ਹਾ ਕਮੀ ਨ ਕਾਈ,
ਖਾਵਣ ਪੀਵਣ ਭੋਗਣ ਭੁੰਚਣ, ਭਾਇ ਉਨ੍ਹਾਂ ਦੇ ਆਈ।
ਕਰਨ ਅਰਦਾਸ ਸੰਗਤ ਕੇ ਆਗੈ, ਸਤਿਗੁਰ ਹੋਇ ਸਹਾਈ।
ਆਦਾ ਮੈਂ ਕੁਰਬਾਨ ਤਿਨ੍ਹਾ ਨੌ, ਜਿਨ੍ਹਾਂ ਮਨ ਪਰਤੀਤਿ ਵਸਾਈ।

ਸਿਖ ਇਤਿਹਾਸ ਵਿਚ ਇਹ ਵੀ ਆਉਂਦਾ ਹੈ ਕਿ ਜਦੋਂ ਗੁਰੂ ਗੋਬਿੰਦ

ਸਿੰਘ ਦੱਖਣ ਵਲ ਗਏ ਤਾਂ ਲਾਲ ਦਾਸ, ਜਾਦੋਰਾਇ ਆਦਿ ਕਵੀ ਨਾਲ ਸਨ ਤੇ ਆਢਾ ਵੀ ਇਨ੍ਹਾਂ ਦੇ ਨਾਲ ਹੀ ਗਿਆ ਹੀ । ਸੋ, ਜੇਕਰ ਇਹ ਮੰਨ ਲਿਆ ਜਾਵੇ ਕਿ ਆਡਤ ਤੇ ਆਢਾ ਇਕੋ ਕਵੀ ਦੇ ਨਾਂ ਹਨ ਤਾਂ ਇਸ ਦਾ ਸਮਾ ਅਠਾਰ੍ਹਵੀਂ ਸਦੀ ਬਣਦਾ ਹੈ। ਆਢੇ ਦੇ ਸਲੋਕ ਤੇ ਹੋਰ ਰਚਨਾ ਵੀ ਮਿਲਦੀ ਹੈ ਜਿਸ ਵਿਚ ਲਹਿੰਦੀ ਦਾ ਪ੍ਰਭਾਵ ਵਧੇਰੇ ਹੈ ਜੋ ਇਸ ਨੂੰ ਪੱਛਮੀ ਪੰਜਾਬ ਦਾ ਜੰਮਪਲ ਸਿਧ ਕਰਦਾ ਹੈ। ਲੇਕਿਨ ਜੇ ਆਡਤ ਕੋਈ ਵੱਖਰਾ ਕਵੀ ਹੈ ਤੇ ਇਹ ਵੀ ਕੋਈ ਅਨੋਖੀ ਗੱਲ ਨਹੀਂ।

ਪੁਰਾਣੇ ਜ਼ਮਾਨੇ ਆਡਤ ਨਾਮ ਹੁੰਦਾ ਸੀ ਤੇ ਆਡਤ ਸੁਇਨੀ ਗੁਰੂ ਅਰਜਨ ਦਾ ਇਕ ਸਿਖ ਸੀ।* ਪਰ ਇਹ ਕਵਿਤਾ ਇਤਨੀ ਪ੍ਰਾਚੀਨ ਨਹੀਂ ਕਿ ਉਸ ਨਾਲ ਜੋੜੀ ਜਾ ਸਕੇ। ਇਸ ਬਾਰੇ ਫਿਲਹਾਲ ਸਾਡਾ ਗਿਆਨ ਤੁਛ ਹੈ। ਪਰ ਇਸ ਕਵੀ ਦੀਆਂ 'ਮਾਝਾਂ' ਕਾਫੀ ਪਰਸਿਧ ਰਹੀਆਂ ਹਨ ਤੇ ਇਨ੍ਹਾਂ ਦੀਆਂ ਨਕਲਾਂ ਵੀ ਕਈ ਮਿਲਦੀਆਂ ਹਨ। ਅਸੀਂ ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਦੇ ਖਰੜਾ ਨੰ. 498 ਤੋਂ ਉਤਾਰਾ ਕਰਕੇ ਦੇ ਰਹੇ ਹਾਂ। ਇਹ ਜਨਵਰੀ ਫਰਵਰੀ 1961 ਈ. ਦੇ ਆਲੋਚਨਾ ਮਾਸਕ ਪੱਤ੍ਰ (ਲੁਧਿਆਣਾ) ਵਿਚ ਪਹਿਲੇ ਛਪੀਆਂ ਸਨ।

### ਮਾਝਾਂ ਸੱਜੀ ਕੀਆਂ

ਸਾਰ ਸਮਾਲਿ ਪਿਆਰਾ ਦਿਲਬਰ, ਦੇ ਗਲ ਬਾਂਹਿ ਸਵਾਇਆ  
ਮੂ ਤਨ ਖਬਰ ਨਹੀਂ ਮਤਵਾਲੀ, ਹੋਤਾਂ ਸਰਾ ਪਿਲਾਇਆ ਸ਼ਰਾਬ  
ਪੀ ਪਿਆਲੇ ਪਲੰਘੀਂ ਸੁਤੇ, ਉਨ੍ਹਾਂ ਲਾਹਿ ਉੱਠ ਤੇ ਪਾਇਆ  
ਆਡਤ ਗਾਫਲ ਸੇਤੀ ਸੱਸੀ, ਸੁਤੀ ਪਿਰੀ ਵੰਞਾਇਆ ।੧।

---

1 ਆਡਤ ਸੁਇਨੀ ਸੂਰਮਾ, ਚਰਣ ਸ਼ਰਣ ਚੂਹੜ ਜੋ ਸਾਈ ।੨੪।੧੧।  
[ਵਾਰਾਂ ਭਾ. ਗੁਰਦਾਸ

ਸੁਤੀ ਸਾਰ ਲਹੇ ਜਾਂ ਸੱਸੀ, ਹੋਤ ਨ ਕੋਲ ਦਿਸੀਵੇ
ਭੜਕਾਂ ਖਾਇ ਉਠੀ ਜਾਂ ਸੇਜੇ, ਪਲਕ ਨ ਪਾਣੀ ਪੀਵੇ
ਜਿਉਂ ਜਿਉਂ ਵਿਥ ਪਵੇ ਸ਼ਹੁ ਨਾਲੋਂ, ਤਿਉਂ ਤਿਉਂ ਮਰੈ ਨ ਜੀਵੈ
ਆਡਤ ਮਿਲਾਂ ਥੀਵਾਂ ਸ਼ਹੁ ਦਾਖਲ, ਮੁੜਾਂ ਤ ਇਸ਼ਕ ਲਜੀਵੇ ।2।

ਸੱਸੀ ਉਠ ਦੇਖਾਂ ਜਾਂ ਹੋਤਾਂ, ਸੇ ਤਾਂ ਲੱਡ ਸਿਧਾਏ
ਨਾਹ ਮੈਂਡੇ ਪੀੜ ਵਲੇ ਸੂ, ਸੁਤੀ ਕਉਣ ਜਗਾਏ
ਬਾਬ ਸੱਸੀ ਦੇ ਏਹੋ ਆਹਾ, ਲਿਖਿਆ ਕਉਣ ਮਿਟਾਏ
ਆਡਤ ਸਾਬਤ ਨੇਹੁ ਸੱਸੀ ਦਾ, ਜਿਨ ਸਟੇ ਕਦਮ ਸਵਾਏ ।3।

ਕਾਰਣਿਆਰੀ ਕਾਰਣ ਕੀਤਾ, ਕਾਰਣ ਹੋਤ ਪਿਆਰੇ
ਦਰਦ ਕੋਲੋਂ ਜੀਉ ਰਹੈ ਨ ਮੂਲੇ. ਪਲਕ ਪਲਕ ਜੀਅ ਸਾਰੇ
ਡੁਖਾਂ ਸੇਤੀ ਡੀਹੁੰ ਗਵਾਇਆ, ਰਾਤਿ ਗਿਣੰਦੀ ਤਾਰੇ
ਆਡਤ ਘਿੰਨ ਗਏ ਸ਼ਹੁ ਪੁੰਨੂੰ, ਹੋਤ ਸੁੰਞੇ ਹਰਕਾਰੇ ।4।

ਚੜ੍ਹਿ ਚੜ੍ਹਿ ਦੇਖੈ ਰੋਹ ਡੂਗਰ2 ਤੇ, ਸਹੀ ਨ ਕੇਚ ਕਿਡਾਹੀਂ
ਕਿਆ ਜਾਣਾ ਕਿਤ ਗਏ ਨਿਰਾਸੇ, ਘਿੰਨ ਹੋਤ ਸਿਰ ਸਾਈਂ
ਜ਼ਾਲਮ ਦਰਦ ਫਿਰਾਕ ਕਸਾਈ, ਦੇ ਗਏ ਦਿਲ ਤਾਈਂ
ਆਡਤ ਸੱਸੀ ਮਰਣ ਕਬੂਲਮ, ਮੁੜਾਂ ਤਾ ਦੋਜ਼ਕ ਪਾਈ ।5।

ਦਰਦਾਂ ਕਰ ਦਰਮਾਂਦੀ ਸੱਸੀ, ਕਰਦੀ ਜ਼ੋਰ ਅਗੂਹਾ
ਨਾ ਕੋ ਮੈਂਡਾ ਸੰਗ ਨ ਸਾਥੀ, ਨਾ ਕੋ ਥਲ ਦਾ ਸੂਹਾ
ਅੰਦਰਿ ਆਹੀਂ ਦੁਖੀ ਦੱਧਾ, ਬਾਹਰ ਦੁਖਣ ਲੂਹਾ
ਆਡਤ ਸੱਸੀ ਨੇਹੁ ਸਚਾਣਾ, ਮੁੜੇ ਨ ਕਦਮ ਪਿਛੂਹਾ ।6।

ਡੂਗਰ ਰੋਹ ਬਿਆ ਥਲ ਮਾਰੂ, ਜਾ'ਲਿ ਆਈ ਵਿਚ ਤਿਸੇ ਪਹਾੜ ਰੋਹੀ
ਚਾਈ ਕਦਮ ਕੰਬੇ ਸਭ ਜਾਮਾ, ਮਤ ਪੈਰ ਕਿਥਾਊਂ ਖਿਸੇ
ਕੱਢੀ ਆਹਿ ਸੁਣਾਈ ਕੈਨੂੰ, ਕੋਲ ਨ ਕੋਈ ਦਿਸੈ
ਆਡਤ ਸੱਸੀ ਬਾਬੁ ਜੋ ਆਹਾ, ਇਕ ਪਲਕ ਨ ਹੋਤਹਿ ਹਿੱਸੇ ।੭।

ਬਕਰਵਾਲ ਚਰੇਂਦਾ ਡਿਠਸੁ, ਕੀਤੁਸੁ ਰੁਕ ਉਦਾਈਂ
ਮੰਨ ਸੁਆਲ ਸੁਕੰਤੀ ਵਾਲਾ, ਭੇਰੀ ਆਬ ਪਿਲਾਈਂ
ਕਉਣ ਥਾਉਂ ਕਉਣ ਨਾਂਉ ਤੁਸਾਂਦਾ, ਫਿਰੈ ਇਵੇਹੀ ਜਾਈਂ
ਆਡਤ ਜੀਵਣ ਜੋਗਾ ਕਾਕਾ, ਮੈਂਡੇ ਮਿਲੋ ਨ ਹੋਤ ਕਿਦਾਈਂ? ੮।

ਆਖ ਡਿਖਾ ਤੂੰ ਕਿਥਹੁ ਆਈਏਂ, ਡੂਗਰ ਰੋਹ ਚਰੇਂਦੀ
ਆਦਮ ਜਾਤ ਕਿ ਜੋਨ ਪਰੀਆਂ ਦੀ, ਕੈ ਛਲਵਲ ਮੁੜ ਕਰੇਂਦੀ
ਤੈਂਡੇ ਪੱਲੇ ਖਰਚ ਨ ਕੂਜੇ ਪਾਣੀ, ਕੇਹੇ ਹਾਲ ਜਲੇਂਦੀ
ਆਡਤ ਇਕੇ ਤੂੰ ਦੇਵ ਰਵਾਣੀ, ਇਕੇ ਤਾਂ ਤਾਂਘ ਪਿਰੀਆ ਦੀ ।੯।

ਮੈਂ ਆਈ ਸ਼ਹਿਰ ਭੰਬੋਰ ਸੁਹਾਇਓਂ, ਜਿਥੈ ਡੇਖਣ ਦੀਆਂ ਜਾਈ
ਕਿਸਮਤ ਤੋਰ ਅਸਾਥੇ ਆਂਦਾ, ਕੇਚ ਸ਼ਹਿਰ ਦਾ ਸਾਈਂ
ਲਿਖੇ ਆਣ ਨਸੀਬਤ ਜੋੜੀ, ਦੁਖ ਪਵਣ ਦੇ ਤਾਈਂ
ਆਡਤ ਛਡਿ ਸਿ ਮੈਨੂੰ ਸੁਤੀ, ਘਿੰਨ ਗਏ ਹੋਤ ਸਿਰ ਸਾਈਂ ।੧੦।

ਸੇ ਕਿਉਂ ਸੁਖ ਅਸਾਇਸ਼ ਮੰਗਣ, ਨੇਹੁ ਲਾਇਨ ਨਾਲ ਬਲੋਚਾਂ
ਪਹਿਲੇ ਪਹਿਰ ਉਤਾਰਾ ਜੈਂਦਾ, ਸੁਬਹੀ ਸੰਝ ਪਹੋਚਾ
ਭੰਨਿਆ ਧਿਛੇ ਭਜਣ ਕੂੜਾ, ਲਧਾ ਸਚੁ ਨ ਸੋਚਾ
ਆਡਤ ਸੱਸੀ ਸਮਝ ਨ ਡਿਠੇ ਆਇਓ ਹੱਡ ਵਿਗੋਚਾ ।੧੧।

ਹਡ ਵਿਗੋਚਾ ਤਿਨਾਂ ਕੇਹਾ ਕਾਕਾ, ਜਿਨ੍ਹਾਂ ਆਪੇ ਫੂਕ ਧੁਖਾਈ
ਭਖੈ ਭਾਹਿ ਤਨ ਬਿਰਹੋਂ ਸੰਦੀ, ਬੂਝੈ ਨਾਹਿ ਬੁਝਾਈ

ਦੁਖੀਂ ਆਣਿ ਘਤਿਆ ਸੇ ਥਲ ਵਿਚ, ਦੁਖ ਦੁਹੇਲੇ ਤਾਈਂ
ਆਤਤ ਜਿਤ ਤਨ ਲਗੀ ਸੋਈ ਜਾਣੈ; ਕੈ ਸੋ ਜਾਣੈ ਜਿਨ ਲਾਈ ।੧੨।

ਆਉ ਸੱਸੀ ! ਤੂੰ ਵਲਿ ਅਸਾਡੀ, ਨ ਕਰਿ ਜੀਉ ਅਜਾਇਆ
ਪੁਨੂੰ ਜੇਹੇ ਲਖ ਫਿਰੰਦੇ, ਇਕ ਦੂੰ ਇਕ ਸਵਾਇਆ ।
ਭੰਨਿਆ ਪਿਛੇ ਭੱਜਣ ਕੂੜਾ, ਫਿਰੈ ਨਾਹੀ ਫੇਰਾਇਆ
ਆਤਤ ਸੱਸੀ ਉਹ ਪੁੰਨੂੰ ਜਿਨ ਤੈਕੂੰ' ਥਲ ਵਿਚ ਆਣ ਰੁਲਾਇਆ ।੧੩

ਬੇਪਰਵਾਹ ਸਾਹਿਬ ਉਹੁ ਡਾਢਾ, ਜੇ ਭਾਵਸਿ ਤਾਂ ਫਿਰ ਭਾਲੇ
ਇਕਸ ਦੇ ਲਖ ਦੇਵਾਂ ਸਦਕੇ, ਜੇ ਰੱਬ ਇਕ ਵਿਖਾਲੇ
ਮੁੜਨ ਮੁਹਾਲ ਅਸਾਨੂੰ ਕਾਕਾ, ਸਿਰੁ ਕੀਤਾ ਕੱਟਿ ਹਵਾਲੇ
ਆਤਤ ਪਲਕ ਨ ਰਹਿਸੀ ਪੁੰਨੂੰ, ਜਾਂ ਤੁਟਸਿ ਕੈਫ ਪਿਆਲੇ ।੧੪।

ਕੈਫ ਲਥੀ ਜਾ ਆਵੈ ਪੁੰਨੂੰ, ਤਾਂ ਤਾਂ ਜਾਲ ਇਥਾਈਂ
ਥਲ ਮਾਰੂ ਦੀਆਂ ਮਾਣੈ ਰਲੀਆਂ, ਮੈਂਡੀਆਂ ਮੰਨ ਰਜਾਈਂ
ਅਗੇ ਰੋਹ ਬਿਆ ਥਲ ਮਾਰੂ, ਕੇਹਰ ਬਾਘ ਬਲਾਈਂ
ਆਤਤ ਸੱਸੀ ਸਮਝ ਕਰਾਹੀ, ਕਾਈ ਆਖੀਂ ਗੱਲ ਅਸਾਈਂ ।੧੫।

ਰੱਬਾ ਬਕਰਵਾਲ ਦਿਲ ਮੈਲੀ ਕੀਤੀ, ਕੀਤੋਸੁ ਸੁਖ਼ਨ ਅਵੱਲਾ
ਬਾਝੁ ਸਾਈਂ 'ਮੈਂ ਕੁਸ ਨ ਜਾਣਾ', ਪੁੰਨੂੰ ਬਾਝ ਨ ਭਲਾ
ਨ ਕੋਈ ਮੈਂਡਾ ਵਸ ਨ ਚਾਰਾ , ਨਾ ਕੋਈ ਹਥ ਹਥਲਾ
ਆਤਤ ਸੱਸੀ ਸਮਝ ਡਿਠਾ ਮਨ, ਗਰਕ ਥੀਵੇ ਤਾਂ ਭਲਾ ।੧੬।

ਗਹਿਲੀ ਗੱਲ ਅਲਾਈਆ ਸੱਸੀ, ਗਰਕ ਹੋਇਆਂ ਕਿਆਂ ਥੀਸੀ
ਮਿਟੀ ਸਿਉਂ ਮਿਟੀ ਰਲਿ ਵੈਸੀ, ਵਤਿ ਨ ਮਿਟੀ ਥੀਸੀ

ਜਿਨ੍ਹਾਂ ਦੀ ਖ਼ਾਤਰ ਆਜਜ਼ ਹੋਈਐ, ਉਨਾ ਤਬ ਤੇਰੀ ਕਛੁ ਨੀਸੀ
ਜੀਂਵਦਿਆਂ ਨਹੀਂ ਤਾਂਘ ਜਿਨ੍ਹਾਂ ਦੀ ਮੁਇਆਂ ਨ ਸੱਦ ਪੁਛੀਸੀ ।੧੭।

ਕਰੇ ਫ਼ਰਿਆਦ ਸੱਸੀ ਸ਼ਹੁ ਅਗੇ, ਤੂੰ ਸੁਣ ਸਚੇ ਸਾਈਂ
ਜੋ ਕਛੁ ਬਖਰੇ ਜ਼ਿਮੀਂ ਅਸਾਡੇ, ਸੋ ਅਜ ਦੇਹਿ ਇਥਾਈਂ
ਬੱਕਰਵਾਲ ਖਯਾਲ ਨ ਛਡੇ, ਕਿਚਰਕੁ ਹੋ ਡਰਰਾਈ
ਆਡਤ ਹੁਕਮ ਹੋਆ ਧਰਤੀ ਨੂੰ, ਫਾਟ ਹੋਈ ਦੁਹ ਥਾਈਂ ।੧੮।

ਬੱਕਰਵਾਲ ਵਲ ਪੁਛੈ ਸੱਸੀ, ਅਉ ਸੱਸੀ ਪਛੁਤਾਸੀ
ਵੜਸੀ ਗੋਰ ਅੰਧੇਰੀ ਕੋਠੀ, ਤੜਫ ਤੜਫ ਮਰਿ ਜਾਸੀ
ਏਹੋ ਮੇਲਾ ਤੇ ਏਹੋ ਵਿਛੋੜਾ, ਵਤ ਨ ਮੇਲ ਥਿਆਸੀ
ਆਡਤ ਪਲਕ ਕੁ ਜੀਵੇ ਸੱਸੀ, ਤ ਪੁੰਨੂੰ ਫੇਰ ਮਿਲਾਸੀ ।੧੯।

ਇਕ ਸਨੇਹਾ ਦਿਲਬਰ ਵਾਹੇ, ਦੇਈਂ ਬਰਾ ਖੁਦਾਈਓ'
ਪੁੰਨੂੰ ਪੁੰਨੂੰ ਨਾਉਂ ਕੂਕੇਂਦੀ, ਹੋਇਆਂ ਗਰਕ ਇਥਾਈਓਂ
ਸਿਕਣ ਸੂਲ ਅਤੇ ਝੁਗਣਾ, ਛੁਟਦੀ ਦਰਦ ਕਸਾਈਓਂ
ਆਡਤ ਜੀਵਦਿਆਂ ਤਾਂਘ ਜਿਨ੍ਹਾਂ ਦੀ, ਮੁਇਆਂ ਭੀ ਤਾਂਘ ਉਦਾਇਓਂ ।੨੦।

ਬੱਕਰਵਾਲ ਪੁਛੇ ਸੱਸੀ ਥੋਂ ਆਉ ਸਸੀ ਮਤ ਥੋੜੀ
ਕੋ ਮੈਂ ਕਾਮੁ ਲਗੋ ਪੁੰਨੂੰ ਦਾ, ਹਟਕੀ ਰਹੀ ਨ ਹੋੜੀ
ਜਿਨ੍ਹਾਂ ਦੀ ਖ਼ਾਤਰ ਆਜਜ਼ ਹੋਈਐਂ, ਸੋ ਸਹੁ ਗਇਓਂ ਵਿਛੋੜੀ
ਬੱਕਰਵਾਲ ਸਮਝਾਇ ਰਹਿਓਸਿ, ਸੱਸੀ ਪਿਠ ਨ ਮੋੜੀ ।੨੧।

ਪੁੰਨੂੰ ਪੁੰਨੂੰ ਨਾਉਂ ਕੂਕੇਂਦੀ, ਸੱਸੀ ਗਰਕ ਸਮਾਣੀ
ਗੁੱਝਾ ਨੇਹੁ ਕੀਤੋਈ ਪਾਲਾ ਪੱਲੂ ਰਹਿਆ ਨੀਸਾਣੀ

ਘਿੰਨ ਕਿਤਾਬ ਵੜੀ ਵਿਚ ਕਬਰੇ, ਪੜ੍ਹਦੀ ਕਲਮ ਰਬਾਣੀ
ਏਹੁ ਸਨੇਹਾ ਹੋਤਾਂ ਵਾਹੇ, ਜੋ ਮੈਂ ਬਾਬ ਵਿਹਾਣੀ ।੨੨। ਹਾਲ

ਸੱਸੀ ਥਾਉਂ ਹਿਸਾਬ ਘਿੰਨਣ ਕੂ ਧੁਰਹੁ ਮਲਾਇਕ ਆਏ ਫਰਿਸ਼ਤੇ
ਬਾਂਹਹੁੰ ਪਕੜਿ ਉਠਾਈ ਸਸੀ, ਜਿਉਂ ਸੁਤੇ ਗਉਂਸ ਜਗਾਏ
ਆਖ ਤ੍ਰਿਖਾ ਤੂੰ ਆਪੇ ਸੱਸੀ, ਤੈਂ ਕੇਹੇ ਅਮਲ ਕਮਾਏ
ਆਡਤ ਸੱਸੀ ਪੁਛੇ ਵਲ ਓਨਾ, 'ਮੈਂਡੇ ਪੁੰਨੂੰ ਕੁ ਘਿੰਨ ਆਏ' ।੨੩।

ਦੇਖਿ ਮਲਾਇਕ ਥੀਏ ਹੈਰਾਨੀ, ਓਨਾ ਫਿਰਿ ਫਿਰਿ ਆਵੈ ਹਾਸਾ
ਅਜੁਣ ਤਾਂਘ ਪੁੰਨੂੰ ਦੀ ਸੱਸੀ, ਵਿਚ ਕਬਰੇ ਪਾਇਓ ਵਾਸਾ
ਮੀਰ ਪੁਰਸ਼ ਸਭ ਪੜਦੇ ਹੋਏ, ਭਲੇ ਭਲੇ ਯਾਰ ਖਾਸਾ
ਆਡਤ ਏ ਵਲ ਪੁਛੈ ਅਸਾਥੋਂ, ਏਹ ਭੀ ਅਜਬ ਤਮਾਸ਼ਾ ।੨੪।

ਜੋ ਭਰਵੂੜੀ ਨ ਮੁੜੀ ਪਿਛਾਂਹਾ, ਬਾਬ ਜੇਹੇ ਦੇ ਤੇਹੀ
ਅਸਾਂ ਨੇਕੀ ਬਦੀ ਕਿਛੁ ਨਾਲਿ ਨ ਆਂਦੀ, ਪੁੱਛਹੁ ਜਾਇ ਪਿਛੇਹੀ
ਸਿਰ ਤੇ ਸੂਲ ਆਹੀਂ ਦਾ ਤੋਸਾ, ਆਕਬਤ ਮਿਲਿਆ ਇਸਿ ਦੇਹੀ
ਆਡਤ ਆਣਹੁ ਦੋਹ ਸਨੇਹਾ, ਜੋ ਡਿਠਾ ਹੋਤਿ ਸਨੇਹੀ ।੨੫।

ਮਲਾਇਕ ਵੰਞ ਕਹਿਆ ਸਾਹਿਬ ਦਰ, ਸੱਸੀ ਏਵ ਅਲਾਏ
ਆਸ਼ਕ ਨਾਲ ਜਵਾਬ ਕਿ ਲਗੈ, ਤੁਸੀਂ ਜਿ ਪੁਛਣ ਆਏ
ਆਸ਼ਕ ਦਰ ਸਾਹਿਬ ਦੇ ਸੱਚੇ- ਜਿਨ੍ਹਾ ਪੈਰ ਅਲੂਦ ਨ ਲਾਏ
ਆਡਤ ਵਲ ਪੁਛੇ ਅਸਾਥੋਂ, ਮੇਰੇ ਪੁੰਨੂੰ ਕੂੰ ਘਿੰਨ ਆਏ' ।੨੬।

ਸਚੇ ਸਾਹਿਬ ਇਉਂ ਫੁਰਮਾਇਆ, ਮੇਰੇ ਆਸ਼ਕ ਜਗ ਡਢੇਰੇ
ਮੈਂ ਕਾਦਰ ਕੁਦਰਤ ਦਾ ਕਰਤਾ, ਤਾਂ ਭੀ ਵਸ ਨ ਮੇਰੇ

ਦੇਖ ਪਤੰਗ ਥੀਵਨ ਸਭ ਆਸ਼ਕ, ਪੀਰ ਪ੍ਰਰਸ਼ ਬਹੁਤੇਰੇ
ਆਤਤ ਆਸ਼ਕ ਨਾਲਿ ਜਬਾਬ ਕਿ ਲਗੈ, ਸਿਕ ਜਿਨ੍ਹਾਂ ਦੇ ਜੇਰੇ।੨੭।

ਜੈਂਦੀ ਸਿਕ ਤਹੀਂ ਦਾ ਸਿਕਾ ਬਿਆ ਸਿਕਾ ਫਿਕਾ ਲਗੈ
ਜੈਂਦਾ ਦਰਦ ਤਹੀਂ ਦਾ ਦਾਰੂ, ਬਿਆ ਦਰਦ ਕਿ ਦਾਰੂ ਲਗੈ
ਜੈਂਦਾ ਨਾਉਂ ਨੀਸਾਣ ਤਹੀਂ ਦਾ, ਵੱਜ ਰਹਿਆ ਵਿਚਿ ਜਗੈ
ਆਤਤ ਆਸ਼ਕ ਜੇਡਾ ਗਉਂਸ ਨ ਕੋਈ,ਤਿਸ ਦੋਜ਼ਕ ਨਾਲਿ ਕਿ ਲਗੈ ।੨੮।

ਉਡਿਆ ਭਉਰ ਸੱਸੀ ਦੇ ਕੋਲੋਂ, ਚਲਿਆ ਤਰਫ਼ ਹੋਤਾਂ ਦੀ
ਪਿਛੈ ਵੈਂਦਿਆਂ ਕੂੰ ਵੇਂਦ ਮਿਲਿਆ, ਖੜੇ ਹੋ ਜਮਾਤ ਠੱਗਾਂ ਦੀ
ਜੈਂਦੇ ਸਿਰ ਤੇ ਮਿਹਰ ਮੁਹੱਬਤਿ, ਕੌਣ ਠਾਕੇ ਬਾਂਹ ਤਿਨਾ ਦੀ
ਆਤਤ ਕੌਲ ਕੂੜਾਵੇ ਹੋਤਾਂ, ਲੱਜ ਨ ਪਈ ਕਉਲਾਂ ਦੀ ।੨੯।

ਕਰ ਹਟਕਾਉ ਨ ਡਿਠਾ ਹੋਤਾਂ, ਡਾਢੀ ਕਹਾ ਕੀਤੀਆਂ ਨੇ
ਕੇਚ ਕੋਲੋਂ ਇਕ ਮਜਲ ਉਰੇਰੇ, ਵਢ ਕਰਹਿ ਝੁਕਿਆ ਨੇ
ਪੁਛੇ ਮਿਲਨ ਕੋਈ ਕਰਨ ਕੁਬਾਹਤ, ਅਸੀਂ ਨੀਸੀ ਪੁਜ ਸਮਾਨੇ ਮੰਦਾ
ਆਤਤ ਕੇ ਫਲ ਥੀ ਜਾ ਪੁੰਨੂੰ, ਤਾਂ ਹੋਏ ਹੋਤ ਦਿਵਾਨੇ ।੩੦।

ਮਿਲਿਆ ਭੌਰ ਪੁੰਨੂੰ ਦੇ ਤਾਈਂ, ਕਹਰੀ ਕਹਰ ਕੀਤੋਈ
ਸੱਸੀ ਲੈ ਮੁਈਆ ਵਿਚ ਪਲ ਦੇ, ਜੈਂਦਾ ਵਾਰਸ ਥੀਆ ਨ ਕੋਈ।
ਬੱਕਰਵਾਲ ਉਸ ਖਿਆਲ ਨ ਛਡੇ, ਉਹ ਨਖਸਿਖ ਆਜਜ਼ ਹੋਈ
ਆਤਤ ਦਿਲ ਦੇ ਮਹਿਰਮ ਬਾਝਹੁ, ਕੌਣ ਕਰੇ ਦਿਲਜੋਈ ।੩੨।

ਆਪ ਸਮਾਲ ਹੋਸ਼ ਕਰ ਏਥੇ, ਸੱਸੀ ਨਹੀਂ ਕੋਲ ਮੇਰੇ
ਦੇ ਸ਼ਰਾਬ ਘਿੰਨ ਆਏ ਮੈਕੂੰ, ਉਹ ਪਈ ਛੋਡੀਆਨੇ ਡੇਰੇ

ਧੂਹਸੁ ਮਿਸਰੀ ਕੱਢੀ ਮਿਆਨੋਂ, ਤੁਸਾਂ ਕਰਸਾਂ ਬੇਰੇ ਬੇਰੇ ਤੇਗ
ਆੜਤ ਸੁਰਤਿ ਸਮਾਲੀ ਪੁੰਨੂੰ, ਧੁਕਿ ਲਗਾ ਫਿਰਿ ਪੈਰੇ ।੩੩।

ਜੈਂਦੇ ਨੈਣ ਕਰਨ ਅਸਨਾਈ, ਜਿਥੇ ਜਾਤ ਨ ਪਾਤ ਪੁ ੀਵੇ
ਪੁਛਣ ਭੌਰ ਗੁਲਾਂ ਦੇ ਤਾਈਂ, ਜਿਥੋਂ ਮੁਸ਼ਕ ਕਢੀਵੇ
ਪੁਛੋ ਜਾਇ ਪਤੰਗਾਂ ਵਾਹੈ, ਤੁਸੀਂ ਕਿਉਂ ਸੜਦੇ ਦੀਵੇ
ਆੜਤ ਰਾਹ ਤ੍ਰਿਹਾਂ ਦਾ ਇਕੋ, ਮੁੜਨ ਤ ਇਸ਼ਕ ਲਜੀਵੇ ।੩੪।

ਪਕੜਿ ਮੁਹਾਰ ਪੁਛੇ ਸਹੁ ਪੁੰਨੂੰ, ਕਹੁ ਕਰਹਾ ! ਕਿਆ ਕਰੀਐ ਊਠ
ਸੈ ਕੋਹਾਂ ਦੀ ਵਿਥ ਜਿਨ੍ਹਾਂ ਵਿਚ, ਬਿਨ ਡਿਠੇ ਤਿਨ ਮਰੀਐ
ਯਾਰ ਉਪਕਾਰ ਮਦਦ ਦਾ ਵੇਲਾ, ਕਦਮ ਜ਼ਯਾਦਾ ਧਰੀਐ
ਆੜਤ ਸਸੀ ਨੂੰ ਅੱਖੀਂ ਵੇਖਾਂ, ਤਾਂ ਦਮ ਸ਼ੁਕਰਾਨਾ ਭਰੀਐ ।੩੫।

ਸਚੁ ਆਖਾਂ ਸਚੁ ਆਖ ਨ ਸਕਾਂ, ਸਚੁ ਆਖੇ ਬਾਝੁ ਨ ਸਰਦੀ
ਕਿਉਂ ਤੂੰ ਕੇਚ ਨ ਥੀਵੇ ਦਾਖਲ, ਖ਼ਬਰ ਨ ਲਹੈਂ ਘਰ ਦੀ
ਰਾਜ ਛੋਡ ਮੁਹਤਾਜ ਕਿਉਂ ਹੋਵਹਿਂ, ਸੇਵ ਕਰੇਂ ਪਰ ਦਰ ਦੀ
ਆੜਤ ਸੱਸੀ ਤੈਨੂੰ ਕਾਮਣ ਪਾਏ, ਕੈ ਪਈਆ ਕਾਈ ਜ਼ਰ ਦੀ ।੩੩। ਜਾਦੂ

ਨ ਪਇ ਗੋਤ ਣ ਨਾਨ ਕਬੀਲਾ, ਤੂੰ ਕੇਹੇ ਸੁਖ਼ਨ ਬਣਾਵੈਂ
ਤੂੰ ਤਾਂ ਪਸੂ ਪ੍ਰੀਤਿ ਕਿਆ ਜਾਣੈ, ਛਾਉਂ ਬਹੈਂ ਫਿਰ ਖਾਵੈਂ
ਭਠਿ ਕੇਚ ਨਹੀਂ ਕੰਮੁ ਅਸਾਡੇ, ਦਿਸਦੇ ਰੁੱਖ ਡਰਾਵੇ
ਆੜਤ ਸੇ ਕਿਉਂ ਚਲਨ ਅਗਾਂਹਾਂ, ਜਿਨ ਕੀਤੇ ਕਉਲ ਸਚਾਵੇ ।੩੭।

ਜੇ ਤੈਂ ਕਉਲ ਸਚਾਵੇ ਕੀਤੇ, ਤਾਂ ਵਿਥ ਕਿਉਂ ਪਾਈ ਦੁਹਾਂ ਨੂੰ
ਗੁੱਝਾ ਨੇਹੁ ਕੀਤਾ ਈ ਪਾਲਾ, ਨਾਲ ਪੁਤ੍ਰਾਂ ਲੋਆਂ ਨੂੰ

ਕਿਥੇ ਸੱਸੀ ਕਿਥੇ ਹੋਰ ਸੁਹੇਰੇ, ਸਿਕਦੇ ਰੂਹ ਰੂਹਾਂ ਨੂੰ
ਆਡਤ ਹੋਤ ਹੋਇਆ ਦੀਵਾਨਾ, ਸੱਸੀ ਸੁਣ ਰੂਹਾਂ ਨੂੰ । ੩੮ ।

ਕਾਰੀ ਲਗਾ ਹੋਤ ਤਮਾਚਾ, ਬੋਲਣ ਜਾਇ ਨ ਕਾਈ
ਅਚਣਚੇਤੇ ਵਿਸਰ ਭੋਲੇ, ਨਿਜ ਲਗੀ ਕਿਉਂ ਲਾਈ
ਜੇ ਜਾਣਾਂ ਦੁਖ ਇਤੀ ਹੋਈ, ਠੱਗ ਠਗਉਰੀ ਪਾਈ
ਆਡਤ ਦਮ ਚੜ੍ਹਿਆ ਸ਼ਹੁ ਪੁੰਨੂੰ, ਜੋ ਦੇਵੈ ਰਬਿ ਦਿਖਾਈ । ੩੯ ।

ਕਰਕੇ ਆਸ ਚੜ੍ਹਿਆ ਸਹੁ ਪੁੰਨੂੰ, ਅਗੇ ਜੋ ਰਜਾਇ ਰੱਬਾਣੀ
ਦੇਖ ਹੈਰਾਨ ਥੀਆ ਥਲ ਮਾਰੂ; ਜਿਥੇ ਰੁਖ ਨ ਪਾਣੀ
ਪੁੰਨੂੰ ਜਾਇ ਉਥਾਈਂ ਵੜਿਆ, ਜਿਥੇ ਕਬਰ ਨੀਸਾਣੀ
ਕਰਹ ਤੇ ਲਾਹਿ ਦਿਤਾ ਫਾਇਤਾ, ਮਿਲਿਆ ਰੂਹ ਰੂਹਾਣੀ । ੪੦ ।

ਬੱਕਰਵਾਲ ਚਰੇਂਦਾ ਡਿਠਸੁ, ਘਿੰਨ ਸਲਾਮ ਹੋਤਾਂ ਦਾ
ਨ ਮੈਂ ਡਿਠਾ ਨ ਮੈਂ ਸੁਣਿਆ, ਏਹੁ ਮੁਕਾਮੁ ਕਿਨ੍ਹਾਂ ਦਾ
ਸਚੁ ਆਖੁ ਸਿਕ ਲਹੇ ਅਸਾਡੀ, ਮੈਂ ਆਜਜ਼ ਘਣਿਆਂ ਦਿੰਹਾਂ ਦਾ
ਆਡਤ ਇਕ ਭੁਲਾਵਾ ਮੈ ਕੂੰ ਥਲ ਵਿਚ, ਸੁਣਿਆ ਨਾਉਂ ਮਿਤ੍ਰਾਂ ਦਾ ।੪੧।

ਪੁੰਨੂੰ ਹੋਤ ਤੁਹੈਂ ਸੁਣੀਂਦਾ, ਅਗੈ ਆਵੈ ਤਾਂ ਗੱਲ ਅਖਾਈਂ
ਇਕ ਮਿਹਰੀ ਰੂਪ ਫਿਰੈ ਥਲ ਮਾਰੂ, ਭਰਿ ਭਰਿ ਕਦਦੀ ਆਹੀਂ ਜ਼ਨਾਨੀ
ਜੋ ਕਿਛੁ ਜ਼ੋਰੁ ਅਕੂਤ ਅਕਲ ਦਾ, ਦੇ ਰਹਿਆ ਉਸ ਤਾਈਂ
ਪੁੰਨੂੰ ਪੁੰਨੂੰ ਨਾਉਂ ਕੂਕੇਂਦੀ, ਹਈਆ ਗ਼ਰਕ਼ ਇਥਾਈਂ ।੪੨।

ਹੋਹੁ ਸੱਤਾਰ ਤੂੰ ਸੱਚੇ ਸਾਈਂ, ਅਸੀਂ ਪਿਰੀ ਦੀਦਾਰ ਕਰਾਹੇ ਬਖਸ਼ੰਦ
ਦੁਖੀਂ ਮਾਰ ਕੀਤੇ ਦਰਮਾਂਦੇ, ਲਹੇ ਅਜ਼ਾਬ ਦਿਲਾਹੇ
ਪਾਣੀ ਗੋਰ ਹੋਈ ਦੁੰਹ ਥਾਈਂ, ਦੇ ਮਿਲਿਆ ਗਲ ਬਾਂਹੇ
ਆਡਤ ਦੁਹਾਂ ਦਾ ਨੇਂਹੁ ਸਚਾਵਾ, ਪਏ ਕਬੂਲ ਦਰਗਾਹੇ ।੪੩।

———

# ਬਾਬਾ ਸਾਧੂਜਨ

ਬਾਬਾ ਸਾਧੂਜਨ ਸਤਾਰ੍ਹਵੀਂ ਸਦੀ ਦੇ ਮਹਾਨ ਸੰਤ ਕਵੀ ਸਨ ਜੋ ਕਿ ਛੇਵੇਂ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸ਼ਰਧਾਲੂ ਸਿਖ ਸਨ। ਗੁਰੂ ਸਾਹਿਬ ਦੀ ਸਪੁੱਤਰੀ ਬੀਬੀ ਵੀਰੋ ਇਨ੍ਹਾਂ ਨੂੰ ਵਿਆਹੀ ਹੋਈ ਸੀ। ਸੋ ਇਹ ਰਿਸ਼ਤੇ ਨਾਤੇ ਕਰਕੇ ਗੁਰੂ ਹਰਗੋਬਿੰਦ ਜੀ ਦੇ ਦਾਮਾਦ, ਗੁਰੂ ਤੇਗ ਬਹਾਦਰ ਜੀ ਦੇ ਬਾਂਹਨੋਈ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਫੁੱਫੜ ਲਗਦੇ ਸਨ।

ਆਪ ਦਾ ਜਨਮ ਭਾਈ ਧਰਮ ਚੰਦ ਖੋਸਲਾ, ਮਾਤਾ ਨੰਦ ਕੌਰ ਦੀ ਕੁੱਖੋਂ 1680 ਬਿ. ਦੇ ਲਾਗੇ ਪਿੰਡ ਮੱਲ੍ਹਾ ਜ਼ਿਲਾ ਬਠਿੰਡਾ ਵਿਚ ਹੋਇਆ। ਜਦੋਂ ਧਰਮ ਚੰਦ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਗੁਰੂ ਕੇ ਚੱਕ (ਅੰਮ੍ਰਿਤਸਰ) ਆਇਆ ਤਾਂ ਉਸ ਦਾ ਲੜਕਾ ਸਾਧੂ ਰਾਮ ਵੀ ਨਾਲ ਸੀ। ਸਤਿਗੁਰੂ ਇਸ ਬਾਲਕ ਦੀ ਗੂੜ੍ਹੀ ਅਧਿਆਤਮਕ ਬਿਰਤੀ ਦੇਖਕੇ ਅਤਿਅੰਤ ਪ੍ਰਸੰਨ ਹੋਏ ਤੇ ਆਪਨੇ ਇਸਨੂੰ 'ਸਾਧੂਜਨ' ਕਹਿ ਕੇ ਸਤਿਕਾਰਿਆਂ। ਸਮਾਂ ਲੰਘਦਾ ਗਿਆ ਤੇ ਸਾਧੂਰਾਮ ਦੀ ਬਿਰਤੀ ਸਤਿ-ਸੰਗ ਸਦਕੇ ਹੋਰ ਉਚੇਰੀ ਹੁੰਦੀ ਗਈ। ਸਤਿਗੁਰਾਂ ਇਸ ਦੀ ਉਚੀ ਰੂਹਾਨੀ ਬਿਰਤੀ ਤੇ ਬਾਕੀ ਸੁਯੋਗਤਾ ਤੱਕ ਕੇ ਆਪਣੀ ਲੜਕੀ ਬੀਬੀ ਵੀਰੋ ਦੀ ਮੰਗਣੀ ਇਸ ਹੋਣਹਾਰ ਨੌਜੁਆਨ ਨਾਲ ਕਰ ਦਿਤੀ। ਵਿਆਹ ਦਾ ਪ੍ਰੋਗਰਾਮ ਵੀ ਨਿਸ਼-ਚਿਤ ਕਰ ਲਿਆ ਗਿਆ। ਇਸੇ ਸਮੇਂ ਰਾਜਸੀ ਹਾਲਤ ਨੇ ਕੁਝ ਪਲਟਾ ਖਾਧਾ। ਬਾਦਸ਼ਾਹ ਜਹਾਂਗੀਰ ਦੇ ਦੇਹਾਂਤ ਕਾਰਣ ਮੁਗਲ ਰਾਜ ਦੀ ਗੱਦੀ ਉਤੇ ਸ਼ਾਹ ਜਹਾਨ ਆ ਬੈਠਾ ਤੇ ਉਸ ਨੂੰ ਸਿਖ ਲਹਿਰ ਦੇ ਦੋਖੀਆਂ ਵਾਧੂ ਘਾਟੂ ਗੱਲਾਂ ਕਹਿ ਕੇ ਭੜਕਾਇਆ ਤੇ ਇਹ ਸਿਖਾਇਆ ਕਿ ਗੁਰੂ ਤਾਂ ਫੌਜਾਂ ਰਖਦਾ ਤੇ ਸ਼ਸਤ੍ਰ ਇਕੱਠੇ ਕਰਦਾ ਹੈ, ਇਹ ਕਦੀ ਵੀ ਹਕੂਮਤ ਲਈ ਖ਼ਤਰਨਾਕ ਹੋ ਸਕਦਾ ਹੈ। ਇਸ ਚੁਗਲੀ ਤੋਂ ਪ੍ਰਭਾਵਿਤ ਹੋ ਕੇ ਨਵੇਂ ਬਣੇ ਬਾਦਸ਼ਾਹ ਨੇ ਫੌਰਨ ਮੁਖ਼ਲਿਸ ਖ਼ਾਂ ਨੂੰ

ਹੁਕਮ ਦੇ ਦਿਤਾ ਕਿ ਉਹ ਫੌਜਕਸ਼ੀ ਕਰਕੇ ਇਸ ਲਹਿਰ ਨੂੰ ਦਬਾਵੇ। ਚੁਨਾਂਚਿ 'ਗੁਰੂ ਕੇ ਚੱਕ' ਉਤੇ ਅਚਾਨਕ ਫੌਜੀ ਦਸਤਾ ਆ ਹਮਲਾਵਰ ਹੋਇਆ ਤੇ ਗੁਰੂ ਜੀ ਨੂੰ ਇਹ ਥਾਂ ਛੱਡਣਾ ਪਿਆ। ਵਿਆਹ ਦਾ ਸਮਾਗਮ ਨਿਸ਼ਚਿਤ ਸੀ। ਇਸ ਮਜਬੂਰੀ ਕਾਰਣ ਇਹ ਸਾਰੀ ਰਸਮ 26 ਜੇਠ 1689 ਬਿ. ਨੂੰ ਝੂਬਾਲ (ਜ਼ਿ. ਅੰਮ੍ਰਿਤਸਰ) ਜਾ ਕੇ ਨਿਭਾਉਣੀ ਪਈ। ਇਸ ਤੋਂ ਬਾਦ ਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਜਾ ਰਹੇ ਤੇ ਸਾਧੂਜਨ ਵੀ ਉਥੇ ਟਿਕਿਆ ਰਿਹਾ। ਰਿਸ਼ਤੇਦਾਰੀ ਕਾਰਨ ਹੀ ਨਹੀਂ ਵੈਸੇ ਵੀ ਸਾਧੂਜਨ ਦੇ ਹਿਰਦੇ ਅੰਦਰ ਗੁਰੂ ਸਾਹਿਬ ਲਈ ਡੂੰਘੀ ਸ਼ਰਧਾ ਭਾਵਨਾ ਸੀ। ਇਸੇ ਪ੍ਰਭਾਵ ਅਧੀਨ ਉਸਨੇ ਕਈ ਗੀਤ ਲਿਖੇ ਜਿਨ੍ਹਾਂ ਤੋਂ ਉਸਦੇ ਗੁਰੂ ਉਪਰ ਦ੍ਰਿੜ੍ਹ ਵਿਸ਼ਵਾਸ਼ ਤੇ ਸਿਦਕ ਦਾ ਪਤਾ ਲਗਦਾ ਹੈ :

ਮੈਂ ਬਲਿਹਾਰ ਗੁਰੂ ਦੀ ਪਗੜੀ ਤੋਂ। ਤੇਰੀ ਪਗੜੀ ਹਰਿ ਲਿਵ ਲਗੜੀ ਤੋਂ
ਬਲਿਹਾਰ ਗੁਰੂ ਦਿਆਂ ਕੇਸਾਂ ਤੋਂ। ਤੇਰੇ ਕੇਸਾਂ ਸਚੁ ਉਪਦੇਸਾਂ ਤੋਂ
ਬਲਿਹਾਰ ਗੁਰੂ ਦੇ ਮੱਥੇ ਤੋਂ, ਤੇਰੇ ਮੱਥੇ ਹਰਿ ਰੰਗ-ਰੱਤੇ ਤੋਂ।

.........

ਬਲਿਹਾਰ ਤੇਰੀ ਪਾਤਸ਼ਾਹੀ ਤੋਂ, ਪਾਤਸ਼ਾਹੀ ਬੇਪਰਵਾਹੀ ਤੋਂ
ਬਲਿਹਾਰ ਨਖ ਸਿਖ ਮੂਰਤਿ ਤੋਂ, ਮੇਰੀ ਮਨ ਦੀ ਮਨਸਾ ਪੂਰਤ ਤੋਂ
ਮੈਨੂੰ ਤੁਧ ਬਿਨ ਹੋਰ ਨ ਆਸਰਾ, ਤੇਰਾ ਧਿਆਨ ਧਰੀ ਨਿਸ ਬਾਸਰਾ
ਮੈਂ ਬਨੀਆ ਮਨੀਆ ਕਾਚ ਕਾ; ਗੁਰ ਮੋਤੀ ਕੀਨਾ ਸਾਚ ਕਾ
'ਸਾਧੂਜਨ' ਮੇਰਾ ਨਾਉਂ ਕੀਆ, ਕਰਿ ਕ੍ਰਿਪਾ ਸਤਿਗੁਰੂ ਮੇਲ ਲੀਆ।
[ਗਉੜੀ

ਗਰੀਬਾਂ ਦਾ ਸਤਿਗੁਰੂ ਵਾਲੀ ਈ ।੧।
ਸਿਰ ਸਿਰੰਦਿਆਂ ਸਤਿਗੁਰ ਲੱਧਾ, ਜੈਂਦੀ ਸੁਧ ਹਿਆਲੀ
ਸ਼ਬਦ ਗੁਰੂ ਦਾ ਜਪਿ ਜਪਿ ਜੀਵਾਂ, ਜੀਉ ਕਰੀ ਜਪਮਾਲੀ
ਸ਼ਬਦ ਗੁਰੂ ਦੇ ਚਾਨਣ ਕੀਤਾ, ਜਿਉਂ ਅੰਧਿਆਰੇ ਦੀਵੇ
ਆਪ ਨਿਵਾਰਿ ਰਹੇ ਹੋਇ ਨਿਰਮਲ, ਸਭ ਜਨ ਸਾਧ ਦਿਸੀਵੇ।

ਹਰਫ ਹਕਾਨੀ ਆਦਿ ਸੁਣਾਇਆ, ਸਾਧੂ ਭਗਤ ਰਮਾਣੇ
ਇਸ਼ਕ ਸਾਧੂ ਦਾ ਕਾਮਿਲ ਹੋਇਆਂ, ਲਗਾ ਨਾਲ ਸਚਾਣੇ ।
ਇਸੇ ਤਰ੍ਹਾਂ ਇਕ ਥਾਂ ਹੋਰ ਵਾਕ ਹੈ :

ਸੋਈ ਸਾਚਾ ਗੁਰਦੇਵ. ਸਬਦੁ ਸਾਚਾ ਕਹੈ ।
ਜਿਉਂ ਜਲ ਭੀਤਰਿ ਕਵਲ. ਜਗਤ ਮੇਂ ਇਉਂ ਰਹੈ ।
ਸੰਗਤ ਤਾਰਨ ਕਾਰਨ, ਸਤਿਗੁਰ ਆਇਆ ।
ਪਰਉਪਕਾਰੀ ਸਤਿਗੁਰ, ਹਰਿ ਪਦ ਪਾਇਆ ।
ਕਾਮ ਕ੍ਰੋਧ ਅਹੰਕਾਰ, ਨਿਵਾਰੇ ਆਪਣਾ ।
ਸਾਧੂਜਨ ਸਤਿਗੁਰ ਸੋਈ ਸਚਾਵਾ ਥਾਪਣਾ ।

ਇਤਿਹਾਸ ਤੋਂ ਸਾਨੂੰ ਸਾਧੂ ਰਾਮ ਦੀ ਹੋਰ ਸਰਗਰਮੀ ਦਾ ਬਹੁਤਾ ਪਤਾ ਨਹੀਂ ਲਗਦਾ । ਕੁਝ ਚਿਰ ਮੱਲ੍ਹੇ ਪਰਿਵਾਰ ਸਮੇਤ ਰਿਹਾ ਤੇ ਕੁਝ ਅਰਸਾ ਉਸ ਅੰਮ੍ਰਿਤਸਰ ਤੇ ਕੀਰਤਪੁਰ ਬਿਤਾਇਆ । ਇਤਨਾ ਸਾਨੂੰ ਪਤਾ ਹੈ ਕਿ ਉਸ ਨੇ ਗੁਰੂ ਹਰਿ ਰਾਇ, ਗੁਰੂ ਹਰਿ ਕ੍ਰਿਸ਼ਣ,ਗੁਰੂ ਤੇਗ ਬਹਾਦਰ ਅਤੇ ਗੁਰੂਗੋਬਿੰਦ ਸਿੰਘ ਤਕ—ਪੰਜ ਗੁਰੂਆ ਦੇ ਦਰਸ਼ਨ ਕੀਤੇ ।

ਸ੍ਰੀ ਤੇਗ ਬਹਾਦਰ ਅਜੇ ਗੁਰਿਆਈ ਦੀ ਗੱਦੀ ਤੇ ਨਹੀਂ ਸੀ ਬੈਠੇ, ਉਸ ਸਮੇਂ ਉਨ੍ਹਾਂ ਪਰਿਵਾਰ ਦੇ ਸੰਗੀ ਸਾਥੀਆਂ ਸਮੇਤ ਕੀਰਤਪੁਰ ਤੋਂ 11 ਹਾੜ 1713 ਬਿ, ਮੁਤਾਬਿਕ 1656 ਈ. ਨੂੰ ਤੀਰਥ ਯਾਤਰਾ ਤੇ ਜਾਣ ਦਾ ਪ੍ਰੋਗਰਾਮ ਬਣਾਇਆ । ਉਹ ਕੁਰਖੇਤਰ, ਹਰਿਦੁਆਰ ਹੁੰਦੇ ਹੋਏ ਬਨਾਰਸ ਤੇ ਫਿਰ ਪਟਨੇ ਗਏ । ਭੱਟ ਵਹੀਆਂ ਦੇ ਹਵਾਲਿਆਂ ਤੋਂ ਸਿਧ ਹੁੰਦਾ ਹੈ ਕਿ ਭਾਈ ਸਾਧੂ ਰਾਮ ਉਸ ਸਮੇਂ ਉਨ੍ਹਾਂ ਦੇ ਨਾਲ ਸੀ 1661 ਈ. ਨੂੰ ਪਟਨੇ ਦੇ ਮੁਕਾਮ ਤੇ ਸ੍ਰੀ ਗੋਬਿੰਦਰਾਇ ਦਾ ਜਨਮ ਹੋਇਆ ਤਾਂ ਬਾਲਕ ਦੀ ਪ੍ਰਤਿਪਾਲਣਾ, ਮਾਮਾ ਕ੍ਰਿਪਾਲਚੰਦ ਤੇ ਫੁੱਫੜ ਸਾਧੂ ਜਨ ਵਰਗੇ ਅਤਿ ਨਿਕਟਵਰਤੀ ਸੁਜਾਨ ਸਿਖਾਂ ਦੀ ਨਿਗਰਾਨੀ ਹੇਠ ਹੁੰਦੀ ਰਹੀ । ਗੁਰੂ ਤੇਗ ਬਹਾਦਰ ਜੀ ਤਾਂ ਕਾਫੀ ਅਰਸਾ ਪਹਿਲਾਂ ਹੀ ਪੰਜਾਬ ਪਰਤ ਆਏ ਸਨ । 1727 ਬਿ, ਮੁਤਾਬਿਕ 1670 ਈ. ਵਿਚ ਸ੍ਰੀ ਗੋਬਿੰਦ ਰਾਇ ਜੀ ਨੂੰ ਇਧਰ ਲਿਆਂਦਾ ਗਿਆ ਤਾਂ ਇਸ ਸਮੇਂ ਉਹ ਫੁੱਫੜ ਸਾਧੂਰਾਮ ਦੇ ਪਿੰਡ ਮੱਲ੍ਹੇ

ਵੀ ਗਏ ਤੇ ਆਪਣੇ ਭੂਆ ਦੇ ਪੁੱਤਰਾਂ—ਸੰਗੋ ਸ਼ਾਹ, ਜੀਤ ਮੱਲ, ਆਦਿ ਨੂੰ ਮਿਲਕੇ ਅਤਿ ਪ੍ਰਸੰਨ ਹੋਏ, ਇਸ ਦਾ ਜ਼ਿਕਰ ਭੱਟ ਵਹੀਆਂ ਵਿਚ ਪ੍ਰਾਪਤ ਹੈ ਤੇ ਕਰਤਾ 'ਗੁਰੂ ਕੀਆਂ ਸਾਖੀਆਂ' ਨੇ ਵੀ ਕੀਤਾ ਹੈ। ਫਿਰ ਸਾਰਾ ਪਰਿਵਾਰ ਅਨੰਦਪੁਰ ਟਿਕ ਗਿਆ। ਨਵਮ ਗੁਰੂ ਦੀ ਸ਼ਹੀਦੀ ਪਿਛੋਂ ਜਦੋਂ ਗੁਰੂ ਗੋਬਿੰਦਰਾਇ ਗੱਦੀ ਉਤੇ ਬਿਰਾਜਮਾਨ ਹੋਏ ਤੇ ਉਨ੍ਹਾਂ ਆਪਣੇ ਘਰਬਾਰੀ ਤੇ ਦਰਬਾਰੀ ਦੀਵਾਨ-ਭਾਈ ਧਰਮ ਚੰਦ ਤੇ ਭਾਈ ਸਾਹਿਬ ਚੰਦ—ਨੂੰ ਨੀਅਰ ਕੀਤਾ। ਭਾਈ ਸਾਹਿਬ ਚੰਦ ਨੂੰ ਦੀਵਾਨੀ ਦੀ ਸਿਰੋਪਾਉ ਬਜ਼ੁਰਗ ਸਿਖ ਹੋਣ ਦੇ ਨਾਤੇ ਬਾਬਾ ਸਾਧੂ ਰਾਮ ਜੀ ਦੇ ਹੱਥੋਂ ਦਿਵਾਇਆ ਗਿਆ ਜੈਸਾ ਕਿ ਭਾਈ ਚੌਪਾ ਸਿੰਘ ਜੀ ਨੇ ਆਪਣੇ 'ਰਹਿਤਨਾਮੇ' ਵਿਚ ਲਿਖਿਆ ਹੈ। ਆਪ ਸਿੱਖ ਸੰਗਤ ਵਿਚ ਪ੍ਰਤਿਸ਼ਠਤ ਮਹਾਂਪੁਰਸ਼ ਸਨ, ਵਿਦਵਾਨ ਕਵੀ ਸਨ, ਜਿਸ ਕਰਕੇ ਆਪ ਦਾ ਸਭ ਥਾਂ ਆਦਰ ਸੀ। ਆਪ ਦੇ ਸ਼ਰਧਾਲੂ ਪ੍ਰੇਮੀ ਭਾਈ ਧਰਮਦਾਸ ਨੇ ਲਿਖਿਆ ਹੈ :

ਸਾਧੂ ਜਨ ਕਰਨੀ ਕਾ ਸੂਰਾ। ਪਰਮੇਸਰ ਕੀ ਸਮਸਰਿ ਪੂਰਾ,
ਮਾਂਗੈ ਦਾਸ ਚਰਨ ਕੀ ਧੂਰਾ। ਐਸੀ ਕਰੁਨਾ ਧਾਰੀਐ। (ਮਾਝ)

ਸੋ ਆਪ ਕਰਣੀ ਵਾਲੇ ਮਹਾਤਮਾ ਸਨ ਅਤੇ ਆਪ ਨੂੰ ਪਰਮਾਰਥ ਦੀਆਂ ਉੱਚੀਆ ਅਵਸਥਾਵਾਂ ਦਾ ਅਨੁਭਵ ਸੀ। ਇਸੇ ਅਨੁਭਵ ਤੋਂ ਪ੍ਰੇਰਿਤ ਹੋ ਕੇ ਆਪ ਨੇ ੩੦-੩੨ ਰਾਗਾਂ ਵਿਚ ਵਿਸ਼ਾਲ ਬਾਣੀ ਦੀ ਰਚਨਾ ਕੀਤੀ।

ਇਸ ਬਾਣੀ ਤੋਂ ਇਲਾਵਾ ਆਪ ਨੇ ਸਲੋਕ, ਸਾਖੀ, ਛੁਨਹੇ, ਵਾਰਾਂ, ਮਹਾਂ ਭਾਰਤ, ਪ੍ਰਹਿਲਾਦ ਚਰਿਤ੍ਰ ਧਰੂ ਚਰਿਤ੍ਰ, ਸੁਦਾਮਾ ਚਰਿਤ੍ਰ, ਰਾਮਾਇਣ, ਸਹੰਸ੍ਰਨਾਮਾ, ਉਦਾਸਿ ਗੋਪੀਚੰਦ, ਗੋਸ਼ਟਿ ਤੇ ਕਥਾ ਸੋਲਾਂ ਸਹੇਲੀਆਂ ਆਦਿ ਕਈ ਰਚਨਾਵਾਂ ਰਚੀਆਂ। ਇਸ ਤੋਂ ਪਰਗਟ ਹੁੰਦਾ ਹੈ ਕਿ ਆਪ ਭਾਰਤੀ ਪੁਰਾਣਕ ਪਰੰਪਰਾ ਦੇ ਚੰਗੇ ਗਿਆਤਾ ਸਨ। ਆਪ ਦੇ ਪੰਜ ਪੁਤਰ ਸਨ, ਜਿਨ੍ਹਾਂ ਵਿਚੋਂ ਦੋ ਸੰਗੋਸ਼ਾਹ ਤੇ ਜੀਤ ਮਲ 18 ਅੱਸੂ 1745 ਬਿ. ਨੂੰ ਹੋਈ ਭੰਗਾਣੀ ਦੀ ਲੜਾਈ ਵਿਚ ਸ਼ਹੀਦੀ ਪਾ ਗਏ ਸਨ, ਜੈਸਾ ਕਿ ਬਚਿਤ੍ਰ ਨਾਟਕ ਵਿਚ ਜ਼ਿਕਰ ਕੀਤਾ ਗਿਆ ਹੈ। ਇਕ ਰਵਾਇਤ ਅਨੁਸਾਰ ਬਾਬਾ ਸਾਧੂਜਨ ਦਾ ਦੇਹਾਂਤ ਸਿਆਲਕੋਟ ਹੋਇਆ।

ਆਪ ਦੀ ਸਮੁਚੀ ਕਾਵਿ ਰਚਨਾ ਅਧਿਆਤਮਕ ਅਨੁਭਵ ਦੀ ਗੂੰਜ ਹੈ ਜਿਸ ਵਿਚ ਭਗਤੀ ਕਾਲ ਦੀ ਸ਼ੈਲੀ ਤੇ ਬੋਲੀ ਵਿਚ ਧਾਰਮਿਕ ਭਾਵਨਾ ਦਾ ਪ੍ਰਕਾਸ਼ ਮਿਲਦਾ ਹੈ। ਇਸ ਵਿਚ ਪ੍ਰਭੂ-ਭਗਤੀ ਦੀ ਪ੍ਰੇਰਨਾ ਤੇ ਸੰਸਾਰ ਦੀ ਮੋਹ ਮਮਤਾ ਛੱਡਣ ਉਤੇ ਜ਼ੋਰ ਹੈ ਕਿਉਂਕਿ ਵੈਰਾਗ ਧਾਰੇ ਬਿਨਾ ਰੱਬ ਦੇ ਪਾਸੇ ਲਗ ਨਹੀਂ ਹੁੰਦਾ। ਇਸ ਲਈ ਇਸ ਸੰਤ ਕਵੀ ਨੇ ਸੰਸਾਰ ਦੀ ਨਾਸ਼ਮਾਨਤਾ ਬਾਰੇ ਕਾਫੀ ਚਰਚਾ ਕੀਤੀ ਹੈ। ਇਸ ਤੋਂ ਇਲਾਵਾ ਸਤਿਗੁਰੂ ਦੀ ਮਹਿਮਾ ਵੀ ਗਾਈ ਹੈ ਕਿਉਂਕਿ ਗੁਰੂ ਦੀ ਕ੍ਰਿਪਾ ਬਿਨਾਂ ਇਸ ਜੰਜਾਲ ਤੋਂ ਨਿਕਲਣਾ ਵੀ ਸੰਭਵ ਨਹੀਂ। ਬਾਬਾ ਸਾਧੂ ਜਨ ਨੂੰ ਭਾਰਤੀ ਪਰੰਪਰਾ ਦਾ ਅੱਛਾ ਬੋਧ ਸੀ, ਇਸ ਕਰਕੇ ਉਸ ਨੇ ਪੁਰਾਣਕ ਕਥਾਵਾਂ ਦੇ ਹਵਾਲੇ ਵੀ ਆਮ ਦਿਤੇ ਹਨ ਤੇ ਫਿਰ ਪੁਰਾਤਨ ਭਗਤਾਂ ਧ੍ਰੂ, ਪ੍ਰਹਲਾਦ ਤੇ ਸੁਦਾਮਾ ਆਦਿ ਦੇ ਸੁਤੰਤਰ ਚਰਿਤ੍ਰ ਵੀ ਲਿਖੇ ਤਾਂ ਕਿ ਇਸ ਨਾਲ ਭਗਤੀ ਮਾਰਗ ਦੀ ਪੁਸ਼ਟੀ ਹੋ ਸਕੇ ਤੇ ਜਗਿਆਸੂ ਇਸ ਵਲ ਪ੍ਰੇਰਿਤ ਹੋ ਸਕੇ। ਰੂਪਕ ਪੱਖ ਤੋਂ ਕਵੀ ਨੇ ਸ਼ਬਦ, ਸਲੋਕ, ਸਾਖੀ, ਫੁਨਹੇ, ਝੂਲਣੇ, ਬਾਵਨ ਅਖਰੀ ਆਦਿ ਤੋਂ ਇਲਾਵਾ ਵਾਰ ਕਾਵਿ-ਰੂਪ ਦਾ ਤਕੜਾ ਪ੍ਰਯੋਗ ਕੀਤਾ ਹੈ। ਭਾਈ ਗੁਰਦਾਸ ਦੀਆਂ ਵਾਰਾਂ ਉਨ੍ਹਾਂ ਦੇ ਸਾਮ੍ਹਣੇ ਸਨ ਤੇ ਗੁਰੂ ਹਰਿ ਗੋਬਿੰਦ ਜੀ ਦੇ ਦਰਬਾਰ ਵਿਚ ਵੀ ਵਾਰਾਂ ਨੂੰ ਵਧੇਰੇ ਮਹੱਤਵ ਪਰਾਪਤ ਸੀ, ਇਸ ਕਰਕੇ ਉਨ੍ਹਾਂ ਆਪਣੇ ਧਾਰਮਿਕ ਜਜ਼ਬੇ ਪਰਗਟ ਕਰਨ ਲਈ ਵਾਰਾਂ ਦੀ ਚੰਗੀ ਤਕੜੀ ਵਰਤੋਂ ਕੀਤੀ। ਇਕ ਦੋ ਸਿਖਿਆਦਾਇਕ ਕਿੱਸੇ ਵੀ ਲਿਖੇ ਜਿਵੇਂ ਕਿ ਉਦਾਸਿ ਗੋਪੀ ਚੰਦ ਤੇ ਸੋਲਾਂ ਸਹੇਲੀਆਂ। ਇਸ ਕਿਸਮ ਦੀ ਬਹੁ ਭਾਂਤੀ ਰਚਨਾ ਦਖਕੇ ਆਪ ਨੂੰ ਮਾਲਵੇ ਵਿਚ ਸੰਤ ਕਾਵਿ ਧਾਰਾ ਤੇ ਕਿੱਸਾ-ਕਾਵਿ ਧਾਰਾ ਦਾ ਮੋਢੀ ਕਿਹਾ ਜਾ ਸਕਦਾ ਹੈ। ਇਹ ਪ੍ਰੌਢ ਰਚਨਾ ਜਿਥੇ ਪਾਠਕ ਨੂੰ ਪ੍ਰਭਾਵਿਤ ਕਰਨ ਵਾਲੀ ਹੈ, ਉਥੇ ਸਾਹਿਤਕਾਰਾਂ ਦੇ ਸਨਮੁਖ ਨਵੀਆਂ ਲੀਹਾਂ ਪਾਉਣ ਵਾਲੀ ਹੈ। ਇਸ ਬਾਣੀ ਵਿਚ ਕਈ ਭਗਤਾਂ ਅਤੇ ਕਵੀਆਂ ਦੇ ਹਵਾਲੇ ਆਏ ਹਨ ਜਿਨ੍ਹਾਂ ਤੋਂ ਨਵੀਂ ਜਾਣਕਾਰੀ ਮਿਲਦੀ ਹੈ ਜਿਵੇਂ ਲਟਕਨ ਲੁਹਾਰ ਸੀ ਅਤੇ ਕੇਸੋ, ਜੀਵਨ ਤੇ ਲਾਲ ਖਿਆਲੀ ਸੁਨਿਆਰ ਜਾਤੀ ਵਿਚੋਂ ਸਨ। ਸੰਤ ਦਾਸ ਦੋ ਹੋਏ ਹਨ, ਆਦਿਕ।

ਆਪ ਦੀ ਰਚਨਾ ਹਥਲਿਖਤਾਂ ਵਿਚ ਹੀ ਹੈ ਜਾਂ ਫਿਰ ਕੁਝ ਰਾਗਾਂ ਦੇ ਸ਼ਬਦ ਕਿਸੇ ਸਮੇਂ ਸ਼ਬਦ ਸਲੋਕ ਗ੍ਰੰਥ ਵਿਚ (1901 ਈ.) ਛਪੇ ਸਨ। ਮੈਂ 'ਬਾਬਾ

ਸਾਧੂਜਨ' (1977) ਨਾਮ ਹੇਠ ਇਨ੍ਹਾਂ ਦੀ ਚੋਣਵੀਂ ਰਚਨਾਵਲੀ ਪ੍ਰਕਾਸ਼ ਵਿਚ ਲਿਆਂਦੀ ਹੈ। ਇਥੇ ਪਾਠਕਾਂ ਦੀ ਗਿਆਤ ਲਈ ਪੰਜਾਬੀ-ਕਾਵਿ ਦੀ ਵੰਨਗੀ ਵਜੋਂ 'ਕਥਾ ਸ਼ੋਲਾਂ ਸਹੇਲੀਆਂ ਕੀ' ਪੇਸ਼ ਹੈ ਤੇ ਕੁਝ ਛੰਦ ਦਿੰਦੇ ਹਾਂ।

### ਬਿਭਾਸ ਪ੍ਰਭਾਤੀ

ਵਾਹਿ ਗਰੀਬੀ ਬੇਪ੍ਰਵਾਹੀ
ਜਾਂ ਕੈ ਘਟਿ ਪ੍ਰਗਟਹਿ ਵਡਭਾਗਣਿ, ਤਾਂ ਕੋ ਮਿਲੈ ਅਟਲ ਪਾਤਸ਼ਾਹੀ
।੧। ਰਹਾਉ।

ਤੁਰੀਆ ਤਖਤੁ ਬਿਬੇਕੁ ਝਰੋਖਾ। ਮਿਟ ਗਯਾ ਜਨਮ ਮਰਨ ਕਾ ਧੋਖਾ
ਖਿਮਾ ਖਜ਼ਾਨਾ ਖਰਚ ਅਥਾਹਾ ਬਖਸ਼ਿਸ ਕੀਏ ਨਿਖੁਟਿ ਨ ਜਾਈ ;੧।

ਖਿਜਮਤਗਾਰ ਬੈਰਾਗੁ ਬਿਚਾਰਾ। ਦਰ ਠਾਂਢਾ ਘਰ ਕਾ ਰਖਵਾਰਾ
ਤਸਕਰ ਪਾਂਚ ਪਕਰਿ ਦੀਏ ਬੰਦੀ, ਨਿਰਭਉ ਰਾਜੇ ਭਯਾ ਨਿਰਦੁੰਦੀ ।੨।

ਆਦਿ ਨਿਰੰਜਨੁ ਆਪ ਨਿਵਾਜੀ, ਨਿੰਮ੍ਰਤਾ ਕੀ ਨਉਬਤਿ ਬਾਜੀ
ਆਤਮ ਰਾਮ ਪਰਮ ਗਤਿ ਪਾਈ, ਪਰਜਾ ਪਗ ਪਰਸਣ ਕਉ ਆਈ ।੩।

ਸਿਰ ਪਰਿ ਕ੍ਰਿਪਾ ਕੁਲਹ ਬਿਰਾਜੈ, ਜਗਮਗ ਜੋਤਿ ਮਹਾਂ ਛਬਿ ਛਾਜੈ
ਸਾਧੂ ਕੀ ਸੰਗਤਿ ਮਜਲਸ ਖਾਸੀ, ਸਾਧੂਜਨ ਅਲਮਸਤ ਉਦਾਸੀ ।੪।

### ਗਉੜੀ

ਕੋਈ ਜਨ ਕਾਇਆ ਨਗਰ ਕਉ ਰਾਜਾ
ਤਾਂ ਕਉ ਅਮਰ ਸਦਾ ਪ੍ਰਭੁ ਕੀਨੋ, ਤੀਨ ਪੁਰੀ ਮਹਿ ਬਾਜਾ ।੧।ਰਹਾਉ।
ਕਾਮ ਕ੍ਰੋਧ ਕਉ ਬਧ ਕਰ ਰਾਖਹਿ, ਲੋਭ ਕੀ ਲਹਰ ਨਿਵਾਰੈ
ਮੋਹ ਮਾਇਆ ਕੀ ਫਾਸੀ ਕਾਟਹਿ, ਸਚੁ ਸਬਦੁ ਬੀਚਾਰੈ ।੧।

ਧਰਮ ਕਉ ਧਿਆਨ ਧਰਹਿ ਮਨ ਅੰਤਰਿ, ਕੂੜੁ ਕਪਟੁ ਨ ਕਮਾਵੈ
ਸਭ ਤੇ ਨੀਚ ਆਪਿ ਕਉ ਜਾਨਹਿ, ਸਭ ਹੂੰ ਕੇ ਊਪਰਿ ਆਵੈ ।੨।

ਉਸਤਤਿ ਨਿੰਦਾ ਦੋਊ ਬਿਬਰਜਤ, ਹਰਖ ਸੋਗ ਤੇ ਨਿਆਰਾ
ਤ੍ਰਿਸਨਾ ਤਿਆਗੀ ਹਰਿ ਲਿਵਲਾਗੀ, ਮਿਟ ਗਏ ਸਗਲਿ ਵਿਕਾਰਾ ।੩।

ਤਾਂ ਕੀ ਸਰਨ ਪਰਹਿ ਸੋ ਛੂਟਹਿ. ਸਹਜ ਖੰਡ ਕਉ ਵਾਸੀ
ਸਾਧੂਜਨ ਬਲਿ ਬਲਿ ਤਿਹ ਊਪਰਿ, ਜੋ ਘਰ ਹੀ ਮਾਹਿ ਉਦਾਸੀ ।੪।

ਆਸਾ

ਬੰਦੇ ! ਜਾਣ ਸਦਾ ਹਜ਼ੂਰਿ
ਮਿਹਰ ਦਿਲ ਨਜ਼ਦੀਕ ਬਾਸ਼ਦ ਬੇਮਿਹਰ ਤੇ ਦੂਰਿ ।੧।ਰਹਾਉ।

ਆਬ ਆਤਸ਼ ਬਾਦ ਖ਼ੁਨਕੀ, ਜ਼ਿਮੀ ਅਰੁ ਅਸਮਾਨ
ਬਾਜਿ ਖਾਲਕ ਖਲਕ ਸਾਜੀ, ਤਾਸ ਪਰਿ ਕੁਰਬਾਨ ।੧।

ਆਪਿ ਕਾਦਰ ਕਰੀ ਕੁਦਰਤਿ, ਕਰਹਿ ਕਵਨ ਸ਼ੁਮਾਰ
ਦੇਤ ਹਮਹਿ ਰਵਾਹ ਰੋਜ਼ੀ, ਪਾਕ ਪਰਵਦਗਾਰੁ ।੨।

ਮੀਰ ਮਲਕ ਮਲੂਕ ਉਮਰਾਇ, ਖਾਨ ਅਰੁ ਬਾਦਸ਼ਾਹ
ਉਮਰ ਦਮ ਦਮ ਕਮ ਸ਼ਵੰਦਿ, ਮੇਬੀਨ ਹਮਾ ਫਨਾਹ ।੩।

ਦੁਨੀਆ ਦਰੋਗ ਹਮਹ ਦਿਵਾਨੀ, ਨਾ ਸਬਰ ਨਾਪਾਕੁ
ਸਾਧੂਜਨ ਕੁਨ ਬੰਦਗੀ, ਨਾਪਾਕ ਤੇ ਸ਼ਵ ਪਾਕੁ ।੪।

ਰਾਗ ਢੋਲਾ

ਲੋਕ ਲਡੀਂਦਾ ਤੈਨੂੰ ਸੱਜਣ ਕੇਹਾ
ਭੰਬੀਆਂ ਅੱਖੀਆਂ ਲਗ ਵੈਸੀਆ ਲੇਹਾ ।੧।ਰਹਾਉ।

ਕੰਚਨ ਦੇਹੀ ਰਲਿ ਵੈਸੀਆ ਖ਼ੇਹਾ
ਭਜ ਲੈ ਤੂ ਰਾਮ ਤੇਰੀ ਵਾਰੀ ਏਹਾ ।੨।

ਫੇਰਿ ਨ ਥੀਸੀਆ ਏਹ ਮਾਨਸ ਦੇਹਾ
ਸਾਧੂਜਨ ਦਾ ਸੁਣ ਤੂ ਸਚ ਸੰਨੇਹਾ ।੩।

ਅਸਾਡੇ ਸੱਜਣਾ ਵੇ ਅਸਾਂ ਕੂ ਦੁਆਰੇ ਤੇ ਨ ਕਰਿ ਦੂਰ
ਅਸਾਂ ਕੂ ਦਰਸ਼ਨ ਦੇਹਿ ਹਜੂਰਿ ।
ਪੰਜੀਂ ਚੋਰੀਂ ਵੇੜਿਆ ਮੈਨੂੰ ਰਹਣ ਨ ਦੇਣ ਹਜੂਰਿ ।੧।ਰਹਾਉ।

ਅਸਾਂ ਕੂੰ ਆਨ ਨ ਆਸਰਾ, ਮਤ ਅਉਗੁਣ ਚਿਤਿ ਕਰੇਇ
ਲੜ ਵੈਸਾਉ ਸਾਂਈਆਂ, ਮੈਨੂੰ ਭੈਜਲੁ ਲੁੜਨਿ ਨ ਦੇਇ ।੨।

ਜਾਂ ਤੂ ਸੱਜਣ ਅਸਾਂ ਵਲਿ, ਤਾਂ ਸੱਜਣ ਸਭ ਕੋਇ
ਜਾਂ ਤੂ ਵਲਿ ਨ ਹੋਵਈ, ਤਾਂ ਸਾਡਾ ਸੱਜਣ ਕੋਇ ਨ ਹੋਇ ।੩।

ਕੇਤੇ ਪਤਿਤ ਜਗ ਉਧਰੇ, ਹਰਿਨਾਮ ਸਮਾਲਿ ਸਮਾਲਿ
ਸਾਧੂਜਨ ਕੀ ਬੇਨਤੀ, ਸੁਣ ਦੀਨ ਦਯਾਲ ਕ੍ਰਿਪਾਲਿ ।੪।

—o—

## ਕਥਾ ਸੋਲਾਂ ਸਹੇਲੀਆਂ ਕੀ (ਵਾਸੀ ਮੁਲਤਾਨ ਕੀ)

ਸਿਫਤਿ ਕਰਉਂ ਕਰਤਾਰ ਦੀ, ਜਿਨ ਸਿਰਜਿਆ ਸਭ ਕੋਇ
ਸਹੰਸ੍ਰ ਅਠਾਰਹ ਆਲਮਾਂ, ਰੋਜ਼ੀ ਦੇਂਦਾ ਸੋਇ ।
ਰੋਜ਼ੀ ਦੇਂਦਾ ਸਭ ਕਿਸੇ, ਰਿਜ਼ਕ ਭਿ ਦੇਂਦਾ ਓਇ
ਲਿਖਿਆ ਮਸਤਕਿ ਵਰ ਮਿਲਿਆ, ਮੇਟਿ ਨ ਸਕੈ ਕੋਇ ।
ਨਉਂ ਤੇ ਸੱਤ ਸਹੇਲੀਆਂ, ਨ੍ਹਾਵਣ ਚਲੀਆਂ ਜਾਇ
ਨ੍ਹਾਇ ਧੋਇ ਕੀਤੇ ਨੇ ਕਪੜੇ, ਬੈਠੀਆਂ ਚੰਗੀ ਥਾਂਇ
ਆਪੋ ਆਪਣੇ ਕੰਤ ਦੀ, ਗਾਲ ਕਰੈਂ ਸਭ ਆਇ ।੧।

ਪਹਿਲੀ ਕਹੈ ਸਹੇਲੜੀ, ਮੇਰਾ ਕੰਤ ਸੁਜਾਣ
ਸੁਘੜ ਸਿਆਣਾ ਸੋਇ ਨਰ, ਬੁਝੈ ਸਭ ਗਿਆਨ ।
ਮਤੀਂ ਦੇਂਦਾ ਚੰਗੀਆਂ, ਚੰਗੇਵਾਈ ਸੋਇ
ਸਹਰਾ ਦੇਖਾਂ ਹਰ ਕਦੀ, ਅਹਰਾ ਕਦੀ ਨ ਹੋਇ ।

ਵਰ ਸਾ ਜੀ ਨੂੰ ਅਗਲਾ, ਸੇਜ ਰਵੇਂਦਾ ਚਾਇ
ਗਾਲੀ ਕਰੈ ਮਨਭਾਉਂਦੀਆਂ, ਸੁਖ ਸੋ ਰੈਣ ਵਿਹਾਇ।
ਕਦੀ ਨ ਦਿਤੋਸੁ ਮੇਹਣਾ, ਕਦੀ ਨ ਦਿਤੋਸੁ ਗਾਲੁ
ਸਾਈਂ ਦਿਤੁ ਸੁ ਜਾਲਣਾ, ਚੰਗੇ ਮਾਹਣੂ ਨਾਲਿ ।੧।

ਦੂਜੀ ਕਹੈ ਸਹੇਲੜੀ, ਮੈਂ ਵਰ ਮੂਰਖ ਲਧੁ
ਅਣਧੋਤੇ ਮੂੰਹ ਵਤਣਾ, ਫਿਰ ਘਰਿ ਆਵੈ ਸੰਝ
ਪੈਕਾ ਖੱਟਿ ਨ ਆਵਦਾ, ਰੋਟੀਆਂ ਮੰਗੇ ਪੰਜ
ਜੇ ਮੈਂ ਝੂਰਾਂ ਜੇ ਝੁਖਾਂ, ਤੇ ਸਹੁ ਖਬਰਿ ਨ ਕਾਇ
ਜਿੰਦ ਗਵਾਇਮੁ ਝੂਰ ਝੁਖ, ਨੈਣ ਗਵਾਇਮੁ ਰੋਇ
ਮੂਰਖ ਸੇਤੀ ਜਾਲਣਾਂ, ਸਾਂਈ ਕਿਸੈ ਨ ਹੋਇ ।੨।

ਤੀਜੀ ਕਹੈ ਸਹੇਲੜੀ, ਮੇਰਾ ਕੰਤ ਵਿਝਾਰ
ਕੀਮਤਿ ਜਿਸ ਘਰਿ ਅਗਲੀ, ਲੱਖਾਂ ਕਰੈ ਵਪਾਰ
ਸਕੇ ਸੋਰੇ ਦੁਬਲੇ, ਸਭਨੀਂ ਲਹਿੰਦਾ ਸਾਰੁ
ਭੱਟ ਬ੍ਾਹਮਣ ਜਾਚਕਾਂ, ਹਸਿ ਹਸਿ ਦੇਂਦਾ ਦਾਨੁ
ਦਿਲ ਜਿਸੈ ਦਾ ਪਾਤਸ਼ਾਹ, ਸੁਨੋ ਸਖੀ ਦੇ ਕਾਨ੍ਹ ।੩।

ਚਉਥੀ ਕਹੈ ਸਹੇਲੜੀ; ਮੈ ਨਰ ਲੱਧਾ ਸੂਮ
ਜੇ ਘਰਿ ਕੋਈ ਨ ਆਂਵਦਾ, ਭੱਟ, ਬ੍ਾਹਮਣ, ਡੂਮ
ਪੈਕਾ ਕਿਸੇ ਨ ਦੇਂਵਦਾ, ਲੁੱਝੀ ਲਾਵਣਹਾਰ
ਸਕੇ ਸੋਰੇ ਤਿਸੈ ਨੂੰ, ਮਿਲਿ ਮਿਲਿ ਕਰਨ ਖੁਆਰੁ
ਸੁਣਹੁ ਸਖੀ ਮੇਰੇ ਕੰਤ ਦਾ, ਨਿਤ ਨਿਤ ਬੁਰਾ ਹਵਾਲ ।੪।

ਪੰਜਵੀਂ ਕਹੈ ਸਹੇਲੜੀ, ਮੈਂ ਵਰੁ ਸੂਰੇ ਕੰਤੁ
ਨਾਲਿ ਮਲੂਕਾਂ ਸੋ ਬਹੈ, ਸਦਾ ਹਸੰਤਿ ਖੇਲੰਤਿ

ਤਾਜ਼ੀ ਤੁਰਕੀ ਸੋਹਣੇ, ਬਾਜ਼ਨ ਤੇ ਦਰਬਾਰ
ਚੜ੍ਹੇ ਰਕੇਬਾਂ ਲੱਤ ਦੈ, ਲੱਕ ਬੱਧੇ ਤਲਵਾਰ
ਮਨਮੁਖ ਹੋਇਕੈ ਸੋ ਲੜੇ, ਆਵਸਿ ਦਾਉ ਕੁਦਾਉ
ਦਲ ਵਿਚਿ ਕੰਡ ਨ ਦੇਂਵਦਾ, ਧੰਨੁ ਸਿ ਜਣਿਆ ਮਾਉ ।੫।

ਛਿਹਵੀਂ ਕਹੈ ਸਹੇਲੜੀ, ਕਾਇਰ ਕੰਤ ਲਧੋਮਿ
ਵਸੁ ਮਹਿੰਡਾ ਕੋ ਨਹੀਂ, ਲਿਖਿਆ ਵਰ ਮਿਲਿਓਮਿ
ਕਦੀ ਨ ਲਾੜਾ ਮਾਰਿਓ, ਚੜ੍ਹਿ ਘੋੜੇ ਅਸਵਾਰ
ਪਿਛੈ ਲਗਾ ਸੋ ਫਿਰੈ, ਮੈਂ ਦੇਂਦੀ ਲਜ ਮਾਰਿ ।੬।

ਸੱਤਵੀਂ ਕਹੈ ਸਹੇਲੜੀ, ਮੇਰਾ ਕੰਤੁ ਦਾਤਾਰੁ
ਦਿਲ ਜਿਸੈ ਦਾ ਪਾਤਸ਼ਾਹੁ, ਰਤਨੀਂ ਕਰੇ ਵਾਪਾਰੁ
ਸਾਧੂ ਸੰਤ ਫਕੀਰ ਦੀ, ਹਸਿ ਹਸਿ ਕਰਦਾ ਸਾਰੁ
ਗਰੀ ਛੁਹਾਰਾ ਸੇਜ ਸਿਰਿ, ਮੇਵਾ ਖਾਵੈ ਨਿਤ
ਸੁਣਹੁ ਸਖੀ ਮੇਰੇ ਕੰਤ ਦਾ; ਸਰਵਰ ਜੇਡਾ ਚਿਤੁ ।੭।

ਅੱਠਵੀਂ ਕਹੈ ਸਹੇਲੜੀ, ਨਿਰਧਨ ਮਹੀਂ ਭਤਾਰ
ਮੂੜੀ ਜਿਸ ਨਹੀਂ ਆਪਣੀ, ਕੇਤਾ ਕਰੈ ਵਾਪਾਰ
ਜੇ ਧਨ ਨ ਪੱਲੇ ਆਪਣੇ, ਤ ਭੀ ਰਲੀਆਂ ਚਾਉ ਕਰੇਇ
ਸੱਦੇ ਬਾਝਹੁ ਆਪਣੇ, ਸਾਈ ਕਿਸੈ ਨ ਦੇਇ ।੮।

ਨਾਵੀਂ ਕਹੈ ਸਹੇਲੜੀ, ਮੈਂ ਵਰ ਆਪੁ ਜੁਤ੍ਰਾਣ
ਮੁਦ ਵਿਚ ਇਕੋ ਜੇਹਵੇ, ਇਕੋ ਜੇਹਵਾ ਹਾਣ
ਮੂੰਹ ਪਰਿ ਕਾਲੀ ਮਸੁ ਹੈ, ਆਪ ਤਾਂ ਤਰਲ ਜੁਆਣੁ
ਉਸ ਦੇਖੇ ਮੈਂ ਨੇਂਹ ਹੈ, ਮੈਂ ਦੇਖੇ ਉਸ ਚਾਉ
ਹੇਤ ਦੋਹਾਂ ਦਾ ਅਗਲਾ, ਜਿਉਂ ਰਾਮ ਸੀਤਾ ਦਾ ਸਾਉ ।੯।

ਦਸਵੀਂ ਕਹੈ ਸਹੇਲੜੀ ਮੈਂ ਵਰ ਬੁੱਢਾ ਅਤਿ
ਦੁਨੀਆ ਦੇ ਲੜਿ ਲੋਭ ਕੈ, ਮਾਂ ਪਿਉ ਸਾੜੀ ਘਤਿ
ਸੁਤੇ ਇਕਤੇ ਸੇਜ ਪਰਿ, ਏਵੈਂ ਭਈ ਨਿਰਾਸ
ਮੰਦਾ ਮਸਤਕ ਲਿਖਿਆ, ਕਦੀ ਨ ਹੋਂਦਾ ਰਾਸਿ
ਕਦੀ ਨ ਬਰਕਤਿ ਉਸ ਵਿਚ, ਸੇਜ ਭਿਜਾਈ ਰੋਇ
ਬੁੱਢਾ ਮਸਤਕਿ ਲਿਖਿਆ, ਮੇਟ ਨ ਸਕੈ ਕੋਇ ।੧੦।

ਯਾਰ੍ਹਵੀਂ ਕਹੈ ਸਹੇਲੜੀ, ਬਾਲਕ ਮੇਰਾ ਕੰਤੁ
ਖਬਰਿ ਨਹੀਂ ਜਿਸ ਆਪਣੀ. ਚਿੰਤਾ ਕਰੀ ਅਨੰਤ
ਸੇਜੈ ਕਦੀ ਨ ਆਇਓ, ਨੈਣ ਗਵਾਏ ਰੋਇ
ਜੋਬਨ ਦੀ ਰੁਤ ਸਭ ਗਈ, ਕਦੀ ਨ ਮੇਲਾ ਹੋਇ
ਮੈਂ ਲੋੜੀਂ ਸ਼ਹੁ ਆਪਣਾ, ਤੈਂ ਸਹੁ ਖਬਰਿ ਨ ਕਾਇ
ਨਿੱਕੇ ਵਰ ਨੂੰ ਦੇਂਦਿਆਂ, ਨਿਜ ਜਣੇਂਦੀ ਮਾਇ ।੧੧।

ਬਾਰ੍ਹਵੀਂ ਕਹੈ ਸਹੇਲੜੀ, ਮੇਰਾ ਕੰਤੁ ਮਲੂਕੁ
ਕਉੜਾ ਬੋਲਿ ਨ ਜਾਣਦਾ, ਸੁੰਦ੍ਰ ਰੂਪ ਅਨੂਪ
ਬਿਧਾਤੇ ਲੇਖੁ ਬਣਾਯਾ, ਮੇਰੈ ਘਰਿ ਆਨੰਦ
ਕਰਦੀ ਭੋਗ ਬਿਲਾਸ ਨਿਤ, ਕਦੀ ਨ ਮਨ ਤਨ ਭੰਗੁ
ਵਰ ਐਸਾ ਜਿੰਹ ਸਖੀ ਲਾ, ਜਾਂ ਕੈ ਮਸਤਕਿ ਭਾਗੁ
ਸੁਣੋ ਸਖੀ ਮੇਰੇ ਕੰਤ ਦਾ, ਮੈਂ ਘਰਿ ਸਦਾ ਸੁਹਾਗੁ ।੧੨।

ਤੇਰ੍ਹਵੀਂ ਕਹੈ ਸਹੇਲੜੀ, ਅੰਧਾ ਮਹੀਂ ਭਤਾਰੁ
ਵਸੁ ਮਹਿੰਡਾ ਕੋ ਨਹੀਂ, ਜੋ ਲਿਖਿਆ ਕਰਤਾਰੁ
ਬਿਨੁ ਨੈਣਾਂ ਜੋ ਜੀਵਣਾ, ਜਨਮੁ ਅਕਾਰਥ ਖੋਇ
ਬਿਰਥਾ ਜਨਮ ਗਵਾਯਾ, ਦਰਗਹਿ ਚਲਿਆ ਰੋਇ

ਸਿੰਮਲ ਰੁਖ ਸਰੇਵਿਆ, ਫਲ ਨ ਆਇਆ ਹਥਿ
ਦੁਖ ਕਰੰਮੈ ਲਿਖਿਆ, ਸੁਖ ਪਾਇਆ ਕਿਤ ਭਤਿ ।੧੩।

ਕਹੈ ਸਹੇਲੀ ਚੌਧਵੀਂ, ਮੈਂ ਵਰ ਪਾਇਆ ਸਾਧੁ
ਕਰਦਾ ਕਿਰਤ ਨਿਤ ਧਰਮ ਦੀ, ਨ ਕਰਦਾ ਅਪਰਾਧ
ਕਦੀ ਨ ਕਿਸੈ ਦੁਖਾਵੰਦਾ, ਨੀਵਾਂ ਮਸਤਕਿ ਜਿਸੁ
ਜਿਹਵਾ ਮੀਠਾ ਬੋਲਦਾ, ਬੁਰਾ ਨ ਬੋਲੈ ਕਿਸ
ਧੰਨ ਜਣੇਂਦੀ ਮਾਉ ਤਿਸ, ਕਰਮ ਲਿਖਿਆ ਸੀ ਮੋਹਿ
ਸੁਣਹੁ ਸਹੇਲੀ ਮੇਰੀਅਹੁ, ਮੈਂ ਸੁਖੀ ਤਿਹੁੰ ਲੋਇ ।੧੪।

ਪੰਧਰਵੀਂ ਕਹੈ ਸਹੇਲੜੀ, ਮੈਂ ਵਰੁ ਪਾਇਆ ਚੋਰੁ
ਕਦੀ ਮੇਵਾ ਲੈ ਆਂਵਦਾ, ਕਦੀ ਹਥਿ ਨਾ ਆਵੈ ਰੋਰੁ
ਜਦ ਚੋਰੀ ਉਠਿ ਧਾਂਵਦਾ, ਮਨ ਤਨ ਕੰਪੈ ਮੁਝ
ਨੰਗੇ ਭੁਖੇ ਸਭਸ ਦਾ, ਜਲਦੀ ਛਾਤੀ ਰੁਝ
ਡਰੇ ਸੁ ਹਿਰਦਾ ਰਾਤ ਦਿਨ, ਮਨ ਤਨ ਅੰਤਰਿ ਪੀੜ
ਸੁਣੋ ਸਹੇਲੀ ਮੇਰੀਅਹੁ, ਦੁਖਾਂ ਭਰਿਆ ਸਰੀਰੁ ।੧੫।

ਕਹੈ ਸਹੇਲੀ ਸੋਲ੍ਹਵੀਂ, ਮੈਂ ਵਰੁ ਲੱਧਾ ਸੰਤ
ਬੇਪ੍ਰਵਾਹ ਸਦਾ ਹੈ, ਏਵਡ ਪਾਇਆ ਕੰਤੁ
ਮੂੰਹ ਤਿਸਦਾ ਅਤਿ ਸੋਹਣਾ, ਮਨ ਤਨ ਅਤਿ ਗੁਲਾਲੁ
ਮੂੰਹ ਤੇ ਮਿਠਾ ਬੋਲਦਾ, ਰੰਗੁ ਬਣਾਇਆ ਲਾਲੁ
ਦਸਵੇਂ ਘਰਿ ਔਤਾਕ* ਜਿਸੁ, ਪੂਰਨ ਤਾਂਕੇ ਭਾਗ
ਸਾਧੂਜਨ ਕੀ ਬੇਨਤੀ, ਗੁਰ ਕੀ ਚਰਣੀਂ ਲਾਗਿ ।੧੬।

---

* ਨਿਵਾਸ, ਟਿਕਾਣਾ

# ਬਾਵਾ ਹਰੀਆ

ਬਾਵਾ ਹਰੀਆ ਮਾਲਵੇ ਦਾ ਮਸਤ ਮਲੰਗ ਸਾਧ ਸੀ ਜਿਸ ਨੇ ਦੀਵਾਨੇ ਭੇਖ ਦੀ ਗੁੱਡੀ ਅਸਮਾਨੇ ਚੜ੍ਹਾਈ ਤੇ ਬਾਣੀ ਦੀ ਨੌਂ ਵਗਾਈ । ਉਦਾਸੀ ਸਾਧੂਆਂ ਦੀਆਂ ਦੋ ਵਿਦਵਾਨ ਸ਼ਾਖਾਵਾਂ—ਮਾਲਵੇ ਵਿਚ ਦਿਵਾਨੇ ਤੇ ਪੱਛਮੀ ਪੰਜਾਬ ਵਿਚ ਸੇਵਾ ਪੰਥੀ-ਵਰਣਨ ਯੋਗ ਹਨ ਜਿਨ੍ਹਾਂ ਸਾਹਿਤਕ ਬਗੀਚੇ ਦੀ ਚੋਖੀ ਸੇਵਾ ਕੀਤੀ । ਦੀਵਾਨਗੀ ਜਾਂ ਮਸਤਾਨਗੀ ਰੂਹਾਨੀ ਜੀਵਨ ਦਾ ਇਕ ਪੜਾਉ ਹੈ । ਜਦੋਂ ਸਾਧਕ ਆਪਣੇ ਅਨੋਖੇ ਰੰਗ ਵਿਚ ਰੰਗੀਜਕੇ ਦੁਨਿਆਵੀ ਕਾਰ ਵਿਹਾਰ ਵਲੋਂ ਅਚੇਤ ਹੋ ਜਾਂਦਾ ਤੇ ਆਪਣੇ ਹੀ ਰੰਗ ਢੰਗ ਨਾਲ ਵਿਚਰਨਾ ਪਸੰਦ ਕਰਦਾ ਹੈ । 'ਹਉਂ ਫਿਰਉਂ ਦਿਵਾਨੀ ਆਵਲਿ ਬਾਵਲਿ ਤਿਸ ਕਾਰਣਿ ਹਰਿ ਢੋਲੀਐ' ਵਿਚ ਇਸੇ ਅਵਸਥਾ ਦਾ ਬਿਆਨ ਹੈ । ਬੰਗਾਲ ਦੇ ਬਾਉਲ, ਬਿਹਾਰ ਦਾ ਬਾਵਰੀਪੰਥ ਅਤੇ ਸੂਫੀ ਮਸਤ ਕਲੰਦਰ ਇਸੇ ਤਰ੍ਹਾਂ ਦੀਆਂ ਮਿਸਾਲਾਂ ਹਨ ।

ਮਾਲਵੇ ਵਿਚ ਕੋਟ ਫੱਤੇ ਲਾਗੋ ਇਕ ਭੂੰਦੜ ਨਗਰ ਹੈ ਜਿਥੋਂ ਦਾ ਇਕ ਅਮੀਰ ਜੱਟ, ਫਕੀਰ ਬਿਰਤੀ ਵਾਲਾ ਹੋਇਆ, ਗੋਤ ਦੇ ਨਾਂ ਤੇ ਇਸਦਾ ਭੂੰਦੜ ਨਾਂ ਪ੍ਰਸਿਧ ਹੈ, ਇਹ ਗੁਰੂ ਘਰ ਦਾ ਸ਼ਰਧਾਲੂ ਸੀ, ਬਾਬਾ ਮਿਹਰਵਾਨ ਦਾ ਸੇਵਕ ਹੋਇਆ ਤੇ ਪਿਛੋਂ ਗੁਰੂ ਹਰਿਰਾਇ ਸਾਹਿਬ ਦੀ ਬਖਸ਼ਿਸ਼ ਨਾਲ ਪੂਰਨਤਾ ਤੇ ਪਹੁੰਚਿਆ ਅਤੇ 'ਭੂੰਦੜ ਦੀਵਾਨਾ' ਕਰ ਕੇ ਮਸ਼ਹੂਰ ਹੋਇਆ । ਭਾਈ ਭੂੰਦੜ ਨੇ ਭਾਈ ਬਾਲੇ ਨੂੰ ਸਤਿਸੰਗ ਵਲ ਪ੍ਰੇਰਿਆ ਤੇ ਉਹ ਕਾਫੀ ਅਰਸਾ ਕੀਰਤਪੁਰ ਲੰਗਰ ਦੀ ਸੇਵਾ ਕਰਦਾ ਰਿਹਾ, ਉਸ ਦਾ ਕੰਮ ਜੰਗਲ ਵਿਚੋਂ ਲੱਕੜਾਂ ਲਿਆਉਣਾ ਸੀ । ਇਕ ਦਿਨ ਲੱਕੜੀਆਂ ਦਾ ਭਰਾ ਲਿਆਉਂਦੇ ਨੂੰ ਅਨ੍ਹੇਰਾ ਪੈ ਗਿਆ ਤੇ ਅੱਗੋਂ ਲੰਗਰ ਦਾ ਦਰਵਾਜ਼ਾ ਬੰਦ ਹੋ ਗਿਆ ਪਰ ਇਹ ਸਿਦਕੀ ਸਿਖ ਸਾਰੀ ਰਾਤ ਸਿਰ

ਤੇ ਭਾਰ ਚੁੱਕੀ ਖੜਾ ਰਿਹਾ ਤੇ ਜਦੋਂ ਸਵੇਰੇ ਦਰ ਖੁਲ੍ਹਿਆ ਤਾਂ ਭਰਾ ਸੁੱਟ ਕੇ ਫਿਰ ਕਿਤੇ ਅੰਨ ਪਾਣੀ ਮੂੰਹ ਲਾਇਆ।

ਇਹ ਭਾਈ ਬਾਲਾ 'ਬਾਲਾ ਪੀਰ' ਕਰ ਕੇ ਮਾਲਵੇ ਵਿਚ ਮਸ਼ਹੂਰ ਹੋਇਆ ਤੇ ਵੱਡੀ ਗੱਲ ਨਹੀਂ ਇਸੇ ਭੇਖ ਦੇ ਕਿਸੇ ਚਤੁਰ ਲਿਖਾਰੀ ਨੇ 'ਭਾਈ ਬਾਲੇ ਵਾਲੀ ਜਨਮ ਸਾਖੀ' ਲਿਖ ਕੇ ਇਹ ਸਿਧ ਕਰਨ ਦਾ ਯਤਨ ਕੀਤਾ ਕਿ 'ਇਹ ਗੁਰੂ ਨਾਨਕ ਸਾਹਿਬ ਦਾ ਸਾਥੀ ਰਿਹਾ ਸੀ, ਕੋਈ ਸਾਧਾਰਣ ਵਿਅਕਤੀ ਨਹੀਂ।' ਪਿੰਡ ਬੱਲੂਆਣੇ ਦੀ ਰਵਾਇਤ ਦਸਦੀ ਹੈ, ਇਹ ਬਾਲਾ ਤੇ ਹਰੀਆ ਦੋਵੇਂ ਸਿੱਧੂ ਜੱਟ ਤੇ ਭਰਾ ਸਨ। ਇਸ ਪਿੰਡ ਦੇ ਲੋਕ ਬਾਲੋ ਨੂੰ ਵਾਲਾ ਕਰਕੇ ਬੋਲਦੇ ਹਨ। ਚੂੰਕਿ ਬਾਲਾ ਵੈਰਾਗਵਾਨ ਹੋ ਕੇ ਘਰੋਂ ਤੁਰ ਗਿਆ ਸੀ, ਇਸ ਕਰ ਕੇ ਇਸ ਦੀ ਮੰਗੇਤਰ ਸੰਮੀ, ਹਰੀਏ ਨੂੰ ਵਿਆਹੀ ਗਈ ਜਿਸ ਤੋਂ ਸੰਤੋਖੀ ਅਤੇ ਇਕ ਹੋਰ ਪੁੱਤਰ ਪੈਦਾ ਹੋਇਆ, ਸੰਤੋਖੀ ਦੀ ਉਲਾਦ ਪਿੰਡ ਬੱਲੂਆਣਾ, ਘੜਿਆਣਾ ਤੇ ਅੜ੍ਹਾਂਗ ਵਿਚ ਵਸਦੀ ਹੈ। ਦੂਜੇ ਭਾਈ ਦੀ ਬੰਸ ਬੰਗੀ, ਸੰਗਤ ਤੇ ਠੂਠਿਆਂ ਵਾਲੀ ਪਿੰਡ ਵਿਚ ਹੈ। ਕਹਿੰਦੇ ਹਨ, ਸੰਤੋਖੀ ਦਾ ਪੁੱਤਰ ਰਾਮਦਾਸ ਬੜਾ ਧੜਵੈਲ ਸੀ ਤੇ ਇਸ ਨੇ ਪੰਜ ਵਰ੍ਹੇ ਬਠਿੰਡੇ ਦੇ ਕਿਲ੍ਹੇ ਤੇ ਕਬਜ਼ਾ ਰੱਖਿਆ। ਦਰਅਸਲ ਉਨ੍ਹੀਂ ਦਿਨੀਂ ਸਿੱਧੂ ਬੈਰਾੜਾਂ ਤੇ ਭੱਟੀਆਂ ਦਾ ਝਗੜਾ ਚਲਦਾ ਰਹਿੰਦਾ ਸੀ, ਇਸੇ ਵਿਚ ਭੂੰਦੜ ਦਾ ਪੁੱਤਰ ਲਾਲਾ ਤੇ ਭਾਈ ਬਾਲਾ ਮਾਰਿਆ ਗਿਆ ਜਿਸ ਦੀ ਸਮਾਧ ਪਿੰਡ ਬੱਲੂਆਣੇ ਹੈ। ਭਾਈ ਹਰੀਏ ਦੀ ਸਮਾਧ ਫੱਕਰਸਰ ਥੇੜ੍ਹੀ ਵਿਚ ਹੈ ਜੋ ਬੱਲੂਆਣੇ ਤੋਂ 10-12 ਮੀਲ ਹੈ।

ਸੋ ਭੂੰਦੜ ਦਾ ਚੇਲਾ ਬਾਲਾ ਹੋਇਆ ਤੇ ਬਾਲੇ ਤੋਂ ਪਿਛੋਂ ਬਾਵਾ ਹਰੀਦਾਸ ਗੱਦੀਦਾਰ ਹੋਇਆ। ਇਹ ਇਕ ਸਿਆਣਾ ਗੱਦੀਦਾਰ ਹੀ ਨਹੀਂ ਬਲਕਿ ਚੰਗਾ ਪੜ੍ਹਿਆ ਲਿਖਿਆ ਉਚੇ ਦਰਜੇ ਦਾ ਕਵੀ ਸੀ। ਪੰਜਾਬੀ ਮਾਝਾਂ (1960) ਦੀ ਭੂਮਿਕਾ ਵਿਚ ਮੈਂ ਲਿਖਿਆ ਸੀ ਕਿ ਪੰਚਮ ਗੁਰੂ ਪਾਸ ਕੰਮ ਕਰਦੇ ਚਾਰ ਲਿਖਾਰੀਆਂ ਵਿਚ ਇਕ ਹਰੀਆ ਵੀ ਸੀ। ਸ਼ਾਇਦ ਇਹੋ ਪਿਛੋਂ ਮਿਹਰਬਾਨ ਨਾਲ ਜੁੜ ਗਿਆ ਹੋਵੇ। ਏਸ ਬਾਰੇ ਹੋਰ ਇਤਿਹਾਸ ਲੱਭਣ ਦੀ ਲੋੜ ਹੈ। ਬਾਣੀ

ਤੋਂ ਜ਼ਾਹਰ ਹੈ ਕਿ ਇਹ ਚੰਗਾ ਹੰਢਿਆ-ਵੰਢਿਆ ਆਦਮੀ ਸੀ ਤੇ ੧੭ਵੀਂ ਸਦੀ ਦੇ ਪੰਜਾਬ ਦੀਆਂ ਸਾਰੀਆਂ ਧਾਰਮਿਕ ਲਹਿਰਾਂ ਤੇ ਪਰੰਪਰਾਵਾਂ ਤੋਂ ਜਾਣੂ ਸੀ।

ਸਿਖ ਰਾਜ ਦੇ ਜ਼ਮਾਨੇ ਸਾਧੂ ਅਮੀਰਦਾਸ ਇਕ ਚੰਗਾ ਕਵੀ ਹੋਇਆ ਹੈ ਇਸ ਦੇ ਚੇਲੇ ਬਾਲਮੁਕੰਦ ਨੇ 'ਸਰਬ ਸੰਗ੍ਰਹਿ' (ਹਥ-ਲਿਖਤ) ਪੁਸਤਕ ਵਿਚ ਦਿਵਾਨਿਆਂ ਦੀ ਬੰਸਾਵਲੀ ਇਉਂ ਲਿਖੀ ਹੈ—

ਬਾਲਾ, ਹਰਿਦਾਸ, ਮੱਸਾ ਦਾਸ, ਦਰਬਾਰੀ ਦਾਸ, ਚਤੁਰਦਾਸ, ਰਾਮ ਸੁੰਦਰ, ਨਿਕਟੀ ਦਾਸ, ਸਿਦਕੀ ਦਾਸ, ਮੋਹਨ ਦਾਸ, ਰਾਮਦਾਸ, ਅਮੀਰ ਦਾਸ ਤੇ ਬਾਲ ਮੁਕੰਦ।

ਬ੍ਰਹਮਾਨੰਦ ਕਿਰਤ 'ਉਦਾਸੀਨ ਮਤ ਦਰਪਣ' (1923 ਈ.) ਵਿਚ ਵੀ ਇਹੋ ਨਾਮਾਵਲੀ ਦੁਹਰਾਈ ਗਈ ਹੈ। ਬਾਵਾ ਰਾਮਦਾਸ ਦੀਵਾਨੇ ਸਾਧੂ ਤੇ ਵਿਦਵਾਨ ਕਵੀ ਸਨ ਜਿਨ੍ਹਾਂ ਪਟਿਆਲੇ ਡੇਰਾ ਕਾਇਮ ਕੀਤਾ। ਸੋ ਬਾਵਾ ਹਰੀਆ ਇਸ ਸੰਪ੍ਰਦਾ ਦਾ ਪ੍ਰਸਿੱਧ ਮਹਾਤਮਾ ਹੋਇਆ ਹੈ ਜਿਸ ਨੇ ਮਾਲਵੇ ਵਿਚ ਇਸ ਭੇਖ ਨੂੰ ਕਾਫੀ ਫੈਲਾਇਆ। ਇਸ ਦੇ ਪੈਰੋਕਾਰ ਆਪਣਾ ਮੂੰਹ ਕਾਲਾ ਕਰਦੇ, ਸਿਰ ਤੇ ਮੋਰ ਦਾ ਖੰਭ ਟੰਗ ਕੇ ਰਖਦੇ, ਗਲ ਵਿਚ ਸੰਖਾਂ ਜਾਂ ਮਣਕਿਆਂ ਦੀ ਮਾਲਾ ਪਾਉਂਦੇ, ਅਤੇ ਹੱਥ ਵਿਚ ਚੰਗਾ ਮੋਟਾ ਸੋਟਾ ਰਖਦੇ ਸਨ। ਇਹ ਹਰ ਛਿਮਾਹੀ ਆਪਣੇ ਸੇਵਕਾਂ ਪਾਸੋਂ ਠੂਠਾ ਲੈ ਕੇ ਜਾਂਦੇ ਤੇ ਘਰ ਪ੍ਰਤੀ ਸਵਾ ਮਣ ਅੰਨ ਉਗ੍ਰਾਹਕੇ ਲੰਗਰ ਲਾਉਂਦੇ ਤੇ ਪਿੰਡ ਪਿੰਡ ਜਾ ਧਮਾਲਾਂ ਪਾਉਂਦੇ ਸਨ। ਇਨ੍ਹਾਂ ਦਾ ਅਸਰ ਬਠਿੰਡੇ ਦੇ ਇਲਾਕੇ ਵਿਚ ਹੀ ਸੀ ਅਤੇ ਕੋਟ ਪੀਰ ਵੱਡੀ ਗੱਦੀ ਹੁੰਦੀ ਸੀ।*

---

*ਪ੍ਰਿਥੀਚੰਦ ਕੋ ਸੁਤ ਭਯੋ, ਗੁਰ ਮਿਹਰ ਸੁ ਬਾਨਾ
ਦੇਸ ਮਾਲਵੇ ਮੇਂ ਬਸਯੌ, ਉਰ ਮੈਂ ਸੁਖ ਮਾਨਾ
ਹਰੀਏ ਬਾਲੇ ਸਿਖ ਨੇ, ਸਿਖੀ ਅਨੁਕੂਲਾ
ਸੇਵ ਕਰੀ ਗੁਰ ਕੀ ਘਨੀ, ਲਖ ਕੈ ਸੁਖ ਮੂਲਾ।੨੦।

(ਬਾਕੀ ਸਫਾ 191 ਤੇ ਵੇਖੋ)

ਸੋ ਬਾਵਾ ਹਰੀਆ ਇਸ ਭੇਖ ਦਾ ਪ੍ਰਭੁਤਾਵਾਨ ਸੰਚਾਲਕ ਹੀ ਨਹੀਂ ਸਗੋਂ ਇਕ ਮਹਾਨ ਬਾਣੀਕਾਰ ਵੀ ਸੀ ਜਿਸ ਨੇ 20-25 ਰਾਗਾਂ ਅਤੇ ਕਈ ਕਾਵਿ-ਰੂਪਾਂ ਵਿਚ ਬਾਣੀ ਰਚਕੇ ਇਕ ਵੱਡਾ ਗ੍ਰੰਥ ਬਣਾਇਆ। ਪ੍ਰੋ. ਪ੍ਰੀਤਮ ਸਿੰਘ ਪਟਿਆਲਾ

---

ਮਿਹਰਵਾਨ ਜੀ ਪਿਖ ਤਿਨੈ, ਸ਼ਰਧਾ ਅਧਿਕਾਈ
ਭੇਖ ਦਿਵਾਨੇ ਕੀ ਕਰੀ, ਬਖਸ਼ਿਸ ਹਰਖਾਈ
ਮੁਖ ਕਾਲਾ ਗਲ ਸੰਖ ਕੇ, ਮਣਕਯੋਂ ਕੀ ਮਾਲਾ
ਮੋਰ ਪੰਖ ਕਲਗੀ ਸਜੈ, ਕਰ ਮੂਸਲ ਭਾਲਾ। ੨੧।

[ਸ੍ਰੀ ਗੁਰ ਬੰਸ ਬਿਨੋਦ,ਪੰਨਾ 59
(ਗਣੇਸ਼ਾ ਸਿੰਘ ਬੇਦੀ)

ਹਰੀਆ ਤੇ ਬਾਲਾ ਸੋਢੀ ਮਿਹਰਬਾਨ ਕੇ ਥੇ ਚੇਲੇ
ਮੂੰਹ ਸਿਰ ਮੂੰਡ ਕਾਲਾ ਮੁਖ ਦੀਓ ਠਾਨ ਹੈ।੨੯।
ਸੰਖ ਮਾਲ ਬਲਖੀ ਧਰੈ ਕੈ ਹਾਥ ਠੂਠਾ ਦੈ ਕੈ
ਮੋਰ ਪੰਖ ਸੀਸ ਕਾਂਧੇ ਮੂਸਲ ਧਰਾਯੋ ਹੈ।
ਢੋਲ ਬਜਵਾਇਕੈ ਧਮਾਲ ਪਾਇ ਨਾਚਤੇ ਹੈਂ
ਤਾਂ ਹੀ ਤੇ ਦਿਵਾਨੇ ਭੇਖ ਪਾਗਲ ਸਦਾਯੋ ਹੈ।
ਹਰੀਏ ਕੇ ਪੋਤੇ ਚੇਲੇ ਪੀਰ ਭਾਰੇ ਮਾਲਵੇ ਮੇਂ
ਠੂਠਾ ਸਵਾ ਮਣ ਅੰਨ ਘਰ ਘਰ ਲਗਾਯੋ ਹੈ।
ਗਾਦੀ ਏਸ ਪੰਥ ਕੀ ਹੈ ਕੋਟ ਪੀਰ ਕੇ ਮੇਂ ਆਦੀ
ਡੇਰੇ ਪਟਿਆਲੇ ਲੋ ਬਿਸ਼ਾਲੇ ਬਹੁ ਥਾਂਯੋ ਹੈ।੩੦।

[ਸ੍ਰੀ ਗੁਰ ਪੰਥ ਪ੍ਰਕਾਸ਼,—ਗਿ. ਗਿਆਨ ਸਿੰਘ)
(1898 ਈ.) ਪੰਨਾ. 1056

'ਔਰ ਦਿਵਾਨੇ ਸੰਤ ਸੋਢੀ ਮੇਹਰਬਾਨ ਦੇ ਬਰ ਸੈਂ
ਹਰੀਏ ਬਾਲੇ ਮਸੰਦ ਕਾ ਪੰਥ ਹੈ।'

ਨਿਰਮਲ ਪੰਥਪ੍ਰਦੀਪਿਕਾ, ਪੰਨਾ ੧੫

ਪਾਸ ਪਏ ੧੭੩੫ ਈ. ਦੇ ਨਕਲ ਖਰੜੇ ਦੇ 693 ਪੱਤਰੇ ਹਨ। ਇਸਦੀ ਸ਼ਬਦਾਵਲੀ ਤੇ ਵਿਚਾਰਾਵਲੀ ਗੁਰਬਾਣੀ ਤੋਂ ਪ੍ਰਭਾਵਿਤ ਹੈ। ਗ੍ਰੰਥ ਵਿਚ ਆਏ ਹਵਾਲਿਆਂ ਤੋਂ ਪਤਾ ਲਗਦਾ ਹੈ ਕਿ ਇਸ ਸੰਪ੍ਰਦਾ ਦਾ ਵਡੇਰਾ ਭਾਈ ਭੂੰਦੜ ਸੀ,ਪਿਛੋਂ ਭਾਈ ਬਾਲਾ ਹੋਇਆ ਤੇ ਬਾਲੇ ਤੋਂ ਬਾਦ ਭਾਈ ਹਰੀਦਾਸ ਗੱਦੀ ਬੈਠਾ ਪਰ ਇਹ ਸਭ ਆਪਣੇ ਆਪ ਨੂੰ 'ਨਾਨਕ ਪੰਥੀ' ਸਦਾਉਂਦੇ ਸਨ:—

'ਨਾਨਕ ਪੰਥੀ ਹਰੀਆ ਕਹੀਐ, ਬਾਲੇ ਕੀ ਦਸਤਾਰੇ
ਹਮਰੇ ਪਾਪਨ ਕਾ ਫਰੂ ਨਾਹੀ ਕੋਈ, ਹਰੀਆ ਸ਼ਰਣਿ ਮੁਰਾਰੇ।'
'ਬਾਬਾ ਭੂੰਦੜ ਵਸਦਾ ਨਾਲੇ। ਮਾਤਾ ਪੂਤ ਜਿਵੇਂ ਪ੍ਰਤਿਪਾਲੇ
ਰਾਮ ਨਾਮ ਕੀ ਮਤਿ ਦ੍ਰਿੜਾਵੈ ਨਾਰਦ ਧਰੂਅ ਸਿਖਾਰੀ ਜੀ।'
'ਰਾਖਹੁ ਪੈਜ ਪ੍ਰਹਿਲਾਦ ਜਿਉਂ, ਮੇਰੇ ਠਾਕੁਰ ਗੁਣੀ ਗਹੀਰ
ਸਾਸਿ ਸਾਸਿ ਸਾਲਾਹੀਐ, ਰਘੁਪਤਿ ਬਾਲਾ ਪੀਰ।' [ਰਾਗ ਮਾਝ

'ਹਰੀਏ ਬਾਲੇ ਦੀ ਕੰਡਿ ਸਤਾਣੀ। ਗਾਵਣਿ ਸਚ ਖੰਡ ਦੀ ਬਾਣੀ
ਦੁਧਹੁ ਵਿਰੋਲਿ ਕਢੀਂਦੇ ਪਾਣੀ।
ਸਾਧੂ ਸੰਗਤਿ ਜਿਨ੍ਹਾਂ ਨਿਵੰਦੀ, ਗੁਰ ਨਾਨਕ ਦੇ ਇਤਬਾਰੀ।੨੭। [ਤਿਲੰਗ

ਜੱਲ੍ਹਣ ਤੋਂ ਬਾਦ ਹਰੀਆ ਸ਼ਾਇਦ ਇਕੋ ਇਕ ਜੱਟ ਕਵੀ ਹੈ, ਜਿਸ ਨੇ ਇਤਨੀ ਵਿਸ਼ਾਲ ਬਾਣੀ ਰਚੀ। ਪਰ ਸਿੱਧੂ ਜੱਟਾਂ ਨੂੰ ਵੀ ਇਸ ਦਾ ਗਿਆਨ ਤੇ ਧਿਆਨ ਨਹੀਂ। ਕਵੀ ਨੇ ਕਈ ਥਾਂ ਜੱਟ ਹੋਣ ਦਾ ਜ਼ਿਕਰ ਕੀਤਾ ਹੈ—

'ਇਕ ਜੂਨੀ ਵਿਚਿ ਭਵਾਈਅਹਿ, ਇਕ ਲਏ ਜੂਨੀਅਹੁ ਕਟਿ
ਕੁਦਰਤਿ ਵੇਖਿ ਸਲਾਹਿਆ, ਹਰੀਐ ਮੂਰਖ ਜਟਿ।੪।'
'ਐਸਾ ਪ੍ਰਭੁ ਸਾਲਾਹ ਮਨ ਮੇਰੇ, ਦੋਖੀ ਦੀ ਜੜ ਪਟੇ
ਕਰਮ ਕਰੀਮਾ ਸੁਣਿ ਬੇਨਤੀ ਮੇਰੀ, ਰਖਹੁ ਹਰੀਏ ਜੱਟੇ।'

ਇਕ ਥਾਂ ਹਰੀਆ ਲਿਖਦਾ ਹੈ ਕਿ ਜੱਟ ਜਾਤਿ ਐਸੀ ਹੈ ਜਿਸ ਅੱਗੇ ਸਭੇ, ਭਿਖਾਰੀਆਂ ਵਾਂਙ ਖੜੋਤੇ ਹਨ—

ਸੰਤਹੁ ਮੇਰੀ ਜਾਤਿ ਕਾ, ਸਭ ਕੋ ਮੰਗਣਹਾਰੁ
ਬ੍ਰਾਹਮਣ ਮੰਗੇ ਦੱਖਣਾ, ਪੜ੍ਹਦਾ ਬੇਦ ਬੀਚਾਰੁ
ਨਾਹੀ ਪਾਹੂ ਮੰਗਦਾ, ਉਘਾੜੇ ਕਈ ਬਾਰ
ਲੁਹਾਰ ਮੰਗੈ ਪੈਰ ਰਖੜੀ, ਸੋਹਰੇ ਮੰਗੈ ਸੂਤਧਾਰੁ ।
ਖਾਰੇ ਮੰਗੈ ਚੂਹੜਾ, ਥੰਮੀਆਂ ਮੰਗੈ ਚਮਿਆਰੁ
ਠਾਕੁਰ ਮੰਗੈ ਨਾਲੀਏਰੁ, ਕਲਹੇ ਮੰਗੈ ਕੁਮਿਆਰੁ
ਡੂਮ ਮੰਗੈ ਧੂਉ ਅਪੜਾਂ, ਨ ਵਲੇਂਦਾ ਤਾਰੁ
ਤਾਲ ਪੂਰੇ ਮੁਚੁਕੰਨ ਰੀ, ਬੇੜੀ ਵਸਿ ਪੁਕਾਰੁ
ਪਟਵਾਰੀ ਮੰਗੈ ਅੱਢੜਾ, ਤੁਰਕਾਣਾ ਸਿਕਦਾਰੁ
ਹਟਿ ਭੋਲੇ ਘਟ ਬਾਣੀਆ, ਵੇਖਿ ਮੁਹੈ ਗਵਾਰੁ
ਸਭ ਕੋ ਲਾਗੂ ਜੱਟ ਦਾ, ਚਕਿ ਆਇਆ ਸਿਰਿ ਭਾਰਿ
ਜਿਸਿ ਸਭਨਾ ਥਾਂਵਹੁ ਰਖਿਆ, ਧੰਨੁ ਬਾਲਾ ਪੁਰਖੁ ਅਪਾਰੁ ।

ਗੁਰੂ ਗ੍ਰੰਥ ਸਾਹਿਬ ਦੀ ਰਚਨਾ ਦੇ ਆਦਰਸ਼ ਨੂੰ ਪਰਵਾਣ ਕਰ ਕੇ ਬਹੁਤੇ ਬਾਣੀਕਾਰਾਂ ਨੇ ਜਪੁ, ਸੁਖਮਨੀ, ਆਸਾ ਦੀ ਵਾਰ ਤੇ ਬਾਰਾਂਮਾਹ ਆਦਿ ਲਿਖੇ ਹਨ। ਬਾਬਾ ਸਾਧੂਜਨ, ਭਾਈ ਦਰਬਾਰੀ ਆਦਿ ਨੇ ਵੀ ਇਨ੍ਹਾਂ ਦੀ ਰਚਨਾ ਕੀਤੀ ਅਤੇ ਹਰੀਏ ਨੇ ਵੀ ਇਹ ਚੀਜ਼ਾਂ ਲਿਖੀਆਂ ਹਨ ਜਿਸ ਤੋਂ ਸਾਫ ਪ੍ਰਤੀਤ ਹੁੰਦਾ ਹੈ ਕਿ ਇਹ ਨਕਲ ਕੀਤੀ ਜਾ ਰਹੀ ਹੈ ਲੇਕਿਨ ਇਸ ਰੀਸ ਦਾ ਇਕ ਦੂਸਰਾ ਪੱਖ ਵੀ ਹੈ ਕਿ ਇਹ ਜਪੁ ਤੇ ਸੁਖਮਨੀ ਆਦਿ ਇਕ ਤਰ੍ਹਾਂ ਦੇ ਕਾਵਿ-ਰੂਪ ਬਣ ਗਏ ਸਨ ਜਿਸ ਕਰ ਕੇ ਹਰ ਧਾਰਮਕ ਕਵੀ ਨੇ ਇਨ੍ਹਾਂ ਨੂੰ ਅਪਣਾਉਣ ਜ਼ਰੂਰੀ ਸਮਝਿਆ। ਗੁਰੂ ਗ੍ਰੰਥ-ਬਾਣੀ, ਇਕ ਤਰ੍ਹਾਂ ਦਾ ਮਾਡਲ ਸੀ।

ਹਰੀਏ ਦੀ ਬਾਣੀ ਵਿਚ ਗੁਰਬਾਣੀ ਦੀ ਨਕਲ ਹੈ, ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਮਿਸਾਲ ਲਈ ਜਪੁ ਦਾ ਅੰਤਮ ਸਲੋਕ ਉਸ ਇਉਂ ਬਣਾਇਆ ਹੈ—

ਧਿਆਨ ਗੁਰੂ ਪਾਣੀ ਪਿਤਾ, ਧਰਤੀ ਜਨਨੀ ਮਾਤਾ
ਪਵਣੁ ਪੁਰਖ ਖੇਲੈ ਬਹੁ ਭਾਂਤਾ ।
ਨਿੰਦ੍ਰਾ ਜਾਗਣੁ ਦੋਵੈਂ ਦਾਈ । ਤਿਸ ਵਿਚ ਵਰਤੈ ਸਭ ਲੁਕਾਈ
ਆਵਾਗਉਣ ਭਇਆ ਮਹਸੂਰ । ਕਿਸੈ ਨੇੜੈ ਕਿਸੈ ਦੂਰਿ
ਨੇਕੀ ਬਦੀ ਕਾ ਵਾਚੀਐ ਪਰਵਾਣਾ । ਸਭ ਕੋ ਲਹੈ ਅਪਣਾ ਕਮਾਣਾ ।
ਜਿਨਾ ਨਾਮੁ ਧਿਆਇਆ, ਹੋਰ ਨ ਕੀਤੀ ਆਸੁ
ਹਰੀਦਾਸ ਸੇ ਜਨ ਮੁਕਤੇ ਭਏ, ਹੋਰ ਬਹੁਤੀ ਨਾਲਿ ਖਲਾਸੁ ।

ਬਾਰਾਂਮਾਹ ਮਾਝ ਇਉਂ ਸ਼ੁਰੂ ਕੀਤਾ ਹੈ —

ਕਿਰਤਿ ਕਰਮ ਜੋ ਲਿਖਿਆ, ਸੋਈ ਹੋਇ ਸੰਜੋਗੁ
ਹੁਕਮੀ ਧਰਤੀ ਅਸਮਾਨ ਦੁਇ, ਹੁਕਮੀ ਭੈਆ ਵਿਯੋਗੁ ।

ਤੁਖਾਰੀ ਰਾਗ ਦੇ ਛੰਤ ਇਸ ਤਰ੍ਹਾਂ ਬਣਾਏ ਹਨ—

ਤੂ ਸੁਣਿ ਹਰਣਾ ਕਾਲਿਆ ਕਿਉਂ ਫਿਰਹਿ ਗੁਮਾਨਿਆ
ਬਿਖ ਕੀ ਵਾੜੀ ਟੁਕਿ ਟੁਕਿ ਖਾਵਹਿੰ, ਨ ਬੂਝਹਿੰ ਸ਼ੈਤਾਨਿਆ ।

ਸਾਡਾ ਇਹ ਮਿਸਾਲਾਂ ਦੇ ਕੇ ਦੱਸਣ ਦਾ ਭਾਵ ਇਹ ਹੈ ਕਿ ਹਰੀਏ ਨੇ ਕਈ ਚੀਜ਼ਾਂ ਉਧਾਰ ਲੈ ਕੇ ਲਿਖੀਆਂ ਹਨ ਪਰ ਇਸ ਹਕੀਕਤ ਤੋਂ ਵੀ ਇਨਕਾਰ ਨਹੀਂ ਕਿ ਉਸ ਦੀ ਮੌਲਿਕ ਕਿਰਤ ਵੀ ਕਾਫੀ ਮਹੱਤਵ ਵਾਲੀ ਹੈ । ਵੰਨਗੀ ਪੇਸ਼ ਹੈ ।

(੧) ਸ਼ਬਦ ਰਾਗਾਂ ਕੇ —

ਗਉੜੀ

ਪੁਛਿ ਨ ਪਉਂਦੇ ਮਾਮਲੇ, ਭਲੇ ਨ ਲਭਨਿ ਮੁਲ ਵੇ ਬੇਲੀਆ
ਪੱਗਾਂ ਲੱਖ ਨਿਹਾਲੀਆਂ, ਕਾਇ ਨ ਪ੍ਰਿਆ ਤੁਲਿ
ਮੈਂ ਮਿਲ ਆਹੇ ਆਇ ਕੈ, ਖੋਲਿ ਕਪਟ ਕਿਵਾੜ ।੧।ਰਹਾਉ

ਕੰਨੀਂ ਪਾਏ ਕੋਕਲੇ, ਡਿਠਾ ਸਭ ਸੰਸਾਰੁ
ਲੰਮੀ ਨਜਰ ਨਿਹਾਲਿਆ, ਪ੍ਰਿਆ ਤੁਲ ਨ ਦੀਦਾਰੁ ।੨।

ਪਿਰ ਕਾਰਨਿ ਥਲਿ ਚੜ੍ਹਾ, ਬੇਤ ਭਿ ਢੂੰਢੀ ਸਭ
ਦੇਖੇ ਪਰਬਤ ਡੂਗਰਾ, ਪਿਰਿਆ ਤੁਲ ਅਲਭੁ ।੩
ਪੰਖ ਕਰਕੈ ਉਡਿਰਾਂ, ਉਡਿ ਉਡਿ ਚੜ੍ਹਾਂ ਅਕਾਸ਼
ਸਿਧ ਸਮਾਧੀ ਸਭ ਭਵਾਂ, ਕੋਇ ਨ ਪ੍ਰਿਆ ਦੀ ਰਾਸਿ ।੪।

ਆਪੇ ਆਵਹੁ ਕਿਸੇ ਦਿਨ, ਮੇਰਾ ਜੀਅੜਾ ਭਯਾ ਉਦਾਸ
ਜਿਸਨੂੰ ਆਟੀ ਸੋ ਬੁਝਿਆ, ਕੈ ਜਾਣੈ ਸ਼ਹੁ ਗੁਣਤਾਸੁ ।੫।

ਗਈ ਜੁਆਨੀ ਅਉਧ ਗਹੀ, ਤੀਜੈ ਰਖਿਆ ਪਾਉ
ਨੈਨ ਤਿਹ ਰੇ ਦਰਸ ਦੇ, ਚਿਰੀ ਵਿਛੁੰਨਿਆ ਆਉ ।੬।

ਆਈ ਰੁਤ ਬਸੰਤ ਕੀ, ਕੀਤਾ ਧਰਣਿ ਸ਼ੀਂਗਾਰੁ
ਰੁਤਿ ਸਿ ਕਾਤੀ ਮੇਘਲੇ, ਸੁਹਾਗਣਿ ਦੈ ਗਲਿ ਹਾਰੁ ।੭।

ਲੋੜ ਡੁਹਾਗਣਿ ਕਾਂਢਦਾ, ਨੀਚਿ ਹਰੀਐ ਦੇਹੁ ਸੁਹਾਗੁ
ਮਿਲਹੁ ਪਿਆਰੇ ਸਜਣਾ, ਪ੍ਰੀਤਮ, ਹਉ ਲਾਹੀ ਹਭੁ ਵਿਰਾਗੁ ।੮।

ਮਲਾਇਰ

ਮੈਂ ਸਹੁ ਮਿਲਣ ਕੀ ਚਾਈ
ਜੇ ਕੋ ਦਸੇ ਮੇਰਾ ਪ੍ਰੀਤਮ ਪਿਆਰਾ, ਹਉ ਤਿਸ ਬਲਿ ਬਲਿ ਜਾਈ ।੧।ਰਹਾਉ।

ਉਭਉ ਤਕੀ ਪਿਆਲ ਭਿ ਤਕੀ, ਤੱਕੀ ਧਰਣਿ ਸਬਾਈ
ਤਉ ਸਹ ਕਾਰਣਿ ਭਈ ਉਡੀਣੀ, ਬਿਨ ਮਿਲਿਆ ਧੁਖ ਨ ਜਾਈ ।੧।

ਕੋਈ ਦਸੇ ਬੇਦ ਪੁਰਾਨੇ, ਕੋਈ ਤੀਰਥ ਨ੍ਹਾਈ
ਕੋਈ ਆਖੇ ਮੋਨ ਬਿਬਾਨੀਂ, ਕੋਈ ਜੋਗੁ ਕਮਾਈ ।੨।

ਕੋਈ ਦਸੈ ਜੈਨ ਮਾਰਗਿ ਰਖਹੁ ਜੀਅ ਨ ਘਾਈ
ਰਹਹੁ ਕੁਚੀਲ ਪੀਵਹੁ ਮਲਵਾਣੀ, ਪਾਵਕਨ ਪਾਇ ਨ ਪਾਈ ।੩। ਜੁੱਤੀ

ਕੋਈ ਦਸੇ ਕਿਤੇਬ ਕੁਰਾਣੇ ਲਿਖਿਆ ਇਲਮ ਖੁਦਾਈ
ਤੀਹ ਰੋਜ਼ੇ ਪੰਜ ਨਿਵਾਜਾਂ, ਕਾਬਾ ਤੁਲਹਿ ਸਿਸਿ ਨਿਵਾਈ ।੪।

ਸਭ ਕੋ ਭਰਿਆ ਫੂਕੈ ਡਕੈ, ਖਾਲੀ ਦ੍ਰਿਸ਼ਟਿ ਨ ਪਾਈ
ਆਪ ਸਲਾਹ ਡਿਠੀ ਮੈਂ ਘਣੀਆ, ਮਿਠੀ ਭਾਤਿ ਲਗਾਈ ।੫।

ਹਉਂ ਗੁਰ ਪੂਛਿ ਕਰਉ ਬੇਨੰਤੀ, ਮੋਕਉ ਦੇਹੁ ਬਤਾਈ
ਗੁਰ ਕਾ ਸਬਦੁ ਕਹੈ ਸੁਣਿ ਮਨ ਮੂੜੇ, ਸਾਧੂ ਸੰਗਿ ਵਧਾਈ ।੬।

ਸਹੁ ਨੇੜੇ ਹੈ ਕਿ ਦੂਰ ਦਸੀਂਦਾ, ਗੌਵਾਕਿ ਲਖਿਆ ਨ ਜਾਈ
ਜਾਂਕੇ ਮਸਤਕਿ ਭਾਗੁ ਘਣੇਰਾ, ਤਾਂ ਕੂ ਦੇਹਿ ਦਿਖਾਈ ।੭।

ਹਮਰੇ ਭਾਗ ਕੀ ਕਿਆ ਗਣਤੀ, ਤੁਮ ਸ਼ਰਣੀ ਬਿਰਦ ਰਖਾਈ
ਪ੍ਰਭੂ ਕਲਾਣੋ ਨੀਚਬ ਹਰੀਆ, ਮੰਗਤ ਜਾਤਿ ਨ ਕਾਈ ।੮।

## ਭੈਰਉ

ਤਉ ਦਰਸਨ ਕੀ ਬਹੁਤੁ ਪਿਆਸ । ਕ੍ਰਿਪਾ ਨਿਧਾਨ ਪੂਰਹੁ ਮੇਰੀ ਆਸ
ਮੈਂ ਤੇਰੀ ਧਰ:ੀ ਤੂ ਇੰਦੁ ਭਤਾਰੁ । ਮਿਹਰ ਕਰਿ ਵਰਸਹੁ ਅੰਬ੍ਰਿਤ ਧਾਰ ।੧।
ਹਉ ਤੇਰੀ ਚਕਵੀ ਤੂ ਚਕਵਾ ਮੇਰਾ । ਖੋਲਿ ਕਿਵਾੜ ਮਿਲਹੁ ਸਵਰਾ ।੨।
ਹਉ ਤੇਰੀ ਸਾਇਰਿ ਤੂ ਮੇਰਾ ਸਾਇਰੁ । ਰਹਹੁ ਸੰਗੀਤੇ ਨ ਪਹੁਚੇ ਕਾਇਰੁ ।੩।
ਹਉ ਤੇਰੀ ਚਾਤਕਿ ਤੂ ਮੇਰਾ ਪਾਨੀ । ਅੰਬ੍ਰਿਤ ਬੂੰਦੁ ਮਿਲੈ ਤ੍ਰਿਪਤਾਨੀ ।੪।
ਹਉ ਤੇਰਾ ਮਾਂਗਨਿ ਤੂੰ ਦਾਤਾਰੁ । ਛਕ ਦਰਸਨ ਕਰੀ ਕੈ ਵਾਰੁ ।੫।
ਹਉ ਤੇਰੀ ਸਰੀਅਤਿ ਤੂ ਨਉ ਸਹੁ ਮੇਰਾ ।
ਮਿਲਹੁ ਪਿਆਰੇ ਅਬ ਹੀ ਵੇਰਾ । ੬ ।
ਹਉ ਤੇਰੀ ਬਾਂਦੀ ਨਾਉਂ ਦਉਲਤਿਆਰੀ ।
ਚਰਨ ਪਲੋਵਾਂ ਦੀਜੈ ਵਾਰੀ ।੭।
ਦਰਸ਼ਨ ਕਾਰਣਿ ਮਨੁ ਲੋਭਾਵੈ । ਮਿਲਹੁ ਪਿਆਰੇ ਹਰੀਆ ਅਘਾਵੈ ।੮।

## ਗਉੜੀ

ਦੇਖੁ ਚਲਿਤ ਮਨ ਮੇਰਿਆ, ਐਉਂ ਬਿਨਸਤ ਸੈਸਾਰੁ ਰੇ ।
ਨਾਮ ਵਿਹੂਣੇ ਆਦਮੀ, ਦਿਸਨਿ ਕੇਹੀ ਭਿਤਿ
ਜਿਉਂ ਥੇਹ ਸੁੰਞੇਂ ਦੇ ਬੋਲੜੇ, ਭਨੇ ਛਪਿਆ ਵਿਚਿ ।੧।

ਛੇਤੀ ਛੇਤੀ ਪੁਟੀਐ ਬੂਣੀਆ ਨਿਹਤੀਆਂ ਪਾਸਿ ਰੇ
ਗੈਆ ਛੋਡਿ ਜੁਲਾਹਿਆ, ਉਪਰਹੁ ਦੱਬੀ ਆਸ ਰੇ ।੨।

ਹਰਣ ਚਰੈ ਵਿਚਿ ਹਰਣੀਆਂ, ਮਾਰੇ ਕਰਲਿ ਆਕਾਸ਼ ਰੇ
ਖਿਨ ਮਹਿੰ ਪੋਟਲੀ ਹੋਇ ਪਿਆ, ਅਹੇੜੀ ਕੇੜੇ ਫਾਸਿ ਰੇ ।੩।

ਜੋਗੀ ਆਸਣੁ ਘਤਿਆ, ਧੂੰਆ ਧੁਖੈ ਬਾਰਿ
ਜਿਉ ਮੇਘ ਵੁਠੇ ਉਹ ਬੁਝਿ ਗੈਆ, ਸੇਕ ਨ ਲਗੋ ਅੰਗਾਰ ।੪।

ਰਘੁ ਰਾਜਾ ਹਉਮੈ ਬਿਨਸਿਓ, ਜਿਉਂ ਗਜ ਬਿਨਸਿਓ ਕਾਮ ਰੇ
ਸੋ ਨਰੁ ਜੂਨਿ ਭਵਾਈ ਮਹਿ, ਜਿਸ ਚਿਤਿ ਨ ਆਵੈ ਸਾਮਿ ਰੇ ।੫।

ਸਾਧੂ ਸਰਣਿ ਨ ਬਿਨਸਈ, ਜੋ ਜਨ ਸਿਮਰੈ ਰਾਮ ਰੇ
ਹਰੀਆ ਤਿਸ ਸ਼ਰਣਾਗਤੀ, ਪਾਏ ਥਿਰ ਬਿਸਰਾਮ ਰੇ ।੬।

ਭੈਰਉ

ਅਹਿ ਮਨ ਮੇਰਾ ਬਾਲਕੁ ਇਆਣਾ । ਕਰੁ ਗਹਿ ਰਾਖਹੁ ਪ੍ਰਭੁ ਸੁਜਾਣਾ
।੧। ਰਹਾਉ ।

ਜਿਉਂ ਮਾਤਾ ਚੁੰਘਾਵੈ ਹੇਤੈ ਭਾਇ । ਕਿਰਪਤਿ ਵਰਿਆ ਲੇਹੁ ਨੁਵਾਇ ।੧।
ਕਿਰਪਤਿ ਖਾਵੈ ਜੇ ਛੁਟੈ ਢੀਲਾ । ਨ ਇਹ ਜਾਣੈ ਸੁਚ ਕਥੀਲਾ ।੨।
ਅੰਡਨਿ ਰੁੜ੍ਹਿ ਰੁੜ੍ਹਿ ਖੇਡੈ ਚਾਇ । ਫੜੈ ਬੈਸੰਤਰ ਸਹਿਜ ਸੁਭਾਇ ।੩।
ਨ ਏਹੁ ਜਾਣੈ ਚੰਦੁ ਅੰਧੇਰ । ਨ ਏਹੁ ਜਾਣੈ ਗਵਣ ਫੇਰੁ ।੪।
ਗੁਰਮਤਿ ਭੇਟੈ ਤ ਸੋਝੀ ਪਾਇ । ਅਹਿ ਮਨ ਲਾਗੈ ਨ ਦੂਜੈ ਭਾਇ ।੫।
ਨੀਚਕੁ ਹਰੀਆ ਕਰੈ ਅਰਦਾਸਿ । ਤੂੰ ਠਾਕੁਰ ਹਮਰੀ ਰਹਰਾਸਿ ।੬।

ਭੈਰਉ

ਮੈਂ ਘਰਿ ਰਾਮੁ ਹਉ ਕਹਾਂ ਨ ਜਾਉ
ਗੁਰਪ੍ਰਸਾਦੀ ਲੇਵਉ ਹਰਿ ਨਾਉ ।੧।ਰਹਾਉ।

ਪਾਹਨ ਨ ਪੂਜਉ ਗੰਗਾ ਨਹੀਂ ਨ੍ਹਾਵਾਂ
ਅਪਨਾ ਰਮਈਆ ਘਰੇ ਲਡਾਵਾਂ ।੧।

ਮੜ੍ਹੀ ਮਸਾਣੀ ਨ ਗੋਰੈ ਜਾਤੀ । ਅਪਨਾ ਰਮਈਆ ਗਾਵਾਂ ਦਿਨ ਰਾਤੀ ।੨।
ਖਾਨ ਜੱਗ ਨ ਪੂਜਉ ਦੇਵਾ । ਨਿਸਿ ਦਿਨਿ ਗਾਵਾਂ ਅਲਖ ਅਭੇਵਾ ।੩।
ਸਉਣ ਸ਼ਗਨ ਨ ਮਾਨਉ ਵਾਰ । ਕਾਜ ਸਵਾਰੇ ਮੇਰੇ ਸਿਰਜਨਹਾਰ ।੪।
ਹਰੀਆ ਬਿਨਵੈ ਸੁਨਹੁ ਜਨ ਭਾਈ । ਏਕ ਅਕਥ ਕਥਾ ਹੈ ਗੁਰ ਤੇ ਪਾਈ ।੫.

ਗਉੜੀ

ਰਾਮ ਰਹੀਮ ਏਕ ਤੂੰ. ਭੁਲਿ ਆਖਣਿ ਦੂਜਾ
ਆਪੇ ਕੀਤੋ ਗੜਵਾ, ਆਪਿ ਕੀਤੋ ਕੂਜਾ
ਸਾਈ ਗਾਇਤ੍ਰੀ ਆਰਤੀ, ਸਾ ਬਾਂਗ ਨਿਵਾਜਾ
ਦੂਆ ਜਾਣੈ ਭੁਲਾ, ਸਭ ਤੇਰੇ ਸਾਜਾ ।

ਹਿੰਦੂ ਅਤੇ ਤੁਰਕ ਦੀ, ਕੇਹੀ ਨਿਰਜਾਸੇ
ਖਿੰਜਨਿ ਆਪੋ ਆਪਣੈ, ਲਗੇ ਪਇਆ ਸੇ
ਆਪਸੁ ਭਲਾ ਕਹਾਇੰਦੇ. ਸਾਮਿ ਰਹਿੰਦਾ ਪਾਸੇ
ਸਭ ਪਚੰਦੀ ਜਿਸ ਵਿਚਿ ਦੇਖਿ ਭਰਮੈ ਫਾਸੇ
ਜਿਸ ਮਿਠਾ ਲਾਇਹਿ ਇਕੁ ਨਾਉ. ਕੰਮ ਤਿਸ ਦੇ ਰਾਸੇ ।

ਹਿੰਦੂ ਰਾਮ ਧਿਆਇੰਦੇ, ਮੁਸਲਮਾਣ ਖੁਦਾਇ
ਤਿਸ ਵਿਚਿ ਚੰਗਾ ਕੇਹੜਾ, ਵੇਖਹੁ ਵਿਉਪਾਇ
ਤਿਸ ਹਉਂ ਪੁਛਾਂ ਚਲ ਕੈ, ਜਿਸੁ ਕੀਮਤਿ ਪਾਇ
ਏਕੋ ਰਾਮ ਰਹੀਮ ਏਕੁ, ਏਕੋ ਰਘੁਰਾਇ
ਭੁਲ ਭਿੜੇਦੀ ਹਰਚੰਦਾ. ਲਗਿ ਦੂਜੈ ਤਾਇ ।

(੨) ਰਾਗ ਮਾਝ ਹੀਰ ਕੇ ਸਲੋਕ

ਜੋ ਸ਼ਹੁ ਸੇਤੀ ਨੇਹੁ ਲਗੋਸੁ, ਸੋ ਅਲਗਰਦਾ ਮਾਹੀ
ਹੀਰ ਢੂੰਡੇਂਦੀ ਝੱਲਾਂ ਅੰਦਰਿ, ਹੁਣਿ ਅਸਾਡੀਆ ਮਾਹੀ
ਰਾਂਝੇ ਦੇ ਹਉਂ ਖੋਜ ਨਿਹਾਲੀ, ਕਰਲੀ ਖਹੜੀ ਰਾਹੀ
ਜਿਸ ਹਉਂ ਪੁਛਾਂ ਸੋਈ ਦੱਸੇ, ਤਉਂ ਕੀ ਨਜ਼ਰਿ ਨ ਪਾਈ
ਜੇਤੀ ਭੁਖ ਅਸਾਡੇ ਅੰਦਰਿ, ਏਤੀ ਤਉ ਕੂੰ ਨਾਹੀ
ਅਸਾਂ ਜੇਤੀ ਜੇ ਤਉ ਕੂੰ ਹੋਵੈ; ਇਕ ਤਿਲ ਵਿਛੜਹਿ ਨਾਹੀ
ਬੇਨਤਿ ਕਰੇ ਖੁਦਾਈ ਹਰੀਆ, ਹਥਹੁੰ ਛੋੜਿਅਹੁ ਨਾਹੀ ।੧।

ਖੇੜਾ ਨਿਤ ਵਲੇਂਦਾ ਵਤੈ, ਤ੍ਰੈ ਤ੍ਰੈ ਖੇਵੇ ਆਵੈ
ਹੈਬਤਿ ਸੁਣ ਕੈ ਖੇੜਿਆਂ ਵਾਲੀ, ਸੁੱਤੀ ਨਿਦ੍ਰ ਨ ਪਾਵੈ
ਮਾਂਉ ਖੇੜਿਆਂ ਕੂ ਦਿਤਾ ਲੋੜੈ, ਖੇੜਾ ਹੀਰ ਨ ਭਾਵੈ
ਵਤ ਕਿਆ ਕਰਸੀ ਆਇ ਕੈ ਰਾਂਝਾ, ਜਾਂ ਖੇੜਾ ਪਕੜਿ ਲੈ ਜਾਵੈ
ਕਹੈ ਫਕੀਰ ਖੁਦਾਈ ਹਰੀਆ, ਹੀਰ ਰਾਂਝਣ ਦੇ ਦਾਅਵੈ ।੨।

ਰਾਂਝੇ ਕਾਰਣਿ ਜਿਸ ਮੁਨਾਇਆ, ਜੋਗਣਿ ਹੋਇ ਫਿਰਿਆਈ
ਦਰਿ ਦਰਿ ਮੰਗਾਂ ਭਿਖ ਘਤਾਈ, ਲਬ ਜੂਠੀ ਲੈ ਖਾਈ
ਸਭਨੀ ਸੇਜੀਂ ਰਾਂਝਾ ਰਵਿਆ, ਖਾਲੀ ਸੇਜ ਨ ਕਾਈ
ਅਸਾਂ ਸੇਜ ਨ ਆਵੈ ਰਾਂਝਾ, ਅਵਗੁਣ ਕੋ ਨ ਭਰਾਈ
ਕਹੈ ਫਕੀਰ ਖੁਦਾਈ ਹਰੀਆ, ਇਕੁ ਤਿਲੁ ਝਕਹੁ ਰਾਈ ।੩।

ਖੇੜਿਆਂ ਕੰਨਹੁ ਜੀਅੜਾ ਕੰਪੈ, ਜਿਉਂ ਡਰਦਾ ਕਾਗੁ ਕਮਾਣਹੁੰ
ਖੇੜਾ ਖਾਫਰੂ ਹੀਰ ਲਉ ਛਟੀ, ਕਿਵ ਕਰੈ ਖਵਹੁ ਅਜਾਣਹੁੰ

ਹੀਰ ਤਾਂ ਪਨਾਹ ਰਾਂਝਣ ਦੀ ਘਿਧੀ, ਸੁਣਿ ਖੇੜਿਆਂ ਦੇ ਥਾਣਹੁੰ
ਬੇਨਤਿ ਕਰੇ ਖੁਦਾਈ ਹਰੀਆ, ਆਪਨੜੀ ਕਰਿ ਜਾਣਹੁ ।੪।

ਸੁਣਿ ਸੁਣਿ ਚੁਪ ਕਰਹਿ ਵਾਜ ਮੇਰੀ, ਕਿਆ ਪੈਆ ਮਨ ਅੰਦਰਿ
ਪੜਦਾ ਰਖਿ ਹੰਢਾਇਹਿ ਗੁੱਸਾ, ਵਸਹਿ ਐਤੈ ਮੰਦਰਿ
ਤਉ ਸ਼ਹੁ ਸੇਤੀ ਪਿਆ ਮੁਜੰਨਾ, ਹੈ ਰੀ ਹੀਰ ਕਲੰਦਰ
ਟਹਕਿ ਦੀਦਾਰ ਲਗਹੁ ਮੈਂ ਭੋਰੀਂ, ਲਾਹਿ ਖੇੜੇ ਦੀ ਪੰਦਰਿ
ਬੇਨਤਿ ਕਰੇ ਖੁਦਾਈ ਹਰੀਆ, ਮਿਹਰ ਕਰ ਵੇਖਹੁ ਨੰਦਰਿ ।੫।

ਮਾਉ ਬਹੁ ਘਾਤੀ ਤੇ ਬਾਬੁ ਸਤ੍ਰਾਣਾ, ਖੇੜਿਆਂ ਨਾਲਿ ਗਲੀਆਇਨਿ
ਹੀਰ ਨਿਮਾਣੀ ਪਹਰੇ ਰਖਨਿ, ਗੁਝਾਣੀ ਵਾਹੁ ਰਚਾਇਨਿ
ਤਉ ਸ਼ਹੁ ਵਿਚਿ ਹੋਂਦੇ ਰੰਝੇਟੇ, ਮਤੁ ਖੇੜੇ ਪਰਣਾਇਨਿ
ਹੀਰ ਵੀਵਾਹਿ ਲੈ ਜਾਸਨਿ ਖੇੜੇ, ਕੰਟਾਂ ਵਿਚਿ ਫਹਾਇਨਿ
ਹਰੀਆ ਵਤ ਨ ਰਾਂਝੇ ਮੇਲਾ, ਜੇ ਐਤੁ ਪੈਂਡੀ ਖੋਹਾਇਨਿ ।੬।

ਮਤੁ ਖੁਆਇਨਿ ਲਾਹੂ ਪਾਇਨ, ਪਕੜਿ ਬਹਿਸਨ ਪੱਲਾ
ਹੀਰ ਨਿਮਾਣੀ ਉਚਾ ਕੂਕੇ, ਸੁਣੀ ਰੰਝੇਟਿਆ ਮੱਲਾ
ਹੀਰ ਵੀਵਾਹਣ ਕੂ ਪਹੁੰਚਣ ਖੇੜੇ, ਜੰਗੈ ਦਾ ਥਰਥੱਲਾ
ਦੇਸਿ ਚੂਚਕਾਣੇ ਵਿਆਹੀਅਨਿ ਸਿਆਲੀਂ, ਨਿਤ ਸੁਣੈ ਜ਼ਲਜ਼ਲਾ
ਜੇ ਹਰੀਆ ਹੀਰ ਵੀਵਾਹਨਿ ਖੇੜੇ, ਕਵਣੁ ਆਖਸੀ ਭਲਾ ।੭।

ਖੇੜਿਆਂ ਵਾਹੈ ਦਿਤਾ ਲੱੜੇ, ਡਾਇਣ ਮਾਉ ਅਸਾੜੀ
ਗੰਢੀਂ ਪੱਕਾ ਸਾਹੇ ਧਰਿਆ, ਖੁਲ੍ਹੇ ਹਿਕ ਦਿਹਾੜੀ
ਰਿਵ ਕੀ ਸਾਹ ਸੁਕੇ ਸਿਆਲੇਟੀ, ਹਉਲ ਖੇੜੇ ਦੇ ਮਾੜੀ
ਹੀਰ ਨਿਮਾਣੀ ਉਚਾ ਕੂਕੇ, ਸੁਣੇ ਨ ਰਾਂਝਾ ਅਨਾੜੀ
ਹਰੀਆ ਹੀਰ ਵੀਵਾਹਨਿ ਖੇੜੇ, ਰਾਂਝਾ ਰੰਨ ਤੁਸਾੜੀ ।੮।

ਜੇ ਕੋ ਮੈਨੂੰ ਰਾਂਝਣ ਦੱਸੇ, ਬਾਂਹਿ ਉਭੀ ਕਰਿ ਕੂਕੀ
ਤੇਲ ਭਿਵਾਇਕੈ ਚਿਟੀ ਚਾਦਰ, ਡਾਹ ਲਾਇਕੈ ਫੂਕੀ
ਮਤ ਸੁਣੁ ਪਾਏ ਨਉ ਸ਼ਹੁ ਰਾਂਝਾ, ਕਿਨਿ ਦੁਖਾਈ ਚੂਕੀ
ਕਰੀ ਫਿਰਿਆਦਿ ਏਸੁ ਖੇੜੇ ਉਤੇ, ਏਹੁ ਬੁਰਾ ਵਿਜਰੂਕੀ
ਹਰੀਆ ਹੀਰ ਰਖਹੁ, ਸ਼ਹੁ ਰਾਂਝਾ, ਹੱਲਿ ਖੇੜਿਆਂ ਦੇ ਸੂਕੀ।੯।

ਜਿਥੇ ਸੋਇ ਨ ਖੇੜੇ ਦੀ ਸੁਣੀਐ, ਥਾਂਵ ਤਿਸੇ ਨੂੰ ਧਾਵਾਂ
ਜਿਤੁ ਧਰਤੀ ਖੇੜਾ ਵਸੈ, ਤਿਥੈ ਵਤਿ ਨ ਆਵਾਂ
ਜਿਨ੍ਹਾਂ ਨਾਲਿ ਖੇੜਿਆਂ ਸਕਾਈ, ਪੈਇਐ ਭੱਠਿ ਗਿਰਾਵਾ
ਜੇ ਕੋ ਖੇੜੇ ਕੰਨਹੁ ਤਖੈ, ਤਉ ਬਾਂਦੀ ਹੋਇ ਕਮਾਵਾਂ
ਹਰੀਆ ਅਗੈ ਭਾਵੈ ਸੋ ਹੋਵੈ, ਜੇ ਨਾਲਿ ਰਾਂਝੇ ਦੇ ਜਾਵਾਂ।੧੦।

— — —

ਸਿਰੁ ਮੁਨਾਇ ਘਤਾਂ ਗਲਿ ਮਾਲਾ, ਅਠਿਸਠ ਤੀਰਥਿ ਨ੍ਹਾਵਾਂ
ਪੰਡਿਤ ਸਦਿ ਕਢਾਈ ਵੇਦਾਂ, ਅਠੇ ਪਹਰ ਵਚਾਵਾਂ
ਵਿਚਿ ਮਸੀਤੀਂ ਘੱਤਾਂ ਡੇਰਾ, ਸ਼ਰਾ ਸ਼ਰੀਯਤ ਸੋ ਧਾਵਾਂ
ਨੀਲਾ ਤਹਿਪਦੁ ਤੇੜਿ ਵਲਾਈਂ, ਹੱਜ ਮੱਕੇ ਨੂੰ ਜਾਵਾਂ
ਹਰੀਆ ਸ਼ੀਂਗਾਰ ਸਭੇ ਹੀ ਫੀਕੇ, ਜੇ ਮਾਹੀ ਇਕਸੁ ਨ ਭਾਵਾਂ।੧੨।

ਪੀਤੀ ਭੰਗ ਜਿਵੈਂ ਦੀਵਾਨੀ, ਧੀਆ ਚੂਚਕਾ ਤੇਰੀ
ਲਾਇ ਬਿਭੂਤ ਫਿਰਾਂ ਵਿਚਿ ਗਲੀਆਂ, ਜੋਗੀ ਵਾਂਗੂ ਫੇਰੀ
ਨਉਂ ਸ਼ੈ ਨੀਂਗਰ ਹੋਨਿ ਉਦਾਲੇ, ਤਾੜੀ ਮਾਰਿ ਉਡਾਇਨਿ ਕੇਰੀ
ਕੋਈ ਸਾਕੁ ਨ ਦੇਵੈ ਆਦਰ, ਸਭ ਕੋ ਕਹੈ 'ਪਰੇ ਰੀ'
ਹਰੀਆ ਮੈਂ ਜੇਵਡ ਨਾਹੀ ਪਟਰਾਣੀ, ਜੇ ਰਾਂਝਾ ਆਖੇ 'ਮੇਰੀ'।੧੩।

(੩) ਸਲੋਕ ਹੀਰ ਕੇ—

ਸੁਣ ਨੀ ਹੀਰੇ ਗ਼ਾਲਿ ਅਸਾੜੀ, ਖੇੜਾ ਤਉ ਕੂੰ ਹੇਰੇ
ਗੰਢੀ ਖੋਲ੍ਹੇ ਤੇ ਸਾਹਾ ਸੋਧੇ, ਆਵੇ ਤੂੰ ਤੂੰ ਵੇਰੇ
ਜਿਨ੍ਹਾਂ ਸੇਤੀ ਤਉ ਨੇਹੁ ਲਾਗੋ, ਸੈਅਸਨਿ ਲੋਕ ਘਣੇਰੇ
ਹੋਛੀ ਮਤਿ ਫਿਰਹਿ ਦਿਵਾਨੀ, ਦਿਲ ਵਿਚ ਜਾਣਹਿ ਮੇਰੇ
ਜੈ ਦਿਨੁ ਖੇੜਾ ਹਥ ਨ ਪਾਏ, ਸੀ ਓੜਕ ਨ ਹੈ ਤੇਰੇ
ਹਰੀਆ ਤਾਂ ਤੇ ਧੀਰੀ ਥੀਵੀਂ, ਜਾ ਮਾਹੀ ਘਿੰਨੈ ਫੇਰੇ ।੧।

ਸੁਣਿ ਨੀ ਹੀਰ ਗਾਲਿ ਅਸਾੜੀ, ਖੇੜਾ ਤੁਧ ਹਿਰੇਂਦਾ
ਅਗਿਹੁ ਡੇਖੈਂ ਤੇ ਪਿਛਹੁ ਡੇਖੈ, ਵਖਤ ਤੂੰਏ ਪੂਰੇਂਦਾ
ਹਭੇ ਲੋਕ ਵਿਡਾਣੇ ਅਸਨਿ, ਨ ਹੈ ਕੋ ਵਰਜੇਂਦਾ
ਭੂਪਤਿ ਨਰਪਤਿ ਮੋਨਿ ਮੁਨੀਸ਼ਰ. ਸਗਲੀ ਦਾ ਹਣੇਂਦਾ
ਹਰੀਆ ਤਾਂ ਕੋ ਨਿਕਟਿ ਨ ਆਵੇ, ਜੋ ਮਾਹੀ ਰੰਗੁ ਲਾਏਂਦਾ ।੨।

ਸੁਣਿ ਨੀ ਹੀਰੇ ਗਾਲਿ ਅਸਾੜ੍ਹੀ, ਹਿਕੁ ਸੰਦੇਸ਼ਾ ਮੇਰਾ
ਖੇੜਿਆਂ ਨਾਲਿ ਗਲੀਆਏ ਡਾਕੀ, ਏਹ ਬਾਬਲੁ ਚੂਚਕੁ ਤੇਰਾ
ਅ ਰ ਮਾਊਂ ਤੇਂਡੀ ਬਹੁ ਘਾਤੀ, ਵਕੀਲਾਂ ਸਦਾ ਡੇਰਾ
ਦਰੀਆ ਕਲੰਦਰ ਖੇੜਿਆਂ ਵਾਲਾ, ਤੂੰ ਵਖਤ ਕਰੇਂਦਾ ਫੇਰਾ
ਹਭੇ ਸਾਥਿ ਖੇੜਿਆਂ ਦੇ ਸਾਥੀ, ਕਾ ਤਾਰੀ ਤਰੁ ਸਵੇਰਾ
ਹਰੀਆ ਅੜ ਛੁਟਣੁ ਨਾਹੈ, ਮਾਹੀ ਓਲ੍ਹਾ ਤੇਰਾ ।੩।

ਜਿਨ੍ਹਾਂ ਓਟ ਮਾਹੀ ਦੀ ਘਿੱਧੀ, ਸੇ ਸੁਹੇਲੇ ਜਗੇ
ਰੋਗ ਦੋਗ ਰਹਿਆ ਨ ਕੋਈ, ਦੁਧ ਜਿਵੇਹੇ ਬੱਗੇ

ਗੈਆ ਜ਼ੰਗਾਲ ਨਿਰਮਲ ਕਾਇਆਂ, ਸਦਾ ਗਾਵਨਿ ਉਸ ਰਗੇ
ਜਿਨ੍ਹਾਂ ਨੂੰ ਮਾਹੀ ਆਪਣੀਆਏ, ਦੂਜੈ ਕੇਹੀ ਨ ਠਗੇ
ਹਰੀਆ ਤਿਨ ਕੀ ਸੋਭਾ ਵਰਨ ਨ ਸਕਾਂ, ਜੋ ਦਾਵਣਿ ਮਾਹੀ ਲਗੇ ।੪।

ਦਾਵਣਿ ਲਗੀ ਸਾ ਸੁਭਾਗੀ, ਚੰਚਲਿ ਸਾਈ ਨਾਰੀ
ਗੈਆ ਜ਼ੰਗਾਲੁ ਤਹਿਆ ਨ ਕੋਈ, ਆਪਣੇ ਕੰਤੁ ਸ਼ੀਂਗਾਰੀ
ਮਾਵ ਸਿਆਲੀ ਆਈ ਗਣੀਐ, ਜਾਕੂੰ ਮਿਲੀਐ ਵਾਰੀ
ਪੱਲੂ ਛੁਟਾ ਖੇੜਿਆਂ ਨਾਲਹੁੰ, ਲਗੀ ਕੰਤ ਪਿਆਰੀ
ਹਰੀਆ ਜੋ ਕੰਤਿ ਪਰਣਾਈ ਰਾਂਝੇ, ਥੀਵੈ ਨਵਤਿ ਕੁਆਰੀ ।੫।

ਜਾਂ ਜਾਂ ਤੋੜੀ ਤੂ ਹੀਰ ਕੁਆਰੀ, ਤਾਂ ਕੈਸਾ ਭਰਵਾਸਾ
ਖੇੜਿਆਂ ਨਾਲਹੁੰ ਨ ਪੱਲੂ ਛੁੱਟਾ, ਖੁਲ੍ਹ ਖਿਲਹਿ ਮਤ ਹਾਸਾ
ਬਾਂਹ ਲੁੜਾਇ ਚਲਹਿ ਵਿਚ ਸਹਿ ਕਾ, ਮਿਲਿਓ ਕਉਣੁ ਦਿਲਾਸਾ
ਧ੍ਰੋਹੇਆਰੇ ਸਿਆਲ ਧੁਰਹੁੰ ਕੇ, ਕਰਿ ਵਿਸਾਹੁ ਨ ਮਾਸਾ
ਜਾਂ ਰਾਂਝਾ ਢੁਕਿ ਲੇਵੈ ਹੀਰ ਫੇਰੇ, ਤਾਂ ਸ਼ੁਕਰਾਣੀ ਹਰੀਦਾਸਾ ।੬।

ਤਾਂ ਤਾਂ ਹੀਰ ਰਾਂਝਣ ਦੀ ਨ ਥੈ, ਜਾਂ ਜਾਂ ਹੀਰ ਕੁਵਾਰੀ
ਖੇੜਾ ਨਿਤ ਵਲੇਂਦਾ ਵਤੈ, ਖਿਲਹਿ ਕਿਉਂ ਮੁਟਿਆਰੀ
ਓਈ ਨੈਣ ਦੂਜੇ ਸੈ ਲਾਇਹਿ, ਸੰਗਹਿ ਲੋਕ ਪਚਾਰੀ
ਇਸ਼ਕੈ ਆਸ਼ਕ ਤਾਂ ਤੂੰ ਥੀਵਹਿੰ, ਧੂਹਿ ਘਿੰਨਹਿ ਦੋਧਾਰੀ
ਹਰੀਆ ਤਾਂ ਭਰਵਾਸਾ ਹੀਰੋ, ਜਾਂ ਗਲਿ ਰਾਂਝਣ ਬੈਸੈਂ ਖਾਰੀ ।੭।

ਤਾ ਤੂੰ ਮਾਹਯਾ ਦੇਹ ਉਲ੍ਹਾਮੇ, ਜੇ ਧਾਰੁ ਕਰੀ ਹਉ ਹੋਰੀ
ਲੋਕ ਗਲੀਆਇਨਿ ਖੇੜਿਆਂ ਸੈਤੀ, ਹੀਰ ਨ ਮੰਨੇ ਭੋਰੀ

ਬਾਮ੍ਹਣ ਭੱਟ ਫਿਰਨਿ ਗੁਹ ਖਾਂਦੇ, ਵੀਰ ਹੰਢਾਵਨਿ ਖੋਰੀ
ਚੂਚਕ ਹੱਥਹੁ ਨ ਵਿਕਾਵਾਂ, ਕਰੀਂ ਕਬੂਲ ਨ ਚੋਰੀ
ਲੋਕ, ਲੋਕਾਣੀ ਹਦੀ ਰਤੇ, ਅਸਾਂ ਤਹਿੰਡਾ ਜ਼ੋਰੀ
ਜੀਵੇਂਦੜੀ ਹੀਰ ਟਾਂਝਣ ਦੀ ਹਰੀਆ, ਮੁਈ ਭੀ ਤੈਂਡਾ ਥੋਰੀ ।੮।

ਹਿਕੁ ਰਾਂਝਾ ਕਈ ਲਖ ਸਿਆਲੀ, ਹਭੇ ਅਸਾਂ ਗਤੀ
ਹਿਕਿ ਅਤੜੀ ਬੈਸਿ ਲੇਵਨਿ ਢੁਕਿ ਨੇੜੈ, ਸਿਆਣਿਆਂ ਕੋਲਹੁੰ ਮਤੀਂ
ਇਕਿ ਕਰਨਿ ਸ਼ੀਂਗਾਰੁ ਆਸਣ ਬਹੁਤੇਰੇ, ਓਹੀਅਲੁ ਪਾਇ ਧਰਤੀ
ਇਕਿ ਸੁਖਾਂ ਸੁਖਨਿ ਤੇ ਜਾਤ੍ਰਾ ਪੂਰਨਿ, ਸਾਲਾਹਨਿ ਕਰਿ ਉਕਤੀ
ਹਿਕਿ ਜਾਣਿ ਅਜਾਣਿ ਕੰਮੁ ਵਿਵਾਹਨਿ, ਗਫਲਤਿ ਘਰਿ ਘਰਿ ਵਤੀ
ਹਰੀਆ ਸੇਜ ਤਿਨਾਂ ਦੀ ਆਇਆ, ਜਿਨ੍ਹਾਂ ਭਾਗ ਮਥੈ ਤਿਲੁ ਰਤੀ ।੯।

ਭਾਗਾਂ ਉਪਰਿ ਗੰਢਿ ਨ ਬੰਧੀ, ਨਉ ਸ਼ਹੁ ਆਸ ਨ ਛੋੜੀ
ਵੇਸਲਿ ਹੋਈ ਪਥਰੁ ਥੀਸਹਿ, ਚਿਤੁ ਉਪੱਠਾ ਮੋੜੀ
ਤਣੇਂਦੀ ਵੁਣੇਂਦੀ ਅਢੜਾ ਪਾਇ, ਪੁਟੇਂਦੀ ਭੰਨੈ ਧੋੜੀ
ਥਾਤਿ ਉਥ ਪਣਹਾਰਾ ਨਉ ਸ਼ਹੁ, ਸਹਿ ਲੱਥਾ ਤਿਲੁ ਥੋੜੀ
ਰਤੀ ਕਿਸਕੀ ਬੇਚਾਰੀ ਹਰੀਆ, ਦੇਵੇ ਲਖ ਕਰੋੜੀ ।੧੦।

ਹਿਕੁ ਗਾਲੀ ਕਰ ਕੇ ਲੋਕ ਪਰਚਾਇਹਿੰ, ਹੀਰੇ ਮਾਹੀ ਭੇਉ ਨ ਆਇਆ
ਸੇਜੇ ਚੜਿ ਨ ਨਾਲਿ ਮਾਹੀ ਦੈ ਸੁੱਤੀ, ਨ ਤੁਹਿ ਰਾਹੁ ਘੜਾਇਆ
ਬਾਹੁ ਲੀਆ ਨ ਸਹੁ ਤਾਰੂ ਤਰਿਆ, ਨ ਤੁਹਿ ਆਪੁ ਨਿਵਾਇਆ
ਗਥਲਤਿ ਸੇਤੀ ਰੈਣਿ ਵਿਹਾਣੀ, ਨਿਝਰੁ ਨ ਝਰਾਇਆ

ਇਸ਼ਕੇ ਸਾਰ ਨ ਜਾਣਹਿ ਹੀਰੇ, ਐਉਂ ਭੈਆ ਕੰਤੁ ਪਰਾਇਆ
ਹਰੀਆ ਆਖਰ ਕੇਂਦੀ ਥੀਸੀ, ਤੂਠੀ ਮੁਖੁ ਸ਼ਰਮਾਇਆ ।੧੧।

ਜਗ ਵਿਚਿ ਹੀਰ ਰਾਂਝਣ ਦੀ ਵਜੈ, ਨਾਉਂ ਪੈਆ ਹੈ ਤੇਰਾ
ਓਲ੍ਹੈ ਤਾਰੇ ਨਜ਼ਰਿ ਨ ਆਵਨਿ, ਬਣੈ ਵਡਿਆਈ ਮੇਰਾ
ਅਵਗੁਣਿਆਰੀ ਸੋ ਵਸਾਏ, ਜੋਂਦਾ ਵਡਾ ਜੇਰਾ
ਖੇੜਾ ਟੋਕੁ ਹੀਰੇ ਕੂੰ ਚਾਹੇ, ਤ੍ਰੈ ਵਖਤ ਕਰੇ ਫੇਰਾ
ਟੰਕੈ ਵਾਕਿ ਨ ਜਾਈ ਤੁਲਿਆ, ਜੋ ਹੋਵੈਂ ਸਉ ਦਹਸੇਰਾ
ਕਿਆ ਖੇੜਾ ਇਕ ਚਿਟੀ ਹਰੀਆ, ਭਉ ਭੰਗਣੁ ਹੈ ਸ਼ਹੁ ਮੈਰਾ ।੧੨।

———

# ਬਾਵਾ ਦਰਬਾਰੀਦਾਸ

ਭਾਈ ਦਰਬਾਰੀ ਦਾਸ, ਦਯਾ ਰਾਮ ਦਾ ਪੁੱਤਰ ਘਈ ਖਤ੍ਰੀ ਸੀ ਜਿਸ ਦਾ ਸਬੰਧ ਮਾਲਵੇ ਵਿਚ ਗੁਰੂ ਕੇ ਕੋਠੇ ਬਾਬਾ ਮਿਹਰਵਾਨ ਦੇ ਗੱਦੀਦਾਰਾਂ ਨਾਲ ਹੋਇਆ। ਮਿਹਰਵਾਨ ਪਿਛੋਂ ਹਰਿ ਜੀ ਗੱਦੀ ਬੈਠਾ ਤੇ ਹਰਿ ਜੀ ਤੋਂ ਪਿਛੋਂ ਉਸ ਦੇ ਪੁਤ੍ਰ-ਕੰਵਲਨੈਨ, ਹਰਿਗੋਪਾਲ ਤੇ ਨਿਰੰਜਨ ਰਾਇ ਗੱਦੀ ਲਾਉਂਦੇ ਰਹੇ। ਕੰਵਲਨੈਨ ਢਿਲਵੀਂ ਰਹਿੰਦਾ ਸੀ ਤੇ ਇਸ ਦੇ ਸਦਾਨੰਦ, ਹਰਿਨੰਦ, ਅਮ੍ਰਿਕ ਰਾਇ ਤੇ ਬਨਵਾਲੀ ਚਾਰ ਪੁੱਤਰ ਸਨ। ਪਹਿਲੋਂ ਹਰਿਨੰਦ ਗਦੀ ਬੈਠਾ ਤੇ ਪਿਛੋਂ ਬਨਵਾਲੀ ਦਾ ਪੁੱਤਰ ਅਭੈਰਾਮ। ਇਹੋ ਅਭੈਰਾਮ ਸ੍ਰੀ ਦਸਮੇਸ਼ ਜੀ ਦੇ ਮਾਲਵਾ ਗਮਨ ਸਮੇਂ ਅੰਮ੍ਰਿਤਪਾਨ ਕਰ ਕੇ ਅਭੈ ਸਿੰਘ ਕਹਾਇਆ। ਭਾਈ ਦਰਬਾਰੀ ਇਸੇ ਦਾ ਸ਼ਰਧਾਲੂ. ਸੇਵਕ ਸੀ, ਹੋ ਸਕਦਾ ਹੈ ਕਿ ਕੋਈ ਰਿਸ਼ਤੇਦਾਰੀ ਵੀ ਹੋਵੇ। ਜਦੋਂ 1779 ਈ ਵਿਚ ਅਭੈ ਸਿੰਘ ਦਾ ਦੇਹਾਂਤ ਹੋ ਗਿਆ ਤਾਂ ਭਾਈ ਦਰਬਾਰੀ ਢਿਲਵਾਂ ਤੋਂ ਪਿੰਡ ਵੈਰੋ ਕੇ (ਫਰੀਦਕੋਟ) ਆ ਕੇ ਟਿਕ ਗਿਆ ਤੇ 25-30 ਸਾਲ ਇਥੇ ਰਿਹਾ।

ਦੂਜੇ ਪਾਸੇ ਬਾਵਾ ਹਰੀਏ ਤੋਂ ਬਾਦ ਮੱਸਾ ਦਾਸ ਗੱਦੀ ਬੈਠਾ ਤੇ ਇਸ ਤੋਂ ਪਿਛੋਂ ਦਰਬਾਰੀ ਦਾਸ ਗੱਦੀਦਾਰ ਹੋਇਆ। ਸੋ ਦਿਵਾਨੇ ਭੇਖ ਵਿਚ ਵੀ ਇਸ ਦੀ ਮਾਨਯੋਗ ਥਾਂ ਰਹੀ ਤੇ ਚੰਗਾ ਕਵੀ ਹੋਣ ਦੇ ਨਾਤੇ ਆਪਣੀ ਵਿਸ਼ਾਲ ਰਚਨਾ ਆਸਰੇ ਇਹ ਸਦਾ ਜੀਉਂਦਾ ਹੈ। ਹਰੀਏ ਬਾਲੇ ਦਾ ਜ਼ਿਕਰ ਵੀ ਇਸ ਨੇ ਬੜੇ ਆਦਰ ਨਾਲ ਕੀਤਾ ਹੈ—

'ਹਰੀਐ ਬਾਲੇ ਸਚੁ ਪਛਾਤਾ, ਹਰਿ ਕੀ ਭਗਤਿ ਕਮਾਈ।
ਰਜਨੀ ਸਜਨੀ ਸਕੀਆਂ ਭੈਣਾਂ ਰੰਕਾ ਬੰਕਾ ਭਾਈ

ਸਾਹਿਬ ਇਕਸ ਕਿਸੇ ਦਾ ਨਾਹੀ, ਸਭਨਾਂ ਸਾਝਾ ਸਾਂਈ ।
ਪਿਛੈ ਉਧਰੇ ਬਹੁਤ ਉਧਾਰੇ, ਹੁਣਿ ਦਰਬਾਰੀ ਦਾ ਕਰੁ ਕਾਈ ।੪।

ਗੁਰੂ ਕੇ ਕੋਠੇ ਅਤੇ ਵੈਰੋਕੇ ਰਹਿੰਦੇ ਸਮੇਂ ਹੀ ਇਸ ਨੇ ਬਹੁਤੀ ਰਚਨਾ ਕੀਤੀ ਜੋ 'ਹਰਿਜਸ' ਗ੍ਰੰਥ ਵਿਚ ਸੰਕਲਿਤ ਹੈ। ਇਸ ਗ੍ਰੰਥ ਦੀ ਇਕੋ ਇਕ ਪ੍ਰਤੀ ਪਿੰਡ ਵੈਰੋਕੇ (ਜ਼ਿਲਾ ਫਰੀਦਕੋਟ) ਵਿਚ 'ਗੁਰਦੁਆਰਾ ਭਾਈ ਦਰਬਾਰੀ' ਅੰਦਰ ਸੁਰੱਖਿਅਤ ਹੈ। 'ਹਰਿਜਸ ਗ੍ਰੰਥ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੈਟਰਨ ਤੇ ਹੀ ਰਾਗਾਂ ਅਨੁਸਾਰ ਵਿਉਂਤਿਆ ਗਿਆ ਹੈ। ਕੁਲ 918 ਪੱਤਰੇ ਹਨ ਤੇ ਪਹਿਲੇ 531 ਪੱਤਰਿਆਂ ਵਿਚ ਹੇਠ ਲਿਖੇ 34 ਰਾਗਾਂ ਵਿਚ ਉਚਾਰੀ ਬਾਣੀ ਹੈ—

ਭੈਰਉ, ਤਿਲੰਗ, ਟੋਡੀ, ਬੈਰਾੜੀ, ਜੈਤਸਰੀ, ਧਨਾਸਰੀ, ਮਾਲਕੌਂਸ, ਆਸਾ, ਗੂਜਰੀ, ਦੇਵਗੰਧਾਰੀ, ਮਾਲਵਾ, ਰਾਮਕਲੀ, ਮਲਾਇਰ, ਵਡਹੰਸ, ਬਿਹਾਗੜਾ, ਸੋਰਠਿ, ਜੈਜੈਵੰਤੀ, ਸਾਰੰਗ, ਮਾਝ, ਕਾਨੜਾ, ਮਾਲੀ ਗਉੜਾ, ਗਉੜੀ, ਕਲਿਆਣ, ਨਟ ਨ ਰਾਇਣ, ਸਿਰੀ, ਸੂਹੀ, ਗੋਂਡ, ਬਿਲਾਵਲ, ਬਸੰਤ, ਹਿੰਡੋਲ, ਪ੍ਰਭਾਤੀ, ਕਿਦਾਰਾ, ਮਾਰੂ, ਤੇ ਤੁਖਾਰੀ।'

531 ਤੋਂ 761 ਪੱਤਰੇ ਤਕ 'ਪਰਚੀਆਂ ਭਗਤਾਂ ਕੀਆਂ, ਹਨ, ਇਹ ਛੰਦਾਬੰਦੀ ਵਿਚ 30 ਭਗਤਾਂ ਦੇ ਜੀਵਨ—ਸਮਾਚਾਰ ਅੰਕਿਤ ਹਨ। ਇਸ ਤੋਂ ਪਿਛੋਂ ਭੱਟ ਸ਼ੈਲੀ ਵਿਚ ਗੁਰਮਹਿਮਾ ਦੇ ਕਬਿੱਤ ਸਵਈਏ,ਬਾਵਨ ਅਖਰੀ, ਬਾਰਾਂਮਾਹ, ਵਾਰ ਸਤਿ, ਛਪੈ, ਪ੍ਰੇਮ ਪੈਂਡਾਂ, ਬੈਂਤਾਂ, ਤੀਹਟਫੀਆਂ, ਮਾਝਾਂ ਤੇ ਸਲੋਕ ਆਦਿ ਫੁਟਕਲ ਰਚਨਾਵਾਂ ਹਨ। 295 ਮਾਝਾਂ ਇਕ ਥਾਂ ਹਨ ਤੇ 18 ਇਕ ਥਾਂ। ਇਹ ਕੁਲ 313 ਮਾਝਾਂ ਚੰਗੀ ਮਨੋਹਰ ਕਵਿਤਾ ਦੀ ਵੰਨਗੀ ਪੇਸ਼ ਕਰਦੀਆਂ ਹਨ। ਇਸ ਸਾਰੀ ਰਚਨਾ ਨੂੰ ਕਵੀ ਨੇ ਖੁਦ ਬੜੀ ਸਿਆਣਪ, ਵਿਉਂਤਬੰਦੀ ਤੇ ਮਿਹਨਤ ਨਾਲ ਜੀਉਂਦਿਆਂ ਜੀ ਕਈ ਖੁਸ਼ਨਵੀਸ ਲਗਾਕੇ ਇਕੋ ਗ੍ਰੰਥ ਵਿਚ ਸੰਕਲਿਤ ਕਰਵਾ ਦਿਤਾ। ਇਸ ਖਰੜੇ ਦੇ 761 ਪੱਤਰੇ ਤੇ ਲਿਖਿਆ ਹੈ :—

'ਸੰਬਤ ਅਠਾਰਾਂ ਸੈ ਅਰੁ ਸੱਠੇ ! ਕੀਤੀ ਬਾਣੀ ਸ਼ਬਦ ਅਕੱਠੇ
ਜੇਠ ਵਦੀ ਤ੍ਰਿਦਸੀ ਗੁਰਵਾਰ। ਪੜ੍ਹੇ ਸੁਣੇ ਤਿਸ ਪਾਰ ਉਤਾਰ ।੧੭।

ਛਿਨਵੇਂ ਕੋੜੀ ਪਾਰ ਉਤਾਰੀ । ਕਿਉਂ ਉਰਵਾਰਿ ਰਖਿਆ ਦਰਬਾਰੀ
ਸਤਿਗੁਰ ਤੇਰੀ ਪਨਹ ਤਕਾਈ । ਦਰਬਾਰੀ ਜਨ ਕੌ ਲੇ ਮਿਲਾਈ।੧੮।

ਜ਼ਾਹਰ ਹੈ, ਇਹ ਸੰਕਲਨ ਸਿਖ ਰਾਜ ਦੇ ਮੁੱਢ ਵਿਚ 1803 ਈ. ਵਿਚ ਤਿਆਰ ਹੋਇਆ । ਹਰ ਰਾਗ ਦੇ ਅਰੰਭ ਵਿਚ ਬਾਣੀ ਸ਼ੁਰੂ ਕਰਨ ਲਗਿਆਂ ਜੋ ਮੰਗਲਾਚਰਣ ਦਿਤਾ ਹੈ, ਉਸ ਤੋਂ ਭਾਈ ਦਰਬਾਰੀ ਦੀ ਸ੍ਰੀ ਅਭੈ ਰਾਮ ਪ੍ਰਤੀ ਵਿਸ਼ੇਸ਼ ਸ਼ਰਧਾ ਭਾਵਨਾ ਪ੍ਰਗਟ ਹੁੰਦੀ ਹੈ—

'੧ਓ ਸ੍ਰੀ ਸਤਿਗੁਰੂ ਬਾਬਾ ਨਾਨਕ ਅਭੈ ਰਾਮ ਪ੍ਰਸਾਦਿ ।'

ਥਾਂ ਥਾਂ ਭਾਈ ਦਰਬਾਰੀ ਨੇ ਗੁਰੂਆਂ ਦੀ ਮਹਿਮਾ ਲਿਖੀ ਹੈ ਤੇ ਪੰਜ ਗੁਰੂਆਂ ਤੋਂ ਬਾਦ ਮਿਹਰਵਾਨ ਤੇ ਉਸ ਦੀ ਗੱਦੀਦਾਰਾਂ ਦਾ ਵਿਸ਼ੇਸ਼ ਵਰਣਨ ਕੀਤਾ ਹੈ, ਜਿਨ੍ਹਾਂ ਤੋਂ ਕਵੀ ਦੇ ਇਨ੍ਹਾਂ ਨਾਲ ਗੂੜ੍ਹੇ ਸਬੰਧ ਦਾ ਪਤਾ ਲਗਦਾ ਹੈ । ਰਾਗ ਮਾਝ ਵਿਚ ਅਸ਼ਟਪਦੀਆਂ ਹਨ ਜਿਨ੍ਹਾਂ ਵਿਚ ਪੰਜ ਗੁਰੂਆਂ ਤੋਂ ਇਲਾਵਾ ਮੀਣਿਆਂ ਦੇ ਗੱਦੀਦਾਰਾਂ ਦੇ ਜਨਮ ਮਰਨ ਦੇ ਸੰਮਤ ਅਤੇ ਗੁਰਿਆਈ ਉਤੇ ਬੈਠਣ ਦੇ ਸਾਲ ਦਰਜ ਕੀਤੇ ਤੇ ਥਾਂ ਥਾਂ ਗੁਰਿਆਈ ਦੇਣ ਸਮੇਂ 'ਪੋਥੀ ਮਾਲਾ ਸੌਂਪੀ ਗਈ' ਲਿਖਿਆ ਹੈ । ਇਹ ਅਸ਼ਟਪਦੀਆਂ ਇਤਿਹਾਸਕ ਤੌਰ ਤੇ ਬਹੁ-ਮੁੱਲੀਆਂ ਹਨ । ਪਹਿਲੇ ਪੱਤਰੇ ਤੇ ਹੀ '੧ਓ ਸਤਿਗੁਰ ਕੇ ਪਰਸਾਦਿ' ਲਿਖ ਕੇ ਗੁਰਬੰਸਾਵਲੀ ਇਉਂ ਲਿਖੀ ਹੈ—

'ਵਾਹ ਗੁਰੌ ਪਾਰਬ੍ਰਹਮ ਪਰਮੇਸਰੋ, ਜਿਸ ਬਿਸੁ ਗੋਇ ਉਠਾਇਆ
ਸ੍ਰੀ ਸਤਿਗੁਰੂ ਬਾਬਾ ਨਾਨਕ, ਜਿਨਿ ਹਰਿਮੰਤੁ ਦ੍ਰਿੜ੍ਹਾਇਆ
ਸਤਿਗੁਰ ਅੰਗਦ ਅਮਰਦਾਸ, ਬੀਜ ਮੰਤ੍ਰ ਕਮਾਇਆ
ਗੁਰੂ ਰਾਮਦਾਸ ਗੁਰੂ ਅਰਜਨੈ, ਹਰਿਨਾਮ ਜਪਾਇਆ
ਗੁਰੂ ਸਾਹਿਬ, ਗੁਰੂ ਮਿਹਰਵਾਨ, ਸਚੁ ਪ੍ਰਗਟੀ ਆਇਆ
ਗੁਰੂ ਹਰਿ ਜੀਹਰਿ ਨਾਰਾਇਣੈ, ਮਾਰਗੁ ਸਚੁ ਬਤਾਇਆ
ਗੁਰ ਕਮਲ ਨੈਨ, ਹਰਿਨੰਦ ਗੁਰੂ, ਜਿਨ ਮਹਿ ਹਰਿਨਾਮ ਸਮਾਇਆ

ਸਿਮਰਹੁ ਸ੍ਰੀ ਸਤਿਗੁਰੂ ਅਭੈਰਾਮ, ਫਿਰਿ ਲਾਗੇ ਨਹੀਂ ਮਾਇਆ
ਸਭ ਆਖਹੁ ਨਾਨਕ ਵਾਹੁ ਵਾਹੁ, ਪੈਜ ਰਖਦਾ ਆਇਆ। (ਪੱਤਰਾ 1

ਅੰਤਮ ਪੱਤਰੇ ਤੇ ਵੀ ਇਸੇ ਪਰਕਾਰ ਦਾ ਵਰਣਨ ਹੈ—

ਗੁਰੂ ਨਾਨਕ ਅੰਗਦੁ ਅਮਰਦਾਸ, ਰਾਮਦਾਸ ਧਿਆਯਾ
ਅਰਜਨ, ਸਾਹਿਬ, ਮਿਹਰਵਾਨ, ਹਰਿ ਜੀ ਗੁਣ ਗਾਯਾ
ਹਰਿ ਨ ਰਾਇਣ, ਕੌਲਨੈਨ, ਹਰਿਨੰਦ ਸਹਾਈ
ਅਭੈ ਰਾਮ ਨਿਰਭਉ ਗੁਰੂ, ਆਪਿ ਕਲਮ ਫੜਾਈ
ਰਾਮ ਨਾਮ ਰਸਨਾ ਰਟਹੁ, ਹਰਿਜਸੁ ਤੋਟਿ ਨ ਆਵਈ
ਦਰਬਾਰੀ ਗੁਰ ਕ੍ਰਿਪਾ ਬਿਨੁ, ਕਉਨ ਸੁ ਹਰਿ ਗੁਨ ਗਾਵਹੀ ।੧੦੪।
(ਪੱਤਰਾ 918

ਭਾਵੇਂ ਇਸ ਗ੍ਰੰਥ ਦੀ ਵਿਚਾਰਧਾਰਾ ਤੇ ਸ਼ਬਦਾਵਲੀ ਵਧੇਰੇ ਗੁਰਬਾਣੀ ਅਨੁਸਾਰੀ ਹੈ ਪਰ ਕਿਤੇ ਕਿਤੇ ਸਰਗੁਣਵਾਦੀ ਭਾਵਨਾ ਵੀ ਪ੍ਰਗਟਾਈ ਤੇ ਕਈ ਹਿੰਦੂ ਕਰਮਕਾਂਡਾਂ ਦੀ ਸਿਖਿਆ ਦੁਹਰਾਈ ਗਈ ਹੈ। ਥਾਂ ਥਾਂ ਹਿੰਦੂ ਮਿਥਿਹਾਸ ਨੂੰ ਕਵੀ ਨੇ ਜਿਸ ਮਾਤਰਾ ਵਿਚ ਵਰਤਿਆ ਹੈ, ਉਹ ਉਹ ਦੇ ਵਿਸ਼ਾਲ ਅਧਿਐਨ ਦਾ ਸੂਚਕ ਹੈ। ਜਿਥੋਂ ਤਕ ਬੋਲੀ ਦਾ ਤੱਲਕ ਹੈ, ਉਹ ਸਾਧ-ਭਾਸ਼ਾ, ਬ੍ਰਿਜ ਭਾਖਾ ਰੇਖਤਾ ਤੇ ਪੰਜਾਬੀ ਦੇ ਗੂੜ੍ਹੇ ਰੰਗ ਵਾਲੀ ਵੰਨ-ਸੁਵੰਨੀ ਹੈ ਤੇ ਬੜੀ ਹੀ ਸਰਲ ਹੈ। ਇਸੇ ਤਰ੍ਹਾਂ ਗੁਰੂ ਗ੍ਰੰਥ ਵਾਲੇ ਬਹੁਤੇ ਕਾਵਿ-ਰੂਪ ਵਰਤੇ ਮਿਲਦੇ ਹਨ ਤੇ ਵਖੋ ਵਖ ਰਾਗਾਂ ਵਿਚ 20 ਵਾਰਾਂ ਲਿਖੀਆਂ ਹਨ। ਭੈਰਉ ਦੀ ਵਾਰ ਦਸਾਂ ਅਵਤਾਰਾਂ ਬਾਰੇ ਹੈ ਤੇ ਮਾਰੂ ਵਾਰ ਵਿਚ 28 ਅਵਤਾਰਾਂ ਦਾ ਚਰਚਾ ਹੈ। ਵਾਰ ਤਿਲੰਗ ਭਗਤਾਂ ਦੀ ਚਿਤ੍ਰਾਵਲੀ ਪੇਸ਼ ਕਰਦੀ ਹੈ। ਵਾਰ ਜੈਤਸਰੀ 61 ਪਉੜੀਆਂ ਦੀ ਵਧੀਆ ਲੰਮੀ ਵਾਰ ਹੈ। ਕਈ ਵਾਰਾਂ ਸਲੋਕਾਂ ਸਮੇਤ ਹਨ ਅਤੇ ਕਈ ਬਿਨਾਂ ਸ਼ਲੋਕਾਂ ਦੇ। ਹਰ ਤਰ੍ਹਾਂ ਗੁਰਬਾਣੀ ਨੂੰ ਅਧਾਰ ਬਣਾ ਕੇ ਰਚਨਾ ਕੀਤੀ ਦਿਸਦੀ ਹੈ। ਮੁੱਢ ਵਿਚ ਹੀ ਭਾਵੇਂ 'ਜਪੁ' ਸਿਰਲੇਖ ਨਹੀਂ ਦਿਤਾ ਪਰ ਇਹ 38 ਪਉੜੀਆਂ

ਦੀ ਰਚਨਾ ਇਉਂ ਤੁਰਦੀ ਹੈ—

ਆਦਿ ਪੁਰਖੁ ਅਲੇਖ ਮੂਰਤਿ, ਅਲਖ ਨਾਮ ਆਦੇਸ
ਸਦਾ ਸੋਈ ਹੈ ਭਿ ਹੋਈ, ਏਕ ਜੁਗੁ ਜੁਗੁ ਵੇਸੁ
ਸਚੁ ਕਰਤਾ ਪੁਰਖੁ ਨਿਰਭਉ, ਨਾਥ ਨਿਰਮਲ ਆਪਿ
ਏਕ ਤੂ ਹੀ ਏਕ ਤੂਹੀ, ਜਪਹੁ ਹਰਿ ਜਸ ਜਾਪ।
ਰਹਤ ਜੋਨਿ ਅਨੀਲ ਅਨਭਉ, ਜੁਗਾਦਿ ਆਦਿ ਅਨਾਦਿ
ਮਹੰਮ ਸਿਆਣਪ ਮਿਲੈ ਨਾਹੀ, ਮਿਲੈ ਗੁਰ ਪਰਸਾਦਿ।੧।

ਅੰਤਲਾ ਸਲੋਕ ਇਸ ਪਰਕਾਰ ਹੈ—

ਗਿਆਨ ਗੁਰੂ ਸੰਤੋਖ ਪਿਤਾ, ਮਾਤਾ ਗੁਰ ਕੀ ਮਤਿ
ਦਇਆ ਭਾਉ ਦੁਇ ਦਾਈ ਦਾਇਆ, ਜਿਸ ਵਿਚ ਹੋਇ ਭਗਤਿ
ਲੇਖਾ ਕੋਇ ਨ ਪੁਛਈ, ਜੋ ਜਨੁ ਹਰਿ ਸਰਣਾਇ
ਰਾਮਨਾਮ ਸੁਣਕੈ ਡਰਹਿ ਭਗਹਿ ਦੂਤ ਜਮਰਾਇ
ਜਿਨਾ ਨਾਮ ਆਰਾਧਿਆ, ਰਾਖੀ ਏਕਾ ਟੇਕ
ਦਰਬਾਰੀ ਸੇ ਮੁਕਤੇ ਭਏ, ਹੋਰ ਉਧਰਹਿ ਸੰਗਿ ਅਨੇਕ।

(ਪੱਤਰਾ 6)

ਅਜੇਹੀ ਚੰਗੀ ਜਾਂ ਮੰਦੀ ਨਕਲ ਦੇ ਨਮੂਨੇ ਕਈ ਥਾਂ ਮਿਲਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਗੂਜਰੀ ਰਾਗ ਇਉਂ ਸ਼ੁਰੂ ਹੁੰਦਾ ਹੈ :—

'ਤੇਰਾ ਨਾਮ ਕਰੀ ਚਨਣਾਠੀਆ, ਜੇ ਮਨ ਉਰਸਾ ਹੋਇ
ਕਰਣੀ ਕੁੰਗੂ ਜੇ ਕਰੈ; ਘਟ ਅੰਤਰਿ ਪੂਜਾ ਹੋਇ।'

ਇਸ 'ਹਰਿਜਸ ਗ੍ਰੰਥ' ਦੇ 107 ਪੱਤਰੇ ਤੇ ਗੂਜਰੀ ਰਾਗ ਦਾ ਪਹਿਲਾ ਸ਼ਬਦ ਇਉਂ ਹੈ :—

'ਤੇਰਾ ਨਾਮੁ ਕਰੀ ਜੋ ਅਉਖਧੋ, ਤਨ ਰੋਗੁ ਨ ਲਾਗੈ ਕੋਇ
ਆਧਿ ਬਿਆਧਿ ਉਪਾਧਿ ਜਾਇ, ਸਦਾ ਸੁਖੀ ਮਨੁ ਹੋਇ।'

ਇਹ ਨਹੀਂ ਕਿ ਸਾਰੀ ਰਚਨਾ ਇਸੇ ਤਰ੍ਹਾਂ ਦੀ ਨਕਲ ਹੈ, ਬਹੁਤ ਸਾਰੀ ਮੌਲਿਕ ਵੀ ਹੈ ਤੇ ਇਸ ਤੋਂ ਕਵੀ ਦੇ ਵਿਸ਼ਾਲ ਅਨੁਭਵ, ਵਰਣਨ ਸ਼ਕਤੀ ਤੇ ਸ਼ਬਦ-ਭੰਡਾਰ ਦਾ ਪਤਾ ਲਗਦਾ ਹੈ। ਸਮੁੱਚੇ ਤੌਰ ਤੇ ਇਹ ਗ੍ਰੰਥ ਅਕਾਰ ਦੇ ਪੱਖੋਂ ਭਾਰਤੀ ਧਾਰਮਿਕ ਸਾਹਿਤ ਵਿਚ ਆਪਣੀ ਨਿਵੇਕਲੀ ਹੈਸੀਅਤ ਰਖਦਾ ਹੈ ਕਿਸੇ ਇਕੱਲੇ ਸੰਤ ਕਵੀ ਦੀ ਇਤਨੀ ਬਹੁ-ਭਾਂਤੀ ਵਿਸ਼ਾਲ ਰਚਨਾ ਨਹੀਂ, ਜਿਤਨੀ ਕਿ ਬਾਵਾ ਦਰਬਾਰੀ ਦਾਸ ਦੀ ਹੈ। ਵੰਨਗੀ ਲਈ ਕੁਝ ਛੰਦ ਇਥੇ ਦਿਤੇ ਜਾਂਦੇ ਹਨ।

### ਆਸਾਵਰੀ

ਅਸ਼ਕ ਲਗਾਇ ਅਸਾਨੂੰ ਡੰਗਾ। ੧। ਰਹਾਉ।

ਵੈਦ ਲਿਆਵਹੁ ਲਾਵੈ ਦਾਰੂ, ਘਾਉ ਕਰੇ ਕੋਈ ਚੰਗਾ
ਵੱਸੀਂ ਕੀਤੀ ਜੇ ਸਹੁ ਪਾਈਐ, ਤਾਂ ਦਸਤ ਮਹਿੰਦੀ ਨਾਲਿ ਰੰਗਾਂ।੨।

ਬਤੀਹ ਖੋੜਸਿ ਸਗਲੇ ਬਿਰਥੇ, ਵਿਣੁ ਸਹਿ ਕੂੜੀਆਂ ਵੇਗਾਂ
ਨਾਨਕ ਪੰਥੀ ਕਹੈ ਦਰਬਾਰੀ, ਦਰਸੁ ਦਾਨੁ ਇਕ ਮੰਗਾਂ। ੩। ੪।

### ਟੋਡੀ

ਪ੍ਰਭੂ ਕੀ ਕੁਦਰਤਿ ਅਚਰਜ ਦੇਖੀ
ਸੋ ਇਕ ਮੁਖ ਕਰਿ ਜਾਇ ਨ ਬਰਨੀ, ਜੋ ਨਿਜ ਨੈਨੀਂ ਪੇਖੀ। ੧ ।ਰਹਾਉ।

ਕਹੀ ਨ ਜਾਇ ਕਹਨ ਤੇ ਨਿਆਰੀ, ਕਾਗਦਿ ਜਾਇ ਨ ਲੇਖੀ
ਬੇਸ਼ੁਮਾਰ ਕਹੀ ਸਭ ਨੇ ਮਿਲਿ, ਪੀਰੀਂ ਪੁਰਖੀਂ ਸ਼ੇਖੀਂ

ਦ੍ਰਿਸ਼ਟਿ ਨ ਆਵੈ ਮੁਸ਼ਟਿ ਨ ਆਵੈ, ਜਾਕਉ ਰੂਪ ਨ ਰੇਖੀ
ਨਾਨਕ ਪੰਥੀ ਭਣੈ ਦਰਬਾਰੀ, ਲਿਖੀ ਨ ਜਾਇ ਅਲੇਖੀ ।੨।੨।

### ਬਿਲਾਵਲ

ਪਾਣੀ ਰਿੜਕੇ ਘ੍ਰਿਤ ਨ ਆਵੈ, ਕਲਰੁ ਅੰਨ ਨ ਜੰਮੇ

ਭੁਹ ਕੁਟੈ ਤੁਹ ਨਿਕਸੈ ਨਾ ਹੀ, ਤਿੰਨੇ ਕੰਮ ਨਿਕੰਮੇ

ਭਯਾ ਰੇ ਐਸੀ ਕਰਹੁ ਕਹਾਣੀ,
ਸੁਣੀ ਸੁਣਾਈ ਕੰਮੁ ਨ ਸਿਝੈ, ਸਿਝੈ ਕੰਮ ਕਮਾਣੀ ।੧।ਰਹਾਉ।

ਮੰਤ੍ਰ ਟਹਤ ਬਿਨਾ ਨਹਿੰ ਚਾਲੈ, ਛੂ ਛਾ ਕਰੇ ਘਨੇਰੀ
ਰਹਤ ਪੜ੍ਹਣ ਸੁਣਨ ਕੀ ਏਹਾ, ਤਿਆਗਹੁ ਰੇ ਮੈਂ ਮੇਰੀ ।੨।

ਗਲੀਂ ਕੀਤੀ ਨ ਸੁਖ ਸੋਈਐ, ਬਿਨਾ ਸਮੇਟੇ ਵੈਰੀ
ਜਤਨ ਜੁਗਤਿ ਬਿਨ ਜਾਂਹਿ ਨ ਸਾਧੇ, ਕਰਿ ਕਰਿ ਥਾਕੇ ਡੈਰੀ ।੩।

ਬਿਨਾ ਪਵਿਤ੍ਰ ਪਤਿ ਜਿਨਿ ਪਾਈਐ, ਪਤਿ ਬਿਨ ਗਤਿ ਜਿਨਿ ਪਾਈਐ
ਦਰਬਾਰੀ ਸ਼ਰਨਿ ਪਾਹੁ ਗੁਰ ਕੇਰੀ, ਆਪੁ ਛੋਡਿ ਗੁਨ ਗਾਈਐ ।੪.

## ਬਿਲਾਵਲ ਛੰਤ

ਘਰਿ ਆਉ ਕੁੜੇ ਗ੍ਰਿਹਿ ਆਉ ਕੁੜੇ, ਤੂ ਗਿੜਧਾ ਮੂਲ ਨਾ ਪਾਉ ਕੁੜੇ
ਹਟਿ ਆਉ ਕੁੜੇ ਮੁੜਿ ਆਉ ਕੁੜੇ, ਤੂ ਪਿਰ ਕੇ ਮੰਗਲ ਗਾਉ ਕੁੜੇ ।
ਮੰਗਲ ਗਾਵਹੁ ਸਭ ਸੁਖ ਪਾਵਹੁ, ਨ ਢੁਕੈ ਜੰਦ੍ਰ ਜਮਾਣੀਆ
ਘਾਟ ਜਗਾਤਿ ਨ ਲਗੈ ਭਾੜਾ, ਨ ਲੇਖਾ ਮੰਗੈ ਬਾਣੀਆ ।
ਅਠਸਠਿ ਤੀਰਥ ਕਾ ਫਲ ਹੋਵੈ, ਸਾਧ ਸੰਗਤਿ ਸਚੁ ਬੋਲੀਐ
ਨਾਨਕਪੰਥੀ ਭਣੇ ਦਰਬਾਰੀ, ਏਹੁ ਵਸਤੁ ਅਮੋਲਕੁ ਟੋਲੀਐ । ੧ ।

ਗੁਣ ਗਾਉ ਕੁੜੇ ਗੁਣ ਗਾਉ ਕੁੜੇ, ਤੂ ਪਿਰ ਕੇ ਮੰਗਲ ਗਾਉ ਕੁੜੇ
ਮਨ ਲਾਉ ਕੁੜੇ ਮਨ ਲਾਉ ਕੜੇ, ਕੁਛ ਕੂੜ ਨ ਕਪਟ ਕਮਾਉ ਕੁੜੇ
ਨ ਕਪਟੁ ਹੰਢਾਵਹਿ ਤਾਂ ਪਿਰ ਭਾਵਹਿ, ਸਦਾ ਸੁਹਾਗਣਿ ਥੀ ਵਸਹਿ
ਰਾਮ ਨਾਮ ਰਸ ਰਸਨਾ ਚਾਖਹਿ, ਨ ਮਰਹਿ ਨ ਜੰਮਹਿ ਜੀਵਸਹਿ
ਸਦਾ ਸੁਹਾਗਣਿ ਸਭ ਕੋ ਆਖੈ, ਜੇ ਪਿਰ ਕ੍ਰਿਪਾ ਧਾਰੇ
ਨਾਨਕਪੰਥੀ ਜਨੁ ਦਰਬਾਰੀ, ਪਿਰ ਵਿਟਹੁ ਬਲਿਹਾਰੇ । ੨ ।

ਦਾਉ ਕੁੜੇ ਅਬ ਦਾਉ ਕੁੜੇ, ਦਾਜ ਕੱਤਣ ਦਾ ਦਾਉ ਕੁੜੇ
ਹੰਢਾਉ ਕੁੜੇ ਹੰਢਾਉ ਕੁੜੇ, ਤੂ ਪੜਦਾ ਪ੍ਰੇਮ ਹੰਢਾਉ ਕੁੜੇ
ਪ੍ਰੇਮ ਹੰਢਾਵਹਿ ਪਰਮ ਪਦੁ ਪਾਵਹਿ, ਜੇ ਪਿਰ ਕਾ ਜਸ ਗਾਵਹੇ
ਪਿਰ ਗੁਣ ਗਾਇ ਬਹੁਤ ਜਨ ਉਧਰੇ, ਨ ਫਿਰ ਆਇ ਨ ਜਾਵਹੇ
ਕਰਨ ਕਾਰਨ ਸਮਰਥ ਸੁਆਮੀ, ਸੋ ਕਤੁ ਮਨਹੁ ਵਿਸਾਰੀਐ
ਨਾਨਕਪੰਥੀ ਭਣੇ ਦਰਬਾਰੀ, ਸਾਸਿ ਸਾਸਿ ਚਿਤਾਰੀਐ । ੩ ।

ਨ ਧਾਉ ਕੁੜੇ ਨ ਧਾਉ ਕੁੜੇ, ਤੂ ਦਹਦਿਸਿ ਨਾਹਨ ਧਾਉ ਕੁੜੇ
ਨ ਪਾਉ ਕੁੜੇ ਨ ਪਾਉ ਕੁੜੇ, ਤੂ ਬਾਹਰਿ ਪੈਰ ਨ ਪਾਉ ਕੁੜੇ
ਜਿਨ ਬਾਹਰ ਧਾਵਹੁ ਅੰਦਰਿ ਆਵਹੁ, ਤਿਆਗਹੁ ਸਗਲਿ ਸਹੇਲੀਏ
।ਤਨ ਕੈ ਸੰਗਿ ਬਹਹੁ ਪਿਰੁ ਪਾਵਹੁ; ਜੋ ਪਿਰ ਨਿਜ ਕਰਿ ਮੇਲੀਏ
ਜਿਨਿ ਪਿਰ ਜਾਤਾ ਤਿਨ ਕਉ ਬੂਝਹੁ, ਛੋਡਹੁ ਕਪਟ ਕਹਾਣੀਆ
ਨਾਨਕ ਪੰਥੀ ਭਣੇ ਦਰਬਾਰੀ, ਜੋ ਪਿਰ ਆਪਣੇ ਭਾਣੀਆ । ੪ ।

## ਸੂਹੀ

ਨ ਮੈਂ ਚਜੁ ਅਚਾਰੁ ਨ ਕੋਈ । ਕਿਉਂ ਕਰਿ ਕੰਤ ਮਿਲਾਵਾ ਹੋਈ
ਚਿਕੜ ਡੁਬੀ ਮੈਲ ਨ ਧੋਵਾਂ । ਕਿਉਂ ਕਰਿ ਕੰਤ ਪਿਆਰੀ ਹੋਵਾਂ ।੧। ਰੰਹਾਉ
ਨ ਮੈਂ ਰੂਪ ਨ ਕੀਆ ਸੀਂਗਾਰੋ । ਕਿਉਂ ਕਰਿ ਰਾਵੈ ਸੇਜ ਭਤਾਰੋ ।੨।
ਅਉਗੁਣ ਬਹੁਤੇ ਗੁਣ ਨਹੀਂ ਭੋਰਾ । ਇਹ ਮਨ ਮੇਰਾ ਪੱਥਰ ਕੋਰਾ ।੩।
ਤੁਧ ਅਗੈ ਫਰੀਆਦਿ ਸੁਣਾਈ । ਜਿਉਂ ਜਾਣਹੁ ਤਿਉਂ ਹੋਹੁ ਸਹਾਈ ।੪।
ਪਤਿਤ ਉਧਾਰਨ ਨਾਮ ਤੁਮਾਰਾ । ਅਬ ਪੜਦਾ ਢਕਿ ਲੇਹੁ ਹਮਾਰਾ ।੫।
ਤੁਮਰਾ ਨਾਉਂ ਪਇਆ ਜਗ ਮਾਹੀ । ਅਉਗੁਣ ਬਹੁਤੇ ਸੁਕ੍ਰਿਤ ਨਾਹੀ ।੬।
ਅਬ ਮੋਹਿ ਹਾਰ ਲਈ ਸ਼ਰਣਾਈ । ਦਰਬਾਰੀ ਤੇਰਾ ਬਖਸ਼ ਬੁਰਾਈ ।੭।

## ਬਸੰਤ ਬਿਸ਼ਨਪਦਾ

ਮੈਂ ਨਿਤ ਨਿਤ ਕਾਗ ਉਡਾਂਵਦੀ, ਤਾਰੇ ਗਿਣਦੀ ਨੂੰ ਰੈਣਿ ਵਿਹਾਂਵਦੀ
ਦਿਨ ਜਾਂਦਾ ਪੰਧ ਤਕੇਂਦਿਆਂ, ਕਦਿ ਆਵਗੁ ਬਾਂਹਿ ਲੁਡਾਂਵਦਾ ।

ਉਡ ਜਾਹੁ ਕਾਗਾ ਕਹੇ ਰਾਧਕਾ, ਜੇ ਸਿਆਮ ਸੁੰਦ੍ਰ ਅਜ ਆਂਵਦਾ ।੧।
ਮੈਂ ਨਿਤ ਉਠਿ ਸਉਣ ਮਨਾਂਵਦੀ, ਸਦਿ ਪੰਡਤ ਬੇਦ ਸੁਧਾਂਵਦੀ
ਲਾਇ ਜੋਤਕ ਮੋਹ ਬਤਾਉ ਤੂ, ਕਦ ਆਵਗੁ ਮੁਰਲੀ ਵਾਂਵਦਾ ।੨।
ਮੈਂ ਨਿਤ ਨਿਤ ਖੋਜ ਨਿਹਾਲਦੀ, ਬਿੰਦ੍ਰਾਬਨ ਜਾਇ ਸਮਾਲਦੀ
ਦੇਖ ਚਿਹਨ ਸੁਖ ਪਾਵਉ, ਜਿਥੇ ਜਿਥੇ ਸੀ ਧੇਨੁ ਚਰਾਂਵਦਾ ।੩।
ਰਾਧੇ ਕੂਕ ਕੂਕ ਸੁਣਾਇਆ, ਰਲਿ ਚਲਹੁ ਊਧੋ ਆਇਆ
ਦਰਬਾਰੀ ਪੁਛਹੁ ਰਲ ਕੇ. ਕੀ ਕਹਹੁ ਅਸਾਂ ਸੁਣਾਂਵਦਾ ।੪।

## ਬਸੰਤ ਕਾਫੀ

ਮੈਂ ਹਸਦੀ ਖੇਡਦੀ ਗਾਂਵਦੀ, ਖਾਂਦੀ ਪੀਂਦੀ ਤੇ ਚੀਰ ਹੰਢਾਵਦੀ
ਮੈਂ ਸਾਰ ਕੀ ਜਾਣਾ ਨੇਹੁ ਦੀ, ਏਸਿ ਝੜੀ ਛਿਮਾਂਹੀ ਮੇਂਹ ਦੀ। ੧ । ਰਹਾਉ
ਜੇ ਓਥੈ ਪ੍ਰੀਤਿ ਲਗਾਵੈ, ਤਨ ਮਨ ਦੇਇ ਨ ਆਪ ਜਣਾਵੈ,
ਬਿਧਿ ਬਣੇ ਨ ਉਥੇ ਹਹਿ ਦੀ । ੨ ।
ਜਿਸਨੂੰ ਲਗੇ ਪ੍ਰੇਮ ਬਲਾਇ, ਆਵਲ ਬਾਵਲ ਸੁਧਿ ਨ ਕਾਇ
ਦਰਬਾਰੀ ਖਬਰਿ ਨ ਗ੍ਰਿਹ ਦੀ । ੩ ।

## ਜੈਤਸਰੀ

ਮੈਂ ਪ੍ਰੀਤਮ ਪਰਣਾ ਤੇਰਾ
ਪੜਦੇਪੋਸ਼ ਸੁਣੀਂਦਾ ਸਾਹਿਬ, ਢਕਿ ਲੈ ਪੜਦਾ ਮੇਰਾ । ੧ । ਰਹਾਉ
ਤੈਂ ਦੇਖਤ ਕਰਾਂ ਗੁਨਾਹ ਘਨੇਰੇ, ਤੈਂ ਪ੍ਰਭੁ ਵਡਾ ਜੇਰਾ
ਜਮ ਕੀ ਤਲਬ ਮਿਟਾਵਹੁ ਸਿਰਿ ਤੇ, ਕਰਿ ਲੇਹੁ ਜਨ ਕਾ ਚੇਰਾ । ੨ ।
ਕਰਿ ਕ੍ਰਿਪਾ ਪ੍ਰਭੁ ਸਾਧ ਮਿਲਾਵਹੁ, ਮਿਟੈ ਅਗਿਆਨ ਅੰਧੇਰਾ
ਸਾਧਸੰਗਿ ਪ੍ਰਭੁ ਤੁਮਹਿ ਪਛਾਣਹੁ, ਢਹੈ ਭ੍ਰਮ ਕਾ ਡੇਰਾ । ੩ ।
ਸਭਸ ਕਿਸੈ ਕਾ ਤੂ ਹੈਂ ਠਾਕੁਰ, ਸਭ ਕੋ ਕੀਤਾ ਤੇਰਾ
ਨਾਨਕਪੰਥੀ ਭਣੇ ਦਰਬਾਰੀ, ਕਾਟਹੁ ਮਨ ਕੇ ਫੇਰਾ । ੪ ।

## ਧਨਾਸਰੀ

ਬੇ ਸਿਦਕਾਂ ਕਾ ਸੰਗਿ ਨ ਕੀਜੈ, ਬੇ ਮੇਹਰਾਂ ਤੇ ਡਰੀਐ
ਨਿੰਦਕ ਬੇੜੀ ਲੋਹੇ ਕੇਰੀ, ਬੀਚੇ ਹੀ ਪੈ ਮਰੀਐ । ੧ ।
ਮੇਰੇ ਮਨ ਸਾਧਸੰਗਿ ਸੁਖ ਹੋਈ
ਜੋ ਜੋ ਸਾਧ ਸੰਗਿ ਸੁਖ ਸੁਣਿਆ, ਸੁਰਗ ਨਾਹੀ ਸੁਖ ਸੋਈ । ੧ ।
ਸਾਧੂਸੰਗਤਿ ਪਤਿਤ ਪਵਿਤ੍ਰ, ਬਹੁਤੇ ਪਾਪੀ ਤਰਿਆ
ਨਾਨਕ ਪੰਥੀ ਜਨ ਦਰਬਾਰੀ, ਸਾਧ ਸੰਗਿ ਮਨ ਧਰਿਆ । ੨ ।

## ਤਿਲੰਗ

ਬਿਆ ਬਿਰਾਦਰ ਤਰਫ਼ਿ ਮਉਲੇ, ਸਿਫਤ ਕੁਨ ਸੁਬਹਾਨ
ਗੁਲੰ ਤਮਾਸ਼ਾ ਦੀਦ ਦੁਨੀਆ, ਦੀਨ ਹਕੁ ਪਛਾਨ
ਬੰਦੇ ਸਿਦਕ ਮੈਂ ਰਹਿਮਾਨ
ਕੁਰਾਨ ਮਿਆਨ ਨਾ ਬਿਆਨ ਮਉਲਾ, ਗਨੀ ਮਿਆਂ ਨ ਈਮਾਨ । ੧ । ਰਹਾਉ ।
ਜ਼ਿਮੀ ਜ਼ਰ ਅਰ ਫ਼ੀਲ ਦੁਨੀਆ, ਸ਼ੁਤਰ ਔਰ ਬੁਰਾਕ
ਨਾਲਿ ਨਿਬਹਨ ਨ ਮੈ ਦਾਨੀ, ਹੋਹੁ ਇਨ ਤੇ ਪਾਕ । ੨ ।
ਜ਼ਨ ਪਿਆਰ ਮਾਦਰ ਪਿਦਰ ਕੋ; ਕੋਈ ਦਸਤਗੀਰੀ ਨੇਸ
ਬਿਆਨ ਕੁਨ ਦਿਲ ਮਿਆਨ ਦਾਨੀ, ਐਬ ਆਵਨਿ ਪੇਸ਼ । ੩ ।
ਅਬਰ ਸਾਯਾ ਜ਼ਰ ਜੁਆਨੀ, ਛੋਰੁ ਹੂ ਹਵਾਇ
ਜਨ ਦਰਬਾਰੀ ਅਰਜ਼ ਗੁਫਤਮ. ਸਹੀ ਸਚੁ ਖੁਦਾਇ ।

## ਤਿਲੰਗ

ਦਰਿ ਫਨਾਹ ਦਰਿ ਫਨਾਹ, ਕੁਲ ਆਲਮੋ ਫਨਾਹਿ
ਜ਼ਿਮੀ ਅਉ ਅਸਮਾਨ ਜਾਸੀ, ਰਹਨੁ ਕਾਹੂ ਨਾਹਿ
ਬੰਦੇ ਖਲਹਿੰ ਦੋਜ਼ਕ ਭਾਹਿ
ਤਜਹਿ ਖਿਜਮਤਿ ਖਸਮ ਕੇਰੀ, ਜਾਣਿ ਖ਼ਤਾ ਮਤੁ ਖਾਹਿ ।੧।ਰਹਾਉ।

ਬੇਦ ਔ ਪੁਰਾਨ ਭਾਖੈ, ਕਿਤੇਬ ਔ ਕੁਰਾਨੁ
ਰਹਨ ਕਾਹੂੰ ਕੋ ਨਹੀਂ; ਸਭ ਜਾਇਗਾ ਜਹਾਨੁ । ੨ ।

ਅਫ਼ਤਾਬ ਜਿਉ ਮਹਤਾਬ ਉਡ ਗਨ. ਜਾਹਿ ਗੂਨਾ ਗੂਨ
ਦਿਸ਼ਟ ਸਭ ਅਦਿਸਟਿ ਹੋਸੀ; ਮੁਕਾਮ ਬੇਚਗੂਨ ।੩।

ਜਨੁ ਦਰਬਾਰੀ ਅਰਜ਼ ਗੋਇਦ; ਸਚੁ ਤੂ ਸੁਬਹਾਨੁ
ਅਉਰ ਸਬ ਕਿਛੁ ਕਾਮ ਨਾਹੀ, ਦੇਹੁ ਦਰਸ਼ਨ ਦਾਨੁ ੪।

ਪ੍ਰਭਾਤੀ

ਗੁਰੂ ਸਮੁੰਦ ਸਚੁ ਜਲੁ ਭਰਿਆ, ਲਹਰਾ ਸ਼ਬਦ ਸੁਭਾਇ
ਜੋ ਨ੍ਹਾਵੈ ਸੋ ਨਿਰਮਲ ਹੋਵੈ, ਪਾਪ ਕਸੰਮਲ ਜਾਇ
ਗੁਰ ਸਮਾਨ ਜਿਨਿ ਤੀਰਥ ਕੋਈ । ਜਿਤੁ ਨਾਤੈ ਸਗਲੀ ਮਲ ਖੋਈ
। ੧ । ਰਹਾਉ ।

ਗੁਰ ਪਾਰਸ ਪਰਸੇ ਸੁਖ ਹੋਵੈ, ਜਿਉਂ ਲੋਹੇ ਜਨਮ ਵਟਾਇਆ
ਤਿਉ ਮਾਣਸ ਤੇ ਨਿਰਜੁਰ ਹੂਏ, ਜਿਨ ਗੁਰ ਕਾ ਸ਼ਬਦੁ ਕਮਾਇਆ ।੨।

ਸਤਿਗੁਰ ਸੀਤਲ ਬਾਵਨ ਚੰਦਨ, ਕਾਸਟ ਚੰਦਨ ਹੋਵੈ
ਤਿਉਂ ਸਤਿਗੁਰ ਕੀ ਸੰਗਤਿ ਐਸੀ, ਬਹੁਰਿ ਨ ਜੋਨੀ ਜੋਵੈ ।੩।

ਸਦਕੇ ਕੀਤਾ ਸਤਿਗੁਰ ਵਿਟਹੁੰ, ਜਾਉ ਸਦਾ ਬਲਿਹਾਰੀ
ਨਾਨਕ ਪੰਥੀ ਜਨ ਦਰਬਾਰੀ, ਸਤਿਗੁਰ ਸ਼ਰਣਿ ਤੁਮ੍ਹਾਰੀ ।੪।

ਮਾਝਾਂ

ਵਾਹ ਗੁਰੂ ਦਾ ਸਿਖੁ ਅਖਾਏ, ਸੋ ਮੰਨੇ ਗੁਰ ਕਾ ਭਾਣਾ
ਸਾਬਤ ਸਿਦਕ ਅਕੀਦਾ ਰਖੇ, ਦੁਖਿ ਸੁਖਿ ਨਾਹਿ ਡੁਲਾਣਾ
ਆਪਾ ਛਡਿ ਰਹੈ ਗੁਰ ਪਰਣੈ, ਹੁੰਦੇ ਤਾਣੁ ਨਿਤਾਣਾ
ਐਸੇ ਗੁਰ ਕੇ ਸਿਖਾਂ ਵਿਟਹੁੰ, ਦਰਬਾਰੀ ਸਦ ਕੁਰਬਾਣਾ ।੧।

ਸਿਖੁ ਸੋਈ ਜੋ ਸਿਖੇ ਹਰਿ ਜਸ, ਮੰਦਾ ਮੁਖਹੁੰ ਨ ਭਾਖੇ
ਸਭ ਘਟ ਭੀਤਰਿ ਬ੍ਰਹਮ ਪਛਾਣੈ, ਦੁਐਤਿ ਨ ਹਿਰਦੈ ਰਾਖੈ
ਜਾਂ ਬੋਲੈ ਮੁਖਿ ਹਰਿ ਹਰਿ ਬੋਲੈ, ਅੰਬ੍ਰਿਤ ਬਾਣੀ ਚਾਖੇ
ਨਾਨਕ ਪੰਥੀ ਜਨੁ ਦਰਬਾਰੀ, ਗੁਰ ਕੀ ਆਖੀ ਆਖੇ ।੨।

ਕਲਿਜੁਗ ਸਿਖ ਨ ਦਿਸੈ ਕੋਈ, ਸਭ ਕੋ ਗੁਰੂ ਕਹਾਵੈ
ਹਮੇ ਖਾਲਸਾ ਤੁਮ੍ਹੇ ਖਾਲਸਾ, ਪਾਣੀ ਕਉਣੁ ਪਿਲਾਵੈ
ਲਹੁੜਿ ਵਡਿਆਈ ਰਹੀ ਨ ਭੋਰਾ, ਕੋ ਕਿਸੈ ਨ ਸੀਸੁ ਨਿਵਾਵੈ
ਦਰਬਾਰੀ ਪੈਰੀ ਪਾਣੇ ਥੋਂ ਸ਼ਰਮਾਵਨ, ਕਉਣ ਨਉਧਾ ਭਗਤਿ ਕਮਾਵੈ ।੩।

ਟੋਪੀ ਪਹਰਿ ਲੰਗੋਟੀ ਲੀਤੀ, ਏਹੁ ਫਕੀਰੀ ਸਾਜੀ
ਲੋਕ ਜੁ ਪੈਰੀ ਪਾਣਾ ਕਹਿੰਦੇ, ਸੁਣਿ ਸੁਣਿ ਥੀਂਦੇ ਰਾਜ਼ੀ
ਪਾਣੀ ਢੋਵਨਿ ਧੂੰਆਂ ਪਾਵਨ, ਭਏ ਲੁਕਾਣੇ ਪਾਜੀ
ਕਹੁ ਦਰਬਾਰੀ ਕਹਾਂ ਫਕੀਰੀ, ਜਾਂ ਦਿਤੇ ਦੰਮ ਬਿਆਜੀ ।੪।

ਸੇਲ੍ਹੀ ਟੋਪੀ ਪਹਰਿ ਖਲੋਤਾ, ਨਾਉਂ ਫਕੀਰ ਧਰਾਇਆ
ਅੱਗੇ ਗਏ ਦੀ ਸਾਰ ਨ ਲੈਂਦੇ, ਬੈਠਿ ਇਕੇਲੇ ਖਾਇਆ
ਦੇਵਣਹਾਰ ਵਿਸਾਰ ਦਯੋ ਹੈ, ਮਾਇਆ ਸੋਂ ਚਿਤੁ ਲਾਇਆ
ਕਹੁ ਦਰਬਾਰੀ ਕਹਾਂ ਫਕੀਰੀ, ਜਾਂ ਦਮੜੀ ਬਿਆਜੁ ਚਲਾਇਆ ।੫।

ਲਾਲਚ ਲੋਭ ਤਿਆਗੇ ਮਨ ਤੇ, ਜਿਉਂ ਕੁੰਜ ਤਿਆਗੈ ਭੋਗੀ ਸੱਪ
ਅਠੇ ਪਹਰ ਰਹੇ ਇਕਤੇ ਰੰਗ, ਜੈਸੇ ਨਾਰਿ ਬਿਓਗੀ
ਜੁੜੇ ਜੋਗ ਸਿਉਂ ਤਜੇ ਭੋਗ ਸਭ, ਪਥ ਰਖੇ ਜਿਉਂ ਰੋਗੀ
ਨਾਨਕ ਪੰਥੀ ਭਣੈ ਦਰਬਾਰੀ, ਸੋਈ ਕਹੀਐ ਜੋਗੀ ।੬।

ਗੁਰਦੀ ਆਗਿਆ ਸਿਰ ਪਰਿ ਟੋਪੀ, ਖਿਮਾ ਖਿੰਧੋਲੀ ਖਾਸੀ
ਸੁਕ੍ਰਿਤਿ ਸੇਲੀ ਗਲ ਮਹਿ ਮੇਲੀ, ਕਾਟੇ ਜਮ ਕੀ ਫਾਸੀ
ਜੋ ਆਇਆ ਹਰਿ ਅਰਥ ਲਗਾਇਆ, ਟੁਕੜਾ ਰਹੇ ਨ ਬਾਸੀ
ਨਾਨਕ ਪੰਥੀ ਭਣੇ ਦਰਬਾਰੀ, ਕਹੀਐ ਸੋਇ ਉਦਾਸੀ ।੭।

ਅਠੋ ਪਹਰ ਰਹੇ ਮਤਵਾਲਾ, ਤਜਿ ਮਾਇਆ ਮਸਤਾਨਾ
ਭੈ ਸਾਹਿਬ ਦਾ ਮਨ ਮਹਿ ਰਾਖੇ, ਹਰਿ ਸਿਮਰਨ ਕੋ ਦਾਨਾ
ਆਦਰ ਨਿਰਾਦਰ ਇਕੋ ਜੇਹਾ, ਤਜੇ ਮਾਨ ਅਭਿਮਾਨਾ
ਨਾਨਕ ਪੰਥੀ ਭਣੇ ਦਰਬਾਰੀ, ਸੋ ਕਹੀਐ ਦੇਵਾਨਾ ।੮।

ਜਿਨ੍ਹਾਂ ਪ੍ਰੇਮ ਪਟੋਲਾ ਪੈਧਾ, ਕਦੇ ਨ ਪਾਟੈ ਪੜਦਾ
ਪਾਲਾ ਪਾਪ ਏਵੈਂ ਲੁੜਿ ਜਾਸੀ, ਲੈ ਜਾਸੀ ਜਲ ਹੜ੍ਹ ਦਾ
ਆਧਿ ਬਿਆਧਿ ਉਪਾਧਿ ਜਲਾਈ, ਜਿਉਂ ਈਂਧਨ ਅਗਿ ਸੜਦਾ
ਦਰਬਾਰੀ ਪ੍ਰੇਮ ਪਿਆਰਾ ਜਾਂਕੋ, ਸੋ ਪਤਿ ਕੀ ਪਉੜੀ ਚੜ੍ਹਦਾ ।੯।

ਮਜ਼ਬਾਂ ਵਾਲਿਆਂ ਨੂੰ ਮਜ਼ਬ ਪਿਆਰੇ, ਪਰ ਪੀਉ ਪਿਆਰਾ ਨਾਹੀ
ਜੀਅ ਜੀਅ ਅੰਦਰਿ ਪੀਉ ਪਿਆਰਾ, ਸਮਝਿ ਦੇਖਿ ਮਨ ਮਾਹੀ
ਪੀਉ ਪਿਆਰਾ ਜੇਕਰ ਹੋਵਹਿ, ਕਿਵ ਜੀਅ ਜ਼ਿਬਹ ਕਰਾਹੀਂ
ਦਰਬਾਰੀ ਦੋਵੈਂ ਭੁਲੇ ਵੈਂਦੇ, ਹਿੰਦੂ ਤੁਰਕ ਦੁਇ ਰਾਹੀਂ ।੧੦।

ਪ੍ਰੇਮ ਨ ਹੱਟ ਵਿਕਾਂਦਾ ਸੁਣੀਐ, ਦੇ ਵਥੁ ਮੁਲ ਲਿਆਈਐ
ਪ੍ਰੇਮ ਨ ਧਰਤੀ ਬੋਇਆ ਉਗੈ, ਕਰਿ ਵਾਰੀ ਵਾਰਿ ਜੰਮਾਈਐ
ਪ੍ਰੇਮ ਨ ਦੇਸਿ ਪਰਦੇਸੀਂ ਭਵਿਆਂ, ਜਿਥੈ ਸੁਣ ਕੈ ਜਾਈਐ
ਦਰਬਾਰੀ ਪ੍ਰੇਮ ਪਰਮੇਸਰ ਦੇ ਘਰਿ, ਸਤਿਗੁਰ ਦੇਇ ਤਾਂ ਪਾਈਐ ।੧੧।

ਨਾਲਿ ਮਹਿਬੂਬ ਮੁਹੱਬਤਿ ਕੋਈ, ਜੇਕਰ ਲਾਇਆ ਲੋੜੇ
ਅਠੋ ਪਹਰ ਰਹੇ ਇਕਤੈ ਵਲਿ, ਆਨ ਧਿਰਾਂ ਤੇ ਤੋੜੇ
ਮਨ ਮਿਲਿਆਂ ਬਾਝੁ ਨ ਮਿਲੇ ਪ੍ਰੀਤਮ, ਜੇ ਲਖ ਹਿਕਮਤਿ ਜੋੜੇ
ਨਾਨਕ ਪੰਥੀ ਭਣੈ ਦਰਬਾਰੀ, ਦੁਖ ਸੁਖ ਮੁਖ ਨ ਮੋੜੇ ।੧੨।

ਮਜ਼ਬਾਂ ਵਾਲਿਆਂ ਦਾ ਦਰਜਾ ਉਚਾ, ਤੇ ਸਾਈਂ ਦਾ ਦਰੁ ਨੀਵਾਂ
ਨਿਵਿਆਂ ਬਾਝਹੁੰ ਨਾਹਿ ਲੰਘੀਵੇ, ਨਾਹਿ ਕਿਸੈ ਦੀ ਸੀਵਾਂ
ਵਡੀ ਵਡੇਰੀ ਮੁੜਿ ਮੁੜਿ ਆਵੈ, ਕੈਂਦੇ ਨਾਲਿ ਲੰਘੀਵਾਂ
ਦਰਬਾਰੀ ਈਹਾਂ ਜੋ ਨਿਵ ਚਲੇ, ਮੈਂ ਤੈਂ ਦੀ ਬਾਂਦੀ ਥੀਵਾਂ ।੧੩।

ਮਜ਼ਬਾਂ ਉਤੇ ਲੜਿ ਲੜ ਮਰਦੇ, ਹਿੰਦੂ ਮੁਸਲਮਾਨਾ
ਰਾਮ ਰਹੀਮ ਉਤਹੁੰ ਦੁਇ ਝਗੜਨ, ਦਾਅਵਾ ਬੰਨਿ ਅਜਾਨਾ
ਉਹ ਸਭਨਾਂ ਦਾ ਸਾਂਝਾ ਸਾਹਿਬ, ਮਿਹਰਬਾਨ ਸੁਬਹਾਨਾ
ਦਰਬਾਰੀ ਕਮਾਨ ਅਨੇਕ ਚਢੀ ਹੈ, ਅਗੇ ਏਕ ਨਿਸ਼ਾਨਾ ।੧੪।

ਧਰਮ ਧੀਰਜ ਲੜਿ ਬਧੇ ਨਾਹੀ, ਪਾਪਾਂ ਪੰਟ ਉਠਾਈ
ਮਾਇਆ ਨਦੀ ਮਧ ਗਹਰੀ ਵਗਦੀ, ਸੋ ਕਿਉਂ ਤਰਨੀ ਜਾਈ
ਗੱਲਾਂ ਕਹਿ ਕਰਿ ਪਾਰ ਵੰਞੇਦੇ, ਨ ਤੁਲਹਾ ਨਾਉ ਘੜਾਈ
ਦਰਬਾਰੀ ਸੇ ਨਰ ਡੁਬਦੇ ਡਿਠੇ, ਜਿਨ੍ਹਾਂ ਮਲਾਹ ਪ੍ਰੀਤਿ ਨ ਲਾਈ ।੧੫।

---

ਪ੍ਰੇਮ ਸੁਰਾਹੀ ਜਿਨ੍ਹਾਂ ਲੈ ਪੀਤੀ, ਸੇ ਹੋਇ ਰਹੇ ਮਸਤਾਨੇ
ਸੋਈ ਸੁਘੜ ਸਿਆਣੇ ਸਾਧੂ, ਕਹਤੇ ਲੋਕ ਦਿਵਾਨੇ
ਜਪ ਤਪ ਸੰਜਮ ਨੇਮ ਧਰਮ ਸਭ, ਪ੍ਰੇਮੀ ਕਛੂ ਨ ਮਾਨੇ
ਦਰਬਾਰੀ ਪ੍ਰੇਮੀ ਅੜਿ ਨ ਵੇਖੈ, ਜਿਉਂ ਤੀਰੰਦਾਜ਼ ਨਿਸ਼ਾਨੇ ।੧੬।

ਅਸੀਂ ਜੰਤੂ ਤੂੰ ਜੰਤ੍ਰਧਾਰੀ ,ਅਸੀਂ ਵਜਾਏ ਤੇਰੇ ਵਜਦੇ
ਜੇ ਤੂੰ ਆਦਿ ਪੁਰਖ ਅਪਰੰਪਰ, ਅਸੀਂ ਭਿ ਸੇਵਕ ਨਾਹੀ ਅਜ ਦੇ
ਅਸੀਂ ਖਾਨਾਜ਼ਾਦ ਗੁਲਾਮ ਤੁਸਾਡੇ, ਅਸੀਂ ਆਪੇ ਪੜਦੇ ਕਜਦੇ
ਨਾਨਕ ਪੰਥੀ ਭਣੇ ਦਰਬਾਰੀ, ਅਸੀਂ ਅਹਿ ਨਿਸਿ ਤੈਨੂੰ ਭਜਦੇ ।੧੭।

ਏਨੀ ਅਖੀਂ ਦਿਸਿ ਨ ਆਵੈ, ਦਿਲਬਰ ਦਿਲ ਹੀ ਪਾਹੀ
ਸਭਨੀਂ ਸੇਜੀਂ ਰਵਿਆ ਸੁਣੀਐ, ਕੋਈ ਖ਼ਤਾ ਅਸਾਂਹੀ
ਡਿਠੇ ਬਾਝੁ ਆਰਾਮ ਨ ਆਵੈ, ਤ੍ਰਿਸ਼ਨਾ ਮਿਟਦੀ ਨਾ ਹੀ
ਨਾਨਕ ਪੰਥੀ ਭਣੇ ਦਰਬਾਰੀ, ਸੁਣਹੁ ਆਸਾਂਡੀਆ ਆਹੀਂ ।੧੮।

ਦਿਲ ਦੇ ਅੰਦਰਿ ਦਿਲਬਰ ਰਹਿੰਦਾ, ਕਹਿੰਦੇ ਸਾਧ ਸਿਆਣੇ
ਕੰਨੀਂ ਸੁਣਿ ਸੁਣਿ ਸਭੇ ਸਲਾਹਨਿ, ਵਿਰਲਾ ਕੋਈ ਜਾਣੇ
ਜਿਨਾ ਜਾਤਾ ਸੇ ਤਿਸਹੀ ਜੇਹੇ, ਸੇਈ ਪ੍ਰਭੂ ਨੂੰ ਭਾਣੇ
ਦਰਬਾਰੀ ਕਰਹੁ ਪਛਾਣ ਤਿਨ੍ਹਾਂ ਦੀ, ਮਤੁ ਤੁਧ ਪੀਉ ਪਛਾਣੇ ।੧੯।

ਦਿਲ ਦੇ ਅੰਦਰਿ ਦਿਲਬਰ ਵਸਦਾ, ਅਸਾਂ ਨ ਅੱਖੀਂ ਡਿਠਾ
ਜੋ ਦਿਲਬਰ ਦੀ ਗੱਲ ਸੁਣਾਵੇ, ਸਾਨੂੰ ਲਗਦਾ ਮਿਠਾ
ਜਿਨਾਂ ਦਿਲਬਰੁ ਜਿਉਂ ਬਣ ਆਈ, ਦੇਇ ਚਲੇ ਜਮ ਪਿੱਠਾ
ਨਾਨਕ ਪੰਥੀ ਭਣੇ ਦਰਬਾਰੀ, ਏਹ ਦਿਲਬਰ ਦਾ ਚਿੱਠਾ ।੨੦।*

———

* ਅਜੇਹੀਆਂ ਮਾਝਾਂ ਤਿੰਨ ਸੌ ਤੋਂ ਉਤੇ ਹਨ। ਮਾਝ-ਸਾਹਿਤ ਲਈ ਮੇਰੀ ਪੁਸਤਕ 'ਪੰਜਾਬੀ ਮਾਝਾਂ' ਦੇਖਣੀ ਯੋਗ ਹੈ।

# ਰਾਜਾ ਖੁਸ਼ਹਾਲਚੰਦ

੧੮ਵੀਂ ਸਦੀ ਵਿਚ ਕੇਵਲ ਸੰਤ ਸਾਧੂ ਹੀ ਨਹੀਂ ਜਿਨ੍ਹਾਂ ਬਾਣੀ ਦੇ ਦਰਿਆ ਵਗਾਏ ਸਗੋਂ ਅਮੀਰ ਜਮਾਤ ਦੇ ਕੁਝ ਕਵੀ ਅਜਹੇ ਹੋਏ ਜਿਨ੍ਹਾਂ ਸਾਹਿਤ ਤੇ ਭਾਸ਼ਾ ਦੀ ਚੰਗੀ ਸੇਵਾ ਕੀਤੀ। ਰਾਜਾ ਖੁਸ਼ਹਾਲ ਚੰਦ ਜਾਂ ਖੁਸ਼ਹਾਲ ਰਾਇ (ਦੇਹਾਂਤ 1752 ਈ.) ਅਜੇਹੇ ਕਲਾ-ਪ੍ਰੇਮੀਆਂ ਵਿਚੋਂ ਇਕ ਸੀ। ਇਹ ਸ਼ਾਇਦ ਦੁਆਬੇ ਦਾ ਵਸਨੀਕ ਗੁਰੂ ਦਾ ਸਿਖ ਸੀ, ਜੋ ਦਿੱਲੀ ਬਾਦਸ਼ਾਹ ਮੁਹੰਮਦਸ਼ਾਹ ਰੰਗੀਲੇ (1719—1748) ਦਾ ਮੋਹਰੀ ਅਹਲਿਕਾਰ ਰਿਹਾ। ਇਹ ਚੰਗਾ ਸਾਹਿਤਕਾਰ ਵੀ ਸੀ ਜਿਸ ਨੂੰ ਸੰਗੀਤ ਦਾ ਬਹੁਤ ਸ਼ੌਕ ਸੀ। ਇਸ ਦਾ ਬਾਬਾ ਅਨੰਦ ਰਾਮ ਕਾਇਸਥ ਤੇ ਪਿਤਾ ਜੀਵਨ ਰਾਮ ਵੀ ਮੁਗਲਾਂ ਦੀ ਚਾਕਰੀ ਵਿਚ ਰਹੇ ਸਨ। ਜੀਵਨ ਰਾਮ ਤਾਂ ਬਖਸ਼ੀ ਦੇ ਅਹੁਦੇ ਤੇ ਸੀ ਤੇ ਚੰਗਾ ਕਵੀ ਵੀ ਸੀ। ਇਸ ਦੀ ਇਕ ਫਾਰਸੀ ਰਚਨਾ ਨੂੰ ਔਰੰਗਜ਼ੇਬ ਨੇ ਖੁਦ ਦੋ ਸੌ ਰੁਪਯਾ ਨਕਦ ਇਨਾਮ ਦਿਤਾ ਸੀ। ਜੀਵਨ ਰਾਮ ਦੇ ਦੋ ਪੁਤ੍ਰ ਸਨ—ਖੂਬ ਚੰਦ ਤੇ ਖੁਸ਼ਹਾਲ ਚੰਦ। ਇਹ ਦੋਵੇਂ ਚੰਗੇ ਸਰਕਾਰੀ ਅਹੁਦਿਆਂ ਉਤੇ ਸਨ। ਖੁਸ਼ਹਾਲ ਚੰਦ ਇਕ ਚੰਗਾ ਜੋਧਾ ਵੀ ਸੀ ਜੋ 1735—36 ਈਸਵੀ ਸਮੇਂ ਮਰਾਠਿਆਂ ਵਿਰੁਧ ਹੋਈ ਲੜਾਈ ਵਿਚ ਸਭ ਤੋਂ ਮੋਹਰੇ ਹੋ ਕੇ ਲੜਿਆ ਸੀ। ਤੇਗ ਨਾਲੋਂ ਕਲਮ ਦਾ ਧਨੀ ਵਧੇਰੇ ਸੀ, ਇਸੇ ਕਰਕੇ ਇਸਨੇ 1741 ਈ. ਵਿਚ 'ਤ੍ਵਾਰੀਖ਼ ਮੁਹੰਮਦਸ਼ਾਹੀ' ਲਿਖੀ। ਇਸਤੋਂ ਇਲਾਵਾ ਹਿੰਦੀ, ਪੰਜਾਬੀ ਤੇ ਰੇਖਤਾ ਵਿਚ ਅਨੇਕ-ਭਾਂਤੇ ਗੀਤ ਲਿਖੇ, ਜਿਨ੍ਹਾਂ ਦਾ ਖਰੜਾ 'ਬਿਸ਼ਨਪਦੇ ਖੁਸ਼ਹਾਲ ਰਾਇ' ਨਾਮ ਹੇਠ ਸੈਂਟਰਲ ਪਬਲਿਕ ਲਾਇਬਰੇਰੀ ਪਟਿਆਲਾ (ਨੰ: 508) ਵਿਚ ਪਿਆ

ਹੈ ਤੇ ਜਿਸਨੂੰ ਭਾਸ਼ਾ ਵਿਭਾਗ ਨੇ ਜਿਉਂ ਦਾ ਤਿਉਂ ਕਰਕੇ 1959 ਛਾਪ ਦਿਤਾ ਹੈ। ਕਵੀ ਨੇ ਇਸ ਰਚਨਾ ਵਿਚ 50-60 ਰਾਗ ਵਰਤੇ ਤੇ ਥਾਂ ਥਾਂ ਭਿੰਨ ਭਿੰਨ ਤਾਲਾਂ ਦਾ ਸੰਕੇਤ ਦਿਤਾ ਹੈ ਤੇ ਕਈ ਥਾਂ ਕਈ ਵਧੀਆ ਤਰਾਨੇ ਵੀ ਦਰਜ ਕੀਤੇ ਹਨ। ਇਹ ਮੁਗਲ ਦਰਬਾਰਾਂ ਵਿਚ ਲਗਦੀਆਂ ਸੰਗੀਤਕ ਮਹਿਫ਼ਲਾਂ ਦਾ ਸਿਟਾ ਸੀ ਕਿ ਹਰ ਅਹਲਿਕਾਰ ਰਾਗ ਤਾਲ ਤੋਂ ਜਾਣੂ ਸੀ ਤੇ ਖੁਸ਼ਹਾਲ ਚੰਦ ਤਾਂ ਚੰਗਾ ਹੀ ਸੰਗੀਤਗ ਜਾਪਦਾ ਹੈ।

ਮੁਗਲ ਐਸ਼-ਪ੍ਰਸਤੀ ਤੇ ਕ੍ਰਿਸ਼ਣ ਲੀਲ੍ਹਾ ਦੇ ਰੰਗ ਨੇ ਜਿਥੇ ਇਸ ਕਾਵਿ-ਰਚਨਾ ਵਿਚ ਕਈ ਕਿਸਮ ਦੀਆਂ ਕ੍ਰੀੜਾ-ਕਲੋਲਾਂ ਲਿਆਂਦੀਆਂ, ਉਥੇ ਗੁਰਬਾਣੀ ਦੇ ਪ੍ਰਭਾਵ ਨੇ ਅਧਿਆਤਮਕਤਾ ਦਾ ਰੰਗ ਵੀ ਚੰਗਾ ਨਿਖਾਰਿਆ ਹੈ। ਖੁਸ਼ਹਾਲ ਚੰਦ ਦੀ ਕਵਿਤਾ ਮੱਧ-ਕਾਲੀਨ ਧਾਰਮਿਕ ਪਰੰਪਰਾ ਨੂੰ ਅਗੇ ਤੋਰਦੀ ਹੈ ਤੇ ਇਸ ਵਿਚ ਸਿਖ ਗੁਰੂਆਂ ਤੇ ਗੁਰਮਤਿ ਪ੍ਰਤਿ ਕਵੀ ਦੀ ਸ਼ਰਧਾ ਭਾਵਨਾ ਵੀ ਥਾਂ ਥਾਂ ਸਾਫ ਪਈ ਉਘੜਦੀ ਹੈ।

ਮੁੱਢ ਵਿਚ ਮੂਲ ਮੰਤ੍ਰ ਲਿਖਕੇ ਭੈਰਉ ਰਾਗ ਤੇ ਬ੍ਰਹਮ ਤਾਲ ਹੇਠ ਇਹ ਮੰਗਲਾਚਰਣ ਲਿਖਿਆ ਹੈ—

ਪ੍ਰਿਥਮ ਸਿਮਰੋਂ ਆਦਿ ਅਜੋਨੀ
ਤਾਂ ਪਾਛੈ ਧਿਆਵਉਂ ਜੋਤਿ ਸਰੂਪੀ ਆਦਿ ਭਵਾਨੀ।
ਕੀਜੈ ਨਮਸਕਾਰ ਗੁਰੂ ਨਾਨਕ ਤਰਨ ਤਾਰਨ
ਬਖਸ਼ੰਦ ਦਯਾਲ ਸਦਾ ਖੁਸ਼ਹਾਲ
ਜਾਂਕੀ ਮਯਾ ਦਯਾ ਤੇ ਪਾਈ ਐਸੀ ਬੁਧਿ ਔਰ ਅੰਮ੍ਰਿਤ ਬਾਨੀ।

ਕਈ ਥਾਂ ਦਸ ਗੁਰੂਆਂ ਦਾ ਚਰਚਾ ਵੇਰਵੇ ਨਾਲ ਕੀਤਾ ਅਤੇ ਥਾਂ ਥਾਂ 'ਨਾਨਕ ਪੰਥ' ਵਿਚ ਆਪਣਾ ਵਿਸ਼ਵਾਸ਼ ਪ੍ਰਗਟਾਇਆ ਹੈ, ਜਿਵੇਂ ਕਿ—

'ਸਤਿਗੁਰੂ ਨਾਨਕ ਦੇ ਬਲਿ ਜਾਵਾਂ, ਜਿਨਿ ਨਿਰਵੈਰੁ ਧਿਆਯਾ
ਧੂਰਿ ਚਰਣ ਦੀ ਪਾਹੁਲ ਕੀਤੀ, ਸਚ ਦਾ ਪੰਥ ਚਲਾਯਾ।'
'ਗੁਰੂ ਪੀਰ ਜੇਤੇ ਜਗਤ ਕੇ ਨਾਨਕ ਦਾ ਊਚਾ ਪੰਥ ਹੈ।'
(ਰਾਗ ਅਲਹੀਆ)

'ਸਿਰ ਊਪਰਿ ਨਾਨਕਸ਼ਾਹ ਹੈ। ਜਿਸ ਬਿਰਦ ਕਾ ਨਿਰਬਾਹ ਹੈ।'

(ਖਟ ਰਾਗ)

'ਭਲੀ ਬੁਰੀ ਸਭ ਤੂੰ ਕੇ ਘਟ ਕੀ, ਜਾਨਤ ਹੈ ਕਰਤਾਰ ਜੀ
ਅੰਗ ਸੰਗ ਹੈ ਸਗੁਰੂ ਮੇਰਾ, ਸਿਰ ਊਪਰਿ ਨਿਰੰਕਾਰ ਜੀ (ਰਾਮਕਲੀ)

'ਜੋ ਇਕੋ ਇਕ ਹੈ ਨਹੀਂ ਸ਼ਰੀਕ ਤਿਸ ।
ਨਾਨਕ ਸਤਿਗੁਰੂ ਮੈਂ ਨਾਉਂਧਰੀਕ ਤਿਸ।' (ਰਾਗ)

'ਕਲਗੀਵਾਲਾ' ਸੰਕੇਤ ਵੀ ਸੋਹਣਾ ਵਰਤਿਆ ਹੈ ਤੇ ਕਈ ਥਾਂ ਖਾਲਸੇ ਦਾ ਵੀ ਜ਼ਿਕਰ ਕੀਤਾ ਹੈ।

'ਅਵੇ ਸਾਨੂੰ ਤਾਰ ਲੈ ਵੇ, ਕਲਗੀ ਵਾਲਿਆ
ਤਾਰ ਲੈ, ਇਸ਼ਟ ਮਿਤ੍ਰ ਕੁਟੰਬੈ ਨਾਲਿ।'

'ਸਿਖਾ ਖਾਲਸੇ ਦਿਆ ਵੇ ਫਤਿਹ ਵਾਹਗੁਰੂ ਦੀ ਬੋਲ।'

ਗੁਰੂਆਂ ਦੀ ਮਹਿਮਾ ਤੋਂ ਇਲਾਵਾ ਬਾਦਸ਼ਾਹ ਮੁਹੰਮਦ ਸ਼ਾਹ, ਨਵਾਬ ਇਤਮਾਦੁਦੌਲਾ, ਨਵਾਬ ਜ਼ਾਬਤਾ ਖ਼ਾਂ, ਨਵਾਬ ਆਸਫ ਜਾਹ ਆਦਿ ਦੇ ਵੀ ਕਸੀਦੇ ਲਿਖੇ ਹਨ। ਖੁਸ਼ਹਾਲ ਚੰਦ ਨੇ ਬੰਦਾ ਬਹਾਦਰ ਤੋਂ ਲੈ ਕੇ ਸਿਖਾਂ ਦੀਆਂ ਸ਼ਹੀਦੀਆਂ ਦੇ ਸਾਕੇ ਵੀ ਦੇਖੇ ਸੁਣੇ ਹੋਣਗੇ ਤੇ ਹਕੂਮਤ ਦੇ ਜਾਬਰਾਨਾ ਫੁਰਮਾਨ ਵੀ ਲਿਖੇ ਪੜ੍ਹੇ ਹੋਣਗੇ ਪਰ ਅਹਲਿਕਾਰ ਜਮਾਤ ਨਾਲ ਸਬੰਧਿਤ ਹੋਣ ਕਰਕੇ ਕਵੀ ਉਨ੍ਹਾਂ ਨੂੰ ਅਪਣੀ ਕਲਮ ਦਾ ਮਜ਼ਮੂਨ ਨਹੀਂ ਬਣਾਉਂਦਾ। ਉਹ ਆਪਣੇ ਨਿਜੀ ਪ੍ਰੇਮ ਦੀਆਂ ਰੰਗ ਰਲੀਆਂ ਨੂੰ ਹੀ 'ਬਾਰ ਬਾਰ ਗਾਇਨ ਕਰਦਾ ਹੈ ਤੇ ਧਾਰਮਕ ਉਪਦੇਸ਼ਾਂ ਨੂੰ ਵੀ ਦੁਹਰਾਉਂਦਾ ਹੈ। ਜਮਾਤੀ ਸੁਭਾ ਛਡਣਾ ਕਠਿਨ ਹੈ ਮੀ।

ਰਾਗ ਕਲਿਆਣ ਹੇਠ ਖੁਸ਼ਹਾਲ ਚੰਦ ਨੇ 20 ਪਉੜੀਆਂ ਦੀ ਇਕ ਵਾਰ ਵੀ ਲਿਖੀ ਹੈ ਜੋ ਕਿ ਧਾਰਮਿਕ ਲੜੀ ਦੀ ਹੈ। ਇਹ ਮੇਰੀ ਪੁਸਤਕ 'ਪੰਜਾਬੀ ਵਾਰਾਂ' ਵਿਚ ਪੜ੍ਹੀ ਜਾ ਸਕਦੀ ਹੈ। ਕੁਝ ਵੰਨਗੀ ਪੇਸ਼ ਹੈ।

ਸ਼ਬਦ ਰਾਗਾਂ ਕੇ—

ਭੈਰਉ ਇਕ ਤਾਲਾ

ਭਲਕੇ ਹੀ ਮੈਂਡੇ ਭਾਗ ਜਾਗੇ, ਪਿਆਰਾ ਨਜ਼ਰਿ ਆਇਆ ।੧। ਰਹਾਉ।

ਸੋਹਣੀ ਸੂਰਤਿ ਛੰਬੀਆਂ ਅੱਖੀਆਂ, ਚੜ੍ਹਿਆ ਰੂਪ ਸਵਾਇਆ
ਚੋਇ ਭਿੰਨੜੇ ਵਾਲ ਸੱਜਣ ਦੇ, ਸੀਨੇ ਵਿਚਿ ਸੁਹਾਇਆ । ੧ ।
ਸਭ ਮੁਰਾਦਾਂ ਪੁੰਨੀਆਂ ਮੈਂਡੀਆਂ, ਪੀਆ ਖੁਸ਼ਹਾਲ ਮੈਂ ਪਾਇਆ
ਤਨ ਮਨ ਧਨ ਸਦਕੇ ਕੀਤਾ, ਜੀਉੜਾ ਘੋਲਿ ਘੁਮਾਇਆ । ੨ ।

ਮੈਂਡਾ ਦਿਲ ਜਾਨੀ ਪਿਆਰਾ ਵੇ ਤੈਂਡੇ ਸਦਕੇ
ਘੋਲੀ ਕੁਰਬਾਨੀ, ਵਾਰੀ ਵਾਰ ਘਤੀ । ੧ । ਰਹਾਉ ।
ਪਲ ਪਲ ਵਾਰਿ ਪਾਣੀ ਪੀਵਾਂ ਜੀਵਾਂ
ਹੋਇ ਖੁਸ਼ਹਾਲ ਘੁਮਾਇੜੀ ਥੀਵਾਂ
ਤਿਲ ਤਿਲ ਟੂਕ ਟੂਕ ਚੁਖ ਚੁਖ ਰੱਤੀ ਰੱਤੀ । ੨ ।

ਰਾਮਕਲੀ ਤਿਤਾਲਾ

ਵੇ ਬਾਲਮ ਯਾਰ ਅਸੀਂ ਘਰਿ ਚਲੇ । ਰਹਾਉ ।
ਰਹਣਾ ਸਾਡਾ ਲਾਜ਼ਮ ਨਾਂਹੀ, ਯਾਰ ਸੰਨੇਹੁੜੇ ਘੱਲੇ । ੧ ।
ਸੱਜਣਾਂ ਸਾਡਿਆਂ ਭੇਜੀ ਨਿਸ਼ਾਨੀ, ਉਂਗਲੀਆਂ ਦੇ ਛੱਲੇ । ੨ ।
ਸੱਜਣਾਂ ਦੇ ਮਨ ਅਨੰਦ ਵਧਾਈਆਂ, ਦੂਤਾਂ ਮਨ ਥਰਥੱਲੇ । ੩ ।
ਮਹਿਬੂਬਾਂ ਦੇ ਦੇਖਣ ਕਾਰਣ, ਦੁਖ ਸੁਖ ਸਿਰ ਤੇ ਝੱਲੇ । ੪ ।
ਹੋਇ ਖੁਸ਼ਹਾਲ ਮਿਲਾਂ ਸੱਜਣਾਂ ਨੂੰ, ਭਾਗ ਅਸਾਡੜੇ ਭਲੇ । ੫ ।

ਬਿਭਾਸ, ਇਕਤਾਲਾ

ਅਨੀ ਮੈਂਡਾ ਪਿਆਰਾ ਸੱਜਣ ਆਇਆ ਨੀ
ਤਨ ਮਨ ਘਰ ਆਂਗਨ ਸਭ ਸੁਹਾਇਆ ਨੀ । ੧ । ਰਹਾਉ ।
ਇਛੜੀਆਂ ਸਭ ਪੁੰਨੀਆਂ ਨੀ ਮੈਂਡੀਆਂ, ਮਨ ਚਿੰਦਿਆ ਫਲ ਪਾਇਆ । ੧ ।
ਮੂਖੜਾ ਫੂਲ ਗੁਲਾਬ ਦਾ ਸੋਹੈ, ਰੂਪ ਰੰਗ ਮਤਾਬ ਮਨ ਭਾਇਆ
ਖੁਸ਼ਹਾਲ ਵਰ ਪਾਇਆ, ਲੈ ਗਲਿ ਲਾਇਆ । ੨ ।

### ਬਿਭਾਸ, ਤਿਤਾਲਾ

ਅਨਕ ਬਾਰ ਕਰਿ ਬੰਦਨ ਪ੍ਰਭੂ ਕੋ, ਪਲ ਪਲ ਛਿਨ ਛਿਨ ਲਾਗਉ ਪਾਇ।ਰਹਾਉ
ਗੁਰੂ ਨਾਨਕ ਅੰਗਦ ਅਮਰਦਾਸ, ਗੁਰੂ ਰਾਮ ਦਾਸ ਗੁਰੂ ਅਰਜਨ ਜੀ
ਗੁਰੂ ਹਰਿਗੋਬਿੰਦ ਹਰਿ ਰਾਇ
ਹਰਿ ਕ੍ਰਿਸ਼ਨ ਤੇਗ ਬਹਾਦਰ ਗੋਬਿੰਦ ਰਾਇ ।੧।
ਰਵਿ ਸਸਿ ਉਡ ਗਨ ਅਨਗਨ ਦੀਪਕ, ਗਗਨ ਮੰਡਲ ਕੋ ਥਾਲ ਬਨਾਇ
ਲੇਹੂ ਆਰਤੀ ਪੂਰਨ ਦਾਤੇ, ਪ੍ਰਗਟੈ ਜੋਤਿ ਅੰਧਰਾ ਜਾਇ ।੨।
ਪਤਿਤ ਉਧਾਰਨ ਦੂਖ ਨਿਵਾਰਨ,ਸਰਣ ਤੁਮ੍ਹਾਰੀ ਆਯੋ ਧਾਇ
ਰਖਹੁ ਲਾਲ ਬਿਰਦ ਅਪਨੇ ਕੀ, ਜਨ ਖੁਸ਼ਾਲ ਪਰ ਕਰੋ ਸਹਾਇ ।੩।

### ਬਿਭਾਸ ਇਕਤਾਲਾ

ਘਰਦਿਆਂ ਲੋਕਾਂ ਨੂੰ ਛਡ ਕੰਜਰੀਆਂ ਹੰਢਾਉਂਦੇ
ਜਗ ਵਿਚਿ ਪੈ ਗਇਆ ਏਹਾ ਸੁਭਾਇ ।੧।
ਵਡੇ ਅਖਾਉਂਦੇ ਆਕੜ ਚਲਦੇ, ਚਮੜਾ ਕਮਾਉਂਦੇ ਉਨ੍ਹਾਂ ਦੇ ਪਾਇ
ਅਸੀਂ ਖੁਸ਼ਾਲ ਨਿਤ ਸੁਣਦੇ ਆਹੇ,
'ਕੁੱਤਾ ਰਾਜ ਬਹਾਲੀਏ ਚੱਕੀ ਚੱਟਣ ਜਾਇ' ।੨।

### ਲਲਿਤ, ਤਾਲ ਸਵਾਰੀ

ਮੈਂ ਵਾਰਣੇ ਜਾਈ
ਸੁਖਦਾਤੇ ਸਤਿਗੁਰ ਸਾਂਈਂ ।੧। ਰਹਾਉ
ਤੇਰਾ ਤਾਣੁ ਭਰੋਸਾ ਤੇਰਾ, ਤੁਝ ਉਪਰਿ ਲਾਡ ਲਡਾਈ ।੧।
ਦਾਸ ਖੁਸ਼ਾਲ ਦਰਸ ਨਿਤ ਚਾਹੈ, ਕਰ ਕ੍ਰਿਪਾ ਆਸ ਪੁਜਾਈ
ਚਰਣ ਧੂਰਿ ਨੈਨਨ ਕਰ ਅੰਜਨ, ਮਨ ਚਿੰਦਿਆ ਫਲ ਪਾਈ ।੨।

### ਤਿਤਾਲਾ

ਮੇਰੀ ਜਾਨ ਪਿਆਰੀ, ਜੀਉੜਾ ਨ ਤਰਸਾਇ ।੧।

ਅਸੀਂ ਖੁਸ਼ਹਾਲ ਤੈਂਡੇ ਹਸ ਬੋਲਵੇਂ, ਤੋਂ ਤੂੰ ਰਹੈ ਭੌਂਹ ਚੜ੍ਹਾਇ
ਤਪਤ ਬ੍ਰਿਹੁ ਦੀ ਸਭ ਤੂ ਜਾਣਹਿ, ਗੱਲਾਂ ਕਰੈਂ ਮਚਲਾਇ
ਕਹੁ ਜਵਾਬ ਕਿਆ ਦੇਸੈਂ ਜਿਸ ਦਿਨ, ਕਾਜ਼ੀ ਹੋਸੀ ਖ਼ੁਦਾਇ ।੨।

ਬਿਲਾਵਲ ਤਿਤਾਲਾ

ਦਿਲ ਅਟਕਣ ਨੀ ਦਿਲ ਅਟਕਣ
ਏਹ ਮਾਸੂਕਾਂ ਦੀ ਬਾਣ ਭਲੇਰੀ, ਲਾਇ ਲਾਇ ਦਿਲ ਝਟਕਣ ।੧।
ਭਾਇ ਆਸ਼ਕ ਦੇ ਏਹੋ ਲਿਖਿਆ, ਜੰਗਲ ਜੰਗਲ ਭਟਕਣ ।੨।
ਮਿਹਰ ਕਰਿ ਟੁਕ ਆਉ ਪਿਅਰਿਆ, ਦੇਖ ਨਿਮਾਣਿਆਂ ਦਾ ਫ਼ਟਕਣ ।੩।
ਜੇ ਪਿਆਰਿਆ ਵਲ ਫੇਰਾ ਪਾਵਾਂ, ਮੈਂ ਦੂਤਾਂ ਦੇ ਹਟਕਨ ।੪।
ਰਾਤਿ ਦਿਹੈਂ ਸਾਨੂੰ ਬੋਲ ਦੂਤਾਂ ਦੇ, ਵਿਚ ਕਲੇਜੇ ਦੇ ਖਟਕਣ
ਕਹੈ ਖੁਸ਼ਹਾਲ ਦਿਲ ਏਹੋ ਚਾਹੈ, ਨੈਣ ਨੈਣਾਂ ਨਾਲਿ ਮਟਕਣ ।੫।

ਮੈਂਡਾਂ ਦਿਲ ਤੈਨੂੰ ਚਾਹੇ ਤੈਂਡਾਂ ਦਿਲ ਕੇ ਨੂੰ ਚਾਹੇ
ਸਚ ਕਹੁ ਟੁਕ ਅਪਣੇ ਦਿਲ ਦੀ ਯਾਰ ਪਿਆਰੇ ।੧।
ਤੈਂਡੇ ਦਿਲ ਦੀ ਸਿੱਕ ਅਸਾਨੂੰ, ਤੂੰ ਕਰਦਾ ਹੈਂ ਹੋਰਾਂ ਨਾਲ ਦਿਲ ਦੇ ਉਮਾਹੇ
ਚਾਹ ਖੁਸ਼ਾਲ ਤਿਸੇ ਦੀ ਲਾਜ਼ਮ,ਪ੍ਰੀਤਿ ਲਾਈ ਪਹਿਲੇ ਜੇਹੀ ਤੇਹੀ ਓੜ ਨਿਬਾਹੇ ।

ਸੂਹਾ, ਤਿਤਾਲਾ

ਅੜਿਆ ਮੈਂਡਾ ਦਿਲ ਵਸ ਨਾਹੀ ਮਿਲੈਂ ਤ ਹਾਲ ਅਖਾਹੀਂ
ਬ੍ਰਿਹੁ ਤੁਸਾਡੇ ਮੈਂ ਘਾਇਲ ਕੀਤੀ, ਰਗ ਰਗ ਉਠਦੀਆਂ ਆਹੀਂ
ਤੁਧ ਬਾਝਹੁ ਮੈਨੂੰ ਸਬਰ ਨ ਦਿਲ ਵਿਚ, ਕੂਕਦੀ ਫਿਰੇਂਦੀ ਰਾਹੀਂ
ਲਗਾ ਇਸ਼ਕ ਖੁਸ਼ਾਲ ਅਸਾਨੂੰ, ਤੂ ਭੀ ਓੜ ਨਿਬਾਹੀ ।

ਦੇਵਗਿਰੀ ਤਿਤਾਲਾ

ਸਿਖਾ ਖਾਲਸੇ ਦਿਆ ਵੇ, ਫਤਹਿ ਵਾਹੁ ਗੁਰੂ ਦੀ ਬੋਲ ।੧। ਰਹਾਉ
ਵਾਹੁ ਗੁਰੂ ਕਹੁ ਵੜ ਜਾ ਘਰ ਵਿਚ, ਤਤੁ ਵਸਤੂ ਲੇ ਟੋਲ ।੧।

ਜਿਸ ਵਸਤੂ ਨੂੰ ਢੂੰਡੇ ਖੋਜੇਂ, ਸੋ ਹੈ ਤੇਰੇ ਕੋਲ ।੨।
ਪੰਜਦੂਤ ਜੇ ਅੱਗਹੁੰ ਹਟਕਣ, ਸ਼ਬਦ ਵਜਾ ਦੇ ਢੋਲ ।੩।
ਹੋਣ ਖੁਸ਼ਾਲ ਮਨੋਰਥ ਪੂਰਨ, ਸੁਣ ਲੈ ਬਚਨ ਮੋਲ ।੪।

ਕਦਰ ਨ ਜਾਣਬਾ ਬੇਦਰਦਾ
ਸਾਥੋਂ ਜਾਇ ਹੋਰਾਂ ਨਾਲ ਰੱਤੋਂ, ਲਾਹਿ ਸ਼ਰਮ ਦਾ ਪਰਦਾ
ਜੈਨੂੰ ਮੈਂ ਆਖਾਂ ਹਾਲ ਅਪਣਾ, ਸੁਣਿ ਸੁਣਿ ਆਹੀਂ ਭਰਦਾ
ਹੋਇ ਖੁਸ਼ਾਲ ਦੁਖਾਂ ਨਾਲਿ ਜਾਲੀ, ਮੈਂਥਹੁੰ ਹੋਰ ਨ ਸਰਦਾ ।

ਬੀਬਾ ਮੂਾਣੂਆਂ ਵੋ; ਤੈਨੂੰ ਅੱਲ੍ਹਾ ਦੀ ਅਮਾਨ
ਅੱਖੀਂ ਤੇਰੇ ਕਜਲਾ ਸੋਹੈ, ਮੂੰਹ ਵਿਚ ਨਾਗਰ ਪਾਨ
ਮੂੰਹ ਤੇ ਭੌਂਹਾਂ ਇਉਂ ਸੋਹਣ, ਚਿਲੇ ਚੜ੍ਹੀ ਕਮਾਣ
ਅਸੀਂ ਖੁਸ਼ਾਲ ਗੁਲਾਮ ਤੁਸਾਡੇ, ਭਾਵੇਂ ਤੂ ਜਾਣ ਨ ਜਾਣ ।

ਖਟ ਰਾਗ, ਤਿਤਾਲਾ

ਧੰਨ ਧੰਨ ਭਾਗ ਅਸਾਡੇ, ਫ਼ਜ਼ਲ ਕੀਤਾ ਰੱਬ ਸਾਈਂ
ਮੈਥੇ ਨਜ਼ਰ ਕਰਮ ਦੀ ਕੀਤੀ, ਹੋਈਆਂ ਕਬੂਲ ਦੁਆਈਂ
ਲਉਬਾਲੀ ਦਰਗਾਹਿ ਕਾ ਦਰਦੀ, ਜੋ ਮੰਗਾਂ ਸੋ ਪਾਈਂ
ਪੀਆ ਖੁਸ਼ਹਾਲ ਜੁਗੋ ਜੁਗ ਜੀਵੇਂ, ਤੈਂਡੀਆਂ ਰੱਦ ਬਲਾਈਂ ।

ਰਾਗ ਲਾਚਾਰੀ ਤਿਤਾਲਾ

ਰਾਂਝਣ ਤੋਂ ਮੈਂ ਘੋਲੀ ਨੀ ਮੈਂ ਘੋਲੀ
ਮੰਗ ਰਾਂਝਣ ਦੀ ਖੇੜਿਆਂ ਨੂੰ ਮਿਲਦੀ, ਮੈਂ ਕੀ ਜਾਣਾਂ ਭੋਲੀ
ਨ ਮੈਂ ਦਿਲ ਦੀ ਵੇਦਨ ਦੱਸੀ, ਨ ਰਾਂਝਣ ਨਾਲ ਬੋਲੀ
ਲੱਜ ਮਰੇਂਦੀ ਘੁੰਡ ਨ ਖੋਲ੍ਹਾਂ, ਰੋਂਦਿਆਂ ਭਿੰਨੀ ਮੈਂਡੀ ਚੋਲੀ
ਜੇ ਕੋਈ ਹਾਲ ਅਸਾਡਾ ਜਾਣੈ, ਮੋ ਤ ਲੈ ਚਲੇ ਡੋਲੀ
ਹੋਇ ਖੁਸ਼ਾਲ ਮਿਲਾਂ ਰਾਂਝਣ ਨੂੰ, ਬਾਝੁ ਦੰਮਾਂ ਦੇ ਗੋਲੀ ।

### ਤਿਤਾਲਾ

ਮੈਂਡੇ ਲੰਮੜੇ ਝੁੰਮੜੇ ਵਾਲ
ਜਾਂ ਜਾਂ ਸਿਰ ਤੇ ਛੱਤੇ ਆਹੇ, ਨੀ ਮੈਂ ਦੁਖਾਂ ਦੇ ਨਾਲ ਪਾਲੇ
ਰੇਸ਼ਮ ਤੋਂ ਲਹੁ ਪਤਲੇ ਕੋਈ, ਨਾਗਾਂ ਕੋਲੋਂ ਕਾਲੇ
ਕੋਠੇ ਤੇ ਚੜ੍ਹ ਵਾਲ ਸੁਕਾਵਾਂ, ਡਿਠੀ ਪੀਆ ਖੁਸ਼ਾਲ
ਮੁੜ ਮੁੜ ਆਵੈ ਫਿਰ ਫਿਰ ਵੇਖੈ, ਯਾਰ ਪਿਆ ਮੈਂਡੇ ਖਿਆਲ ।

### ਰਾਗ ਆਸਵਰੀ, ਤਿਤਾਲਾ

ਸਈਓ ! ਅਸੀਂ ਝੰਗ ਸਿਆਲੇ ਦੀਆਂ ਕੁੜੀਆਂ।
ਤਨ ਮਨ ਸਾਡੇ ਰਗ ਰਗ ਅੰਦਰ, ਇਸ਼ਕ ਦੀਆਂ ਛਿੰਗਾਂ ਪੁੜੀਆਂ
ਧਨ ਜੋਬਨ ਦੀ ਸਾਨੂੰ ਤੋਟ ਨ ਕਾਈ, ਦਰਸ ਦੇਖਣ ਦੀਆਂ ਥੁੜੀਆਂ
ਹੋਹਿ ਖੁਸ਼ਾਲ ਅਸੀਂ ਨੇਹੁ ਕਮਾਵਾਂ, ਆਪਣੇ ਹਠ ਥੋਂ ਨ ਮੁੜੀਆਂ ।

### ਮਾਝ ਤਿਤਾਲਾ

ਅਵੇ ਸਾਨੂੰ ਤਾਰ ਲੈ ਵੇ ਕਲਗੀ ਵਾਲਿਆ ! ਤਾਰ ਲੈ
ਇਸ਼ਟ ਮਿਤ੍ਰ ਕੁਟੰਬੈ ਨਾਲਿ । ੧ । ਰਹਾਉ ।
ਪਤਿਤ ਉਧਾਰਨ ਵੇ ਪਾਤਸ਼ਾਹ ਕੋਈ ਨਾਉ ਜੁ ਤੇਰਾ
ਅਵੇ ਸਾਡੇ ਔਗੁਣ ਬਖਸ਼ੀਂ, ਵੇ ਤੂੰ ਬਖਸ਼ਣਹਾਰਾ ਮੇਰਾ । ੧ ।
ਆਸ ਪਿਆਸੀ ਵੇ ਪਾਤਸ਼ਾਹ ਢਹਿ ਪਈ ਦੁਆਰੇ
ਅਵੇ ਇਕ ਨਜ਼ਰ ਮਿਹਰ ਦੀ, ਵੇ ਭਰ ਵੇਖੀਂ ਲਾਲ ਪਿਆਰੇ । ੨ ।
ਇਹ ਮਨ ਚੰਚਲ ਵੇ ਪਾਤਸ਼ਾਹ ਚਹੁੰ ਕੂੰਟੀਂ ਉਠਿ ਧਾਵੈ
ਅਵੇ ਕਰਿ ਕ੍ਰਿਪਾ ਆਪਣੀ, ਵੇ ਤੁਧ ਬਾਝੁ ਨ ਹੋਰ ਧਿਆਵੈ । ੩ ।
ਇਤਨੀ ਬਿਨਤੀ ਵੇ ਪਾਤਸ਼ਾਹ, ਹਿਤ ਚਿਤ ਸੁਨ ਲੀਜੈ
ਅਵੇ ਦਾਸ ਅਪਣੇ ਨੂੰ ਵੇ, ਕਰਿ ਦਯਾ ਖੁਸ਼ਾਲ ਕੀਜੈ । ੪ ।

### ਮਾਝ ਤਿਤਾਲਾ

ਰਾਹ ਪਧਾਨੂ ਜਾਂਦਿਆ ! ਸੰਨੇਹਾ ਸਾਡਾ ਲੈ ਜਾ !

ਇਤਨੀ ਕੁ ਗੱਲ ਮੈਂਡੇ ਸਜਣਾਂ ਨੂੰ ਆਖੀਂ, ਤਪਦਾ ਰਹਿੰਦਾ ਕਲੇਜਾ
ਪੁਰਜ਼ੇ ਪੁਰਜ਼ੇ ਬਿਰਹੋਂ ਕੀਤੀ, ਜਿਉਂ ਦਰਜ਼ੀ ਵਸ ਰੇਜ਼ਾ
ਸਿੱਕ ਖੁਸ਼ਾਲ ਮਿਲਣ ਦੀ ਸਾਨੂੰ, ਕਦੀ ਤਾਂ ਦਰਸ਼ਨ ਦੇ ਜਾ।

ਰਾਂਝਾ ਤਖਤ ਹਜ਼ਾਰੇ ਦਾ ਸਾਈਂ ਅੱਲ੍ਹਾ
ਆਸ਼ਕਾਂ ਦਾ ਪਾਤਸ਼ਾਹ ਮਸ਼ੂਕਾਂ ਦਾ ਕਾਜ਼ੀ, ਤੈਂਡੜੇ ਬਲਿ ਬਲਿ ਜਾਈਂ ਅੱਲ੍ਹਾ
ਮੱਥੇ ਭਾਗ ਸੁਹਾਗ ਹੀਰੇ ਦਾ, ਜੀਵੇ ਜੁਗ ਜੁਗ ਤਾਈਂ ਅੱਲ੍ਹਾ
ਸੋਹਣੀ ਸੂਰਤਿ ਭੰਬੀਆਂ ਅੱਖੀਆਂ, ਮੂੰਹ ਤੇ ਚੰਦ ਘੁਮਾਈਂ ਅੱਲ੍ਹਾ
ਹੋਇ ਖੁਸ਼ਾਲ ਜੁਆਨੀ ਮਾਣੇਂ, ਸਾਡੀਆਂ ਏਹੁ ਦੁਆਈਂ ਅੱਲ੍ਹਾ।

ਵੋ ਮੀਆਂ ਦਾ ਨੈਣਾਂ ਦਾ ਮੈਨੂੰ ਕੀ ਭਰਵਾਸਾ
ਨ ਮੇਰੇ ਹੋਏ ਨ ਹੈਨ ਨ ਹੋਸਣ, ਮੈਨੂੰ ਇਕ ਸੱਜਣ ਦੀ ਆਸਾ
ਲਗਾ ਇਸ਼ਕ ਅਚਾਨਕ ਮੈਨੂੰ, ਜਿਉਂ ਪੰਛੀ ਨੂੰ ਲਗਦਾ ਲਾਸਾ
ਹੈ ਕੋਈ ਦਰਦ ਅਸਾਡਾ ਜਾਣੈ, ਜਿੰਦ ਤਪਦੀ ਨੂੰ ਦੇਇ ਦਿਲਾਸਾ
ਆਖਣ ਨੂੰ ਮੇਰੇ ਪਰ ਹੈਨਿ ਪਰਾਇ,ਜਿਉਂ ਹਥ ਵਿਚ ਚਉਪੜ ਦਾ ਪਾਸਾ
ਵੈਰੀ ਸਾਡੇ ਸ਼ਾਲਾ ਇਉਂ ਖਪ ਜਾਵਣ; ਜਿਉਂ ਜਲ ਵਿਚ ਘੁਲ ਜਾਇ ਪਤਾਸਾ
ਕਦਰ ਆਸ਼ਕ ਦੀ ਬੇਦਰਦ ਕੀ ਜਾਣਨ, ਚਿੜੀਆਂ ਮਰਨ ਗਵਾਰਾਂ ਹਾਸਾ
ਜੀ ਵਿਚ ਪੀਅ ਰਖਾਂ ਏਨਾਂ ਨਾਲ ਨ ਵੇਖਾਂ, ਦੇਖ ਖੁਸ਼ਾਲ ਮੇਰਾ ਏਹੁ ਤਮਾਸ਼ਾ
ਵੇਖ ਸਜਣ ਦਿਲ ਮਿਲਣ ਨੂੰ ਚਾਹੁੰਦਾ, ਜਿਉਂ ਪਾਣੀ ਨੂੰ ਦੇਖ ਪਿਆਸਾ
ਵੈਰੀ ਘਰ ਵਿਚ ਸੱਜਣ ਨਹੀਂ ਮਿਲਦਾ, ਦੇਖ ਖੁਸ਼ਾਲ ਇਹ ਅਜਬ ਤਮਾਸ਼ਾ .੬।

ਮਾਝ, ਤਾਲ ਹੋਲੀ ਧੀਮਾ

ਇਸ਼ਕ ਦੀ ਵੇਦਨ ਕਾਰੀ ਨੀ ਦਾਰੂਅੜੇ ਕੋਈ ਦਸੋ। ੧ । ਰਹਾਉ ।
ਇਸ਼ਕ ਲਗਾ ਤਾਂ ਸ਼ਰਮ ਕਿਨੇਹੀ, ਜਿਉਂ ਭਾਵੈਂ ਕਿਉਂ ਕੋਈ ਹੱਸੋ
ਏਹੋ ਅਰਜ਼ ਅਸਾਡੀ ਸਾਂਈਆਂ, ਆਸ਼ਕਾਂ ਦਾ ਖੇੜਾ ਸੁਖ ਵੱਸੋ
ਪਾਕ ਖੁਸ਼ਾਲ ਮੁਹਬਤਿ ਲਾਈ, ਲਾਇ ਕਸਉਟੀ ਕੋਈ ਕੱਸੋ।

### ਸਾਰੰਗ ਤਿਤਾਲਾ

ਆਵੀਂ ਵੇ ਮੈਂਡੜੇ ਦਿਲਬਰ ਯਾਰ
ਤੈਡੜੇ ਕਾਰਣ ਨਿਸ ਦਿਨ ਮਨੂਆ ਬੇਕਰਾਰ । ੧ । ਰਹਾਉ ।
ਹੋਇ ਖੁਸ਼ਾਲ ਜੁ ਲਿਖ ਕਰਿ ਭੇਜੀ ਔਧ ਮਿਲਣ ਦੀ ਵਾਰਿ
ਮੀਆਂ ਮਰਨੇ ਥੋਂ ਭੀ ਮੁਸ਼ਕਲ ਹੈ ਇੰਤਜ਼ਾਰ ।

### ਰਾਗ ਪੂਰਬੀ, ਤਿਤਾਲਾ

ਮੈਂ ਵਾਰੀ ਮੇਰਾ ਸਤਿਗੁਰ ਸਾਰ ਸਮਾਲਦਾ । ੧ । ਰਹਾਉ ।
ਔਗੁਣਹਾਰਿਆਂ ਦੇ ਪੜਦੇ ਢਕਦਾ, ਨਿਮਾਣਿਆਂ ਨੂੰ ਪਾਲਦਾ
ਕੰਠ ਲਾਇ ਅਪਣੇ ਜਨ ਰਖਦਾ, ਮਿਹਰ ਦੀ ਨਜ਼ਰ ਨਿਹਾਲਦਾ
ਪਤਿਤ ਉਧਾਰਨ ਜਗ ਨਿਸਤਾਰਨ, ਆਸਰਾ ਦਾਸ ਖੁਸ਼ਾਲ ਦਾ ।

### ਗਉੜੀ ਤਿਤਾਲਾ

ਵੇ ਮੈਂ ਘੋਲੀ ਜਾਵਾਂ ਕਦੇ ਤਾਂ ਅਸਾਂ ਵਲਿ ਭਾਲੀ । ੧ । ਰਹਾਉ ।
ਰਾਤ ਦਿਹੈਂ ਮੈਨੂੰ ਬਿਰਹੁ ਝਕੋਲੇ, ਕਿਉਂ ਕਰਿ ਜਾਲਣ ਜਾਲੀ
ਚੇਟਕ ਲਾਇ ਮੈਂਡੀ ਜਿੰਦ ਲੀਤੀ, ਲਾਇਆ ਹੀ ਤਾਂ ਪਾਲੀ
ਹੋਇ ਖੁਸ਼ਾਲ ਹੋਰੈ ਨਾਲ ਰਤੋਂ, ਸਾਡੀ ਭਿ ਸਾਰ ਸਮਾਲੀ ।
ਵਾਹੁ ਵਾਹੁ ਕਟੋਰਾ ਵਟਣੇ ਦਾ
ਝਿੜਕ ਤੈਂਡੀ ਸਾਨੂੰ ਬੁਰੀ ਨਾ ਲਗਦੀ, ਡਰ ਰਹਿੰਦਾ ਦਿਲ ਫਟਣੇ ਦਾ
ਸੈ ਦੂਤਾਂ ਦੇ ਬੋਲ ਜਲਾਵਣ, ਆਸ਼ਕ ਨਾ ਹੀ ਹਟਣੇ ਦਾ
ਸਾਨੂੰ ਖੁਸ਼ਾਲ ਜੇ ਮੂਲ ਨਾ ਮਿਲਸੋ, ਤਾਂ ਭੀ ਨਾਹੀ ਨੇਹੁ ਘਟਣੇ ਦਾ ।

### ਤਾਲ ਹੋਲੀ ਧੀਮਾ

ਚੁਖ ਮੁੜ ਅਸਾਂ ਵਲਿ ਭਾਲ ਨੀ
ਅਣੋਖੀ ਕੁੜੀਏ ! ਥਿਰ ਨ ਰਹਿੰਦਾ ਕਿਸੇ ਦਾ ਜੋਬਨ ਦਿਨ ਚਾਰ ਨੀ
ਭੰਬੀਆਂ ਅੱਖੀਆਂ ਤਿਖੀਆਂ ਪਲਕਾਂ, ਚੋਏ ਭਿੰਨੜੇ ਵਾਲ ਨੀ

ਸਿਰ ਤੇ ਸਾਲੂ ਤੇੜ ਦੁਮਾਲਕ, ਹੋਈ ਗੁਮਾਨਣ ਚਲੇ ਲਟਕਦੀ ਚਾਲ ਨੀ
ਸੋਹਣੀ ਸੂਰਤ ਦਾ ਮਾਣ ਨਾ ਕਰੀਏ, ਡਰੀਏ ਭੀ ਕਰਤਾਰ ਥੀਂ
ਖਿੜਿਆਂ ਫੁਲਾਂ ਦਾ ਕੀ ਭਰਵਾਸਾ, ਦਿਲ ਕਰ ਲੀਚੈ ਖੁਸ਼ਹਾਲ ਨੀ।

### ਗਉੜੀ ਇਕਤਾਲਾ

ਕੋਊ ਜਨ ਕਰੋ ਮਗਰੂਰੀ ਜਗ ਮੈਂ ਇਤਨੀ
ਮਨ ਮੈਂ ਲੀਜੈ ਜਾਨ ਪਹਿਚਾਨ, ਰੱਬ ਤੋ ਗਰੀਬ ਨਿਵਾਜ਼ ।੧।ਰਹਾਉ।
ਹਿੰਦੂ ਪੂਜਾ ਜੁ ਕਰਤ ਤਾਂ ਊਪਰਿ ਆਸ ਧਰਤ
ਮੁਸਲਮਾਨ ਕਰਤ ਹੈਂ ਨਿਮਾਜ਼
ਯਹ ਸਭ ਖ਼ੁਸ਼ਾਲ ਰਹੈ, ਅਪਨੇ ਅਪਨੇ ਕਰਮਨ ਪੇ
ਹਮਰੋ ਤੋ ਪੰਥ ਮੈਂ ਨਿਆਜ਼।

### ਕਲਿਆਣ ਤਿਤਾਲਾ

ਮੀਆਂ ਰਾਂਝਾ ਅਸੀਂ ਚਲੀਆਂ ਵੇ ਹੇ ਵੇ ।੧।ਰਹਾਉ।
ਆਪ ਨ ਆਵੇਂ ਸਾਨੂੰ ਨ ਲਿਖ ਭੇਜੇਂ, ਏਹ ਗੱਲਾਂ ਨਹੀਂ ਭਲੀਆਂ ਵੇ
ਤੈਂਡੇ ਵੇਖਣ ਦੀ ਸਾਨੂੰ ਚਾਹ ਘਨੇਰੀ, ਕਿਸ ਵੇਲੇ ਦੀ ਅਸੀਂ ਖਲੀਆਂ ਵੇ
ਕਰ ਖੁਸ਼ਾਲ ਸਾਡਾ ਜੀਅੜਾ ਲੀਡੋ, ਚੇਟਕ ਲਾਇ ਲਾਇ ਛਲੀਆਂ ਵੇ।

ਜਗਮਗ ਜੋਤਿ ਸਵਾਈ ਬਨੀ ਦੀਪਮਾਲਾ
ਮੰਦਰ ਪੌਰ ਸੁਹਾਵਣੇ ਚਹੁੰ ਦਿਸ, ਪ੍ਰਗਟ ਭਯੋ ਉਜਿਆਲਾ
ਰਾਜ ਕਵਾਰ ਹਟਰੀਆ ਪੂਜੈ, ਅਤਿ ਸੁੰਦ੍ਰ, ਚਿਤ੍ਰਸ਼ਾਲਾ
ਚੇਟਕ ਨਾਟਕ ਕਾਜ ਨਹੀਂ, ਜਬ ਰੱਛਕ ਸਤਿਗੁਰ ਬਾਲਾ
ਧਰਮ-ਜੁੱਧ ਖੁਸ਼ਾਲ ਕਰਤ ਸਭ, ਦੇਖਿਓ ਖੇਲ ਨਿਰਾਲਾ।

ਕਾਫ਼ੀ ਕਾਨੜਾ ਇਕਤਾਲਾ

ਸਤਿਗੁਰ ਦਯਾਲ ਮੇਰਾ ਸਭ ਕਿਛੁ ਮੁਝੇ ਦੀਆ ਹੈ ।੧।ਰਹਾਉ।
ਸੰਸਾਰ ਮੇਂ ਬਡਾਈ, ਦਿਨ ਦਿਨ ਕਲਾ ਸਵਾਈ
ਦੁਬਿਧਾ ਸਗਲਿ ਮਿਟਾਈ, ਚਰਨੋਂ ਸੋਂ ਲਾਇ ਲੀਆ ਹੈ ।੧।
ਇਕ ਆਸ ਜੀ ਧਰੀ ਹੈ । ਨਿਸਹੈ ਵਹੀ ਕਰੀ ਹੈ
ਅਬ ਲਾਜ ਤੁਮੈ ਪਰੀ ਹੈ,ਅਪਨਾ ਮੁਝੇ ਕੀਆ ਹੈ ।੨।
ਨਿੰਦਾ ਕਪਟ ਬਿਸਾਰੇ, ਪਰ ਲੋਕ ਕਉਂ ਸਵਾਰੇ
ਸਭ ਪਰ ਦਯਾ ਬਿਚਾਰੈ, ਜਗ ਮੈਂ ਸੋਈ ਕੀਆ ਹੈ ।੩।
ਜੇਤੇ ਹੈ ਜਗ ਮੇਂ ਕੀਤੇ, ਭਰਪੂਰ ਅਉਰ ਰੀਤੇ
ਜਿਨ ਪੰਚ ਦੁਸ਼ਟ ਜੀਤੇ, ਤਿਸ ਕਾ ਬਡਾ ਹੀਆ ਹੈ ।੪।
ਹਿੰਦੂ ਨ ਜਾਨੂੰ ਤੁਰਕਾ, ਨਾਨਕ ਵਸੀਲਾ ਧੁਰ ਕਾ
ਸਤਿਨਾਮ ਉਪਦੇਸ਼ ਗੁਰ ਕਾ, ਹਿਰਦੈ ਕੇ ਬੀਚ ਸੀਆ ਹੈ ।੫।
ਖੁਸ਼ਾਲ ਦਾਸ ਤੁਮ੍ਹਾਰਾ, ਤੁਝ ਨਾਮ ਕਾ ਅਧਾਰਾ
ਇਕ ਛਿਨ ਕਿਉਂ ਹੋਵੈ ਨਿਆਰਾ, ਅਬ ਪ੍ਰੇਮ ਰਸ ਪੀਆ ਹੈ ।੬।

ਤਿਤਾਲਾ

ਵੋ ਰਾਂਝੇ ਨੂੰ ਕੋਈ ਆਣਹੁ ਨੇੜੇ ।੧।ਰਹਾਉ।
ਕਾਜ਼ੀ ਵੋ ਤੂ ਜ਼ੁਲਮ ਕਰੇਨਾ, ਨਿਆਉਂ ਅਸਾਡਾ ਰੱਬ ਹੀ ਨਿਬੇੜੇ
ਰਾਂਝਣ ਮੰਗ ਲੀਤਾ ਦਰਗਾਹੋਂ, ਜਾਈਆਂ ਨੂੰ ਜਾਇ ਵੀਆਹਨ ਖੇੜੇ
ਜੇ ਖੁਸ਼ਹਾਲ ਮਿਲਾਂ ਰਾਂਝਣ ਨੂੰ, ਚੁਕ ਪਵਣ ਸਭ ਝਗੜੇ ਝੇੜੇ ।

ਸੋਹਣੀ ਤਾਲ ਹੋਲੀ

ਬਲੋਚਾਂ ਦੀਆਂ ਲਟਕ ਚਲੇਂਦੀਆਂ ਡਾਚੀਆਂ, ਸੋਹਣ ਵਿਚ ਕਤਾਰ ।੧।ਰਹਾਉ।
ਰੇਗੀ, ਬੁਗਦੀ, ਗਿਲਜੀਆਂ ਸੋਹਣਿ, ਮਗਰ ਚਵੇਂਦੀਆਂ ਭਾਰ
ਗਲੀਂ ਜਿਨਾਂ ਦੇ ਟਲੀਆਂ ਸੋਹਣਿ, ਛੁੰਮਣ ਕਰਨ ਬਹਾਰ
ਉਪਰਿ ਮਖਮਲ ਦੀ ਝੁੱਲ ਸੋਹੇ, ਪੱਟ ਦੀ ਬਣੀ ਮੁਹਾਰ
ਲਉਂਗ ਸੁਪਾਰੀ ਪਾਨ ਖਵੇਂਦੀਆਂ, ਪੀਵਣ ਮੱਝੀਂ ਧਾਰ

ਜ਼ੁਲਫੀਂ ਕੁੰਡਲ ਪਾਨ ਬਲੋਚਾਂ ਦੇ, ਪੱਗ ਬੰਨ੍ਹਣ ਵਲਦਾਰ
ਹੋਣ ਖੁਸ਼ਾਲ ਤੇ ਲੁੱਡੀਆਂ ਪਾਵਣ, ਢੋਲ ਵੱਜਣ ਧੁਨਕਾਰ।

ਗੌਂਡ ਮਲਾਰ ਇਕਤਾਲਾ

ਮੁਝ ਨਿਮਾਣੀ ਦਾ ਟਿਕ ਤੂੰ। ੧। ਰਹਾਉ।
ਰਾਂਝਾ ਹੀਰ, ਜ਼ੁਲੈਖ਼ਾ ਯੂਸਫ, ਅਉਰ ਲੈਲੀ ਮਜਨੂ।
ਮਿਰਜ਼ਾ ਸਾਹਿਬਾਂ, ਮਲਕੀ ਕੀਮਾ, ਅਉਰ ਸੱਸੀ ਪੁੰਨੂੰ
ਕਹੈ ਖੁਸ਼ਾਲ ਕੋਈ ਨਹੀਂ ਪਹੁੰਚੇ, ਇਸ਼ਕ ਅਸਾਡੇ ਨੂੰ।

ਵਡਹੰਸ ਤਿਤਾਲਾ

ਰੰਗੀਲੜਾ ਦਰਸ਼ਨ ਦੇਂਦਾ ਸੰਤੋ ਸਾਧੋ।
ਮੁਨਿਜਨ ਜੈਂਦਾ ਧਿਆਨ ਕਰੇਂਦੇ, ਇਕ ਮਨ ਹੋਇ ਅਰਾਧੋ।
ਸਤਿਗੁਰ ਗੋਬਿੰਦ ਮੰਜੀ ਬੈਠਾ, ਸੰਗਤਿ ਦਰਸ਼ਨ ਆਈ
ਹਥ ਜੋੜਕੈ ਟਹਲ ਕਰੈ, ਜਿਸ ਅਗੈ ਮਨਸਾ ਮਾਈ।
ਅਲੇਖ ਤੇਰੀਆਂ ਜਾਤੀਆਂ ਜਾਤੀ, ਅਨਿਕ ਤੇਰੀਆਂ ਦਾਤੀ,
ਅਨੇਕ ਜੰਤ ਉਪਾਏਂ ਸਿਰੇ ਸਿਰ ਸਿਰਿ ਧੰਦੈ ਲਾਏ।
ਅਨੇਕ ਭਗਤ ਉਬਾਰੇ, ਅਨੇਕ ਪਤਿਤ ਉਧਾਰੇ
ਅਨੇਕ ਤੇਰੇ ਸੰਤ ਪਿਆਰੇ, ਨਾਮ ਅਹਾਰੇ।
ਭਗਤਿ ਕਰੰਦੇ ਲਾਡ ਲਡੰਦੇ ਹਸਤ ਖਿਡੰਦਿਆਂ ਨੂੰ। ਰਹਾਉ।
ਸਚੇ ਸਾਹਿਬ ਕੀਆ ਖਾਲਸਾ, ਜੈਂਦੀ ਕਲਾ ਸਵਾਈ
ਮਹਾਂ ਪ੍ਰਸਾਦ ਕੜਾਹੀ ਕੀਤੀ, ਸੰਗਤ ਨੇ ਵਰਤਾਈ।
ਸਗਲ ਜਗਤ ਦੀ ਸਾਰ ਸਮਾਲੇ, ਜੀਆਂ ਨੂੰ ਪ੍ਰਤਿਪਾਲੇ
ਜੇ ਲੱਖ ਔਗੁਣ ਦੇਖੇ ਗੋਬਿੰਦ, ਰਿਜ਼ਕ ਬਰਾਤ ਨ ਟਾਲੇ।
ਸਤਿਗੁਰ ਦਾਤਾ ਸਿਮਰ ਮਨਾ, ਜਿਸ ਦੇਂਦਿਆਂ ਢਿਲ ਨ ਕਾਈ
ਸੁਣ ਅਰਦਾਸ ਖੁਸ਼ਾਲ ਦਾਸ ਦੀ, ਮਨ ਦੀ ਆਸ ਪੁਜਾਈ।

——

# ਭਾਈ ਕੇਸਰ ਸਿੰਘ ਛਿੱਬਰ

ਕੇਸਰ ਸਿੰਘ ਛਿੱਬਰ (1705-1780) ਇਕ ਵਧੀਆ ਇਤਿਹਾਸਕਾਰ ਹੀ ਨਹੀਂ ਬਲਿਕ ਇਕ ਚੰਗਾ ਕਵੀ ਵੀ ਸੀ ਜਿਸ ਦੀਆਂ ਦਰਜਨ ਦੇ ਲਗਭਗ ਰਚਨਾਵਾਂ ਮਿਲਦੀਆਂ ਹਨ । ਇਹ ਜੇਹਲਮ ਕੰਢੇ ਦੇ ਪਿੰਡ ਕੜਿਆਲਾ ਦਾ ਵਸਨੀਕ ਸੀ ਤੇ ਇਸਦਾ ਮੁਝਿਆਲ ਛਿੱਬਰ ਬ੍ਰਾਹਮਣ ਘਰਾਣਾ ਮੁੱਢ ਤੋਂ ਹੀ ਗੁਰੂ ਘਰ ਨਾਲ ਜੁੜਿਆ ਹੋਇਆ ਸੀ । ਇਸ ਦਾ ਵਡਾਰੂ ਭਾਈ ਪਰਾਗਾ ਗੁਰੂ ਹਰਿਗੋਬਿੰਦ ਦਾ ਮੁਖੀਆ ਯੋਧਾ ਸੀ ਤੇ ਭਾਈ ਦਰਗਹ ਮੱਲ ਗੁਰੂ ਹਰਿਰਾਇ ਸਾਹਿਬ ਦਾ ਦੀਵਾਨ ਰਿਹਾ ਸੀ, ਪਿਛੋਂ ਇਸ ਦੇ ਪੁੱਤਰ—ਧਰਮ ਚੰਦ ਤੇ ਸਾਹਿਬ ਚੰਦ ਸ੍ਰੀ ਦਸ਼ਮੇਸ਼ ਜੀ ਦੇ ਦਰਬਾਰੀ ਤੇ ਘਰਬਾਰੀ ਦੀਵਾਨ ਨੀਅਤ ਹੋਏ । ਧਰਮਚੰਦ ਦਾ ਪੁਤਰ ਗੁਰਬਖਸ਼ ਸਿੰਘ ਸੀ ਜੋ ਦਿੱਲੀ ਮਾਤਾ ਸਾਹਿਬਾਨ ਦੀ ਸੇਵਾ ਵਿਚ ਰਿਹਾ ਤੇ ਸੰਕਟ ਕਾਲ ਵਿਚ ਅੰਮ੍ਰਿਤਸਰ ਦਾ ਪ੍ਰਬੰਧ ਚਲਾਉਂਦਾ ਰਿਹਾ । ਇਸੇ ਗੁਰਬਖਸ਼ ਸਿੰਘ ਦਾ ਪੁੱਤਰ ਭਾਈ ਕੇਸਰ ਸਿੰਘ ਛਿਬਰ ਸੀ ਜਿਸ ਨੇ ਮਾਤਾ ਸੁੰਦਰੀ, ਮਾਤਾ ਸਾਹਿਬ ਦੇਵਾਂ, ਭਾਈ ਮਨੀ ਸਿੰਘ, ਮਾਮਾ ਕ੍ਰਿਪਾਲ ਚੰਦ, ਭਾਈ ਚੌਪਾ ਸਿੰਘ ਭਾਈ ਮਜਲਸ ਰਾਇ, ਭਾਈ ਕੌਰ ਸਿੰਘ ਚੰਦ੍ਰਾ—ਆਦਿ ਹਜ਼ੂਰੀ ਸਿਖਾਂ ਦੀ ਸੰਗਤ ਤੋਂ ਫੈਜ਼ ਉਠਾ-ਇਆ ਸੀ । ਇਹ ਜ਼ਿਆਦਾ ਚਿਰ ਅੰਮ੍ਰਿਤਸਰ, ਦਿਲੀ ਤੇ ਜੰਮੂ ਰਿਹਾ ਅਤੇ ਇਸ ਨੇ ਬੰਦਾ ਬਹਾਦਰ ਤੋਂ ਲੈ ਕੇ ਸਿਖ ਮਿਸਲਾਂ ਦੀ ਸਾਰੀ ਜਦੋ ਜਹਿਦ ਜਿਵੇਂ ਕਿਵੇਂ ਅੱਖੀਂ ਵੇਖੀ ਯਾ ਵੇਖਣ ਵਾਲਿਆਂ ਤੋਂ ਸੁਣੀ । ਪਤ੍ਰ ਲਿਖਣ ਦਾ ਮੁੱਢੋਂ ਸ਼ੌਕੀਨ ਸੀ । ਆਪਣੇ ਬਾਬੇ ਧਰਮ ਚੰਦ ਵਾਲੀ ਅਨੰਦਪੁਰ ਦੀ ਵਹੀ ਇਸ ਨੂੰ ਪ੍ਰਾਪਤ ਸੀ—

'ਸੋ ਤਿਸ ਦਸਵੇਂ ਪਾਤਸ਼ਾਹ ਦੇ ਖਰਚ ਖਜਾਨੇ ਦੀ ਵਹੀ ਆਹੀ ਮੇਰੇ ਪਾਸ,
ਸੰਮਤ ਦਿਨ ਕਢੁ ਵਹੀ ਉਪਰੋਂ ਦੇਖਿ ਲਿਖੇ ਤਾਸ ।'

ਇਸ ਤੋਂ ਇਸ ਕਾਫੀ ਇਤਿਹਾਸਕ ਜਾਣਕਾਰੀ ਹਾਸਲ ਕੀਤੀ। ਹੋਰ ਸੋਮਿਆਂ ਤੋਂ ਮਿਲਦਾ ਮਸਾਲਾ ਵੀ ਇਕੱਤਰ ਕੀਤਾ ਅਤੇ ਬੜੀ ਰੀਝ ਤੇ ਨੀਝ ਨਾਲ 1769 ਈ. ਵਿਚ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (ਚੋਦਾਂ ਚਰਣ)ਸੰਪੂਰਨ ਕੀਤਾ। ਦਸ ਚਰਣ, ਦਸ ਗੁਰੂਆਂ ਬਾਰੇ ਹਨ, ਚਾਰ ਚਰਣ ਬੰਦਾ ਬਹਾਦਰ, ਜੀਤ ਸਿੰਘ, ਮਾਤਾ ਸਾਹਿਬ ਦੇਵਾਂ ਤੇ ਸਮੇਂ ਦੀ ਅਵਸਥਾ ਬਾਰੇ ਹਨ। ਇਹ ਗ੍ਰੰਥ ਸਿਧੀ ਸਾਦੀ ਛੰਦਾਬੰਦੀ ਵਿਚ ਹੈ ਤੇ ਲੇਖਕ ਨੇ ਗੁਰੂਆਂ ਸੰਬੰਧੀ ਵਧ ਤੋਂ ਵਧ ਘਟਨਾਵਾਂ ਦੀਆਂ ਤਰੀਕਾਂ ਤੇ ਸੰਮਤ ਆਦਿ ਦੇਣ ਦਾ ਯਤਨ ਕੀਤਾ ਹੈ ਅਤੇ ਬਹੁਤ ਸਾਰੇ ਸੰਮਤ ਆਮ ਪ੍ਰਚਲਤ ਸੰਮਤਾਂ ਨਾਲੋਂ ਭਿੰਨ ਵੀ ਹਨ ਪਰ ਭੱਟ ਵਹੀਆਂ ਦੇ ਮਿਲਦੇ ਪ੍ਰਮਾਣਾਂ ਤੋਂ ਪਤਾ ਲਗਦਾ ਹੈ ਕਿ ਕੇਸਰ ਸਿੰਘ ਦੇ ਦਿਤੇ ਸਾਲ ਸੰਮਤ ਕਾਫੀ ਹਦ ਤਕ ਠੀਕ ਹੀ ਹਨ, ਕਿਤੇ ਉਕਾਈ ਵੀ ਹੋ ਸਕਦੀ ਹੈ ਪਰ ਇਸ ਤੋਂ ਇਨਕਾਰ ਨਹੀਂ ਕਿ ਗੁਰੂ ਸਾਹਿਬਾਨ ਬਾਰੇ ਜਿਤਨੀ ਠੋਸ ਸਮੱਗਰੀ ਇਸ ਇਕੱਲੀ ਕਿਤਾਬ ਵਿਚ ਹੈ, ਉਹ ਹੋਰ ਕਿਤੇ ਨਹੀਂ। ਛਿੱਬਰ ਨੇ ਖੁਦ ਲਿਖਿਆ ਹੈ ਕਿ ਮੈਂ ਇਸ ਕਿਤਾਬ ਉਤੇ ਕਈ ਵਰ੍ਹੇ ਲਾਏ ਤੇ ਵਧ ਤੋਂ ਵਧ ਲੋੜੀਂਦਾ ਮਸਾਲਾ ਸੰਗ੍ਰਹਿ ਕੀਤਾ ਹੈ ਪਰ ਦਾਅਵਾ ਕੋਈ ਨਹੀਂ। ਅੰਤ ਨਿੰਮ੍ਰਤਾ ਪ੍ਰਗਟ ਕਰਦਿਆਂ ਕਿਹਾ ਹੈ—

'ਸਿੰਘ ਕੇਸਰ ਛਿਬਰ ਮੂਰਖ ਹੈ। ਦੇਖਣ ਨੂੰ ਚੰਗੀ ਸੂਰਤਿ ਹੈ
ਦੇਖਣ ਨੂੰ ਸੋਨਾ ਬਾਰਾ ਹੈ। ਭੀਤਰਿ ਭਰੀ ਭੰਗਾਰਾ ਹੈ।੬੨੮।

ਦੇਖਣ ਨੂੰ ਰੁਪਯਾ ਟਕਸਾਲੀ ਹੈ। ਭੀਤਰਿ ਖੋਟਾ ਖਾਲੀ ਹੈ
ਦੇਖਣ ਨੂੰ ਚਿਟਾ ਚਾਂਦੀ ਹੈ। ਭੰਗਾਰ ਵਾਦੀ ਜਾਂਦੀ ਹੈ।੬੨੯।

ਦੇਖਣ ਨੂੰ ਚਤੁਰ ਗਿਆਨੀ ਹੈ। ਮਨ ਆਪਣੇ ਇਕ ਨ ਮਾਨੀ ਹੈ।
ਵਿਚ ਮਜਲਸ ਬੈਠਾ ਸ਼ੋਭਾ ਪਾਂਦਾ ਹੈ। ਮਨ ਵਿਕਾਰੀਂ ਚਲਾ ਜਾਂਦਾ ਹੈ।
ਉਤਮ ਜਾਮਾ ਬ੍ਰਾਹਮਣ ਹੈ। ਕਛੁ ਵਿਦਿਆ ਨ ਸਿਖੀ ਮਨ ਹੈ।
ਦੇਖਣ ਨੂੰ ਬਿਰਧ ਅਵਸਥਾ ਹੈ। ਮਨ ਵਿਕਾਰਾਂ ਵਿਚ ਵਸਦਾ ਹੈ।੬੩੦।

ਦੇਖਣ ਨੂੰ ਸਿਖ ਕੇਸਾਧਾਰੀ ਹੈ। ਅਤੇ ਮਨ ਖੋਟਾ ਕੂੜਿਆਰੀ ਹੈ।
ਸ਼ਬਦ ਬਾਣੀ ਭੀ ਪੜ੍ਹਦਾ ਹੈ। ਅਤੇ ਫੇਰ ਕੁਸੰਗਤਿ ਵੜਦਾ ਹੈ।

ਧਰਮ ਚੰਦ ਗੁਰੂ ਕੇ ਖਜ਼ਾਨਚੀ ਕਾ ਨਾਤੀ ਹੈ ।
ਅਤੇ ਗੁਰੂ ਕੀ ਵਡਿਆਈ ਇਕ ਨ ਜਾਤੀ ਹੈ ।੬੩੧। [ਚੌਧਵਾਂ ਚਰਣ

ਸਿੰਘ ਜੀ ਸਿੰਘ ਜੀ ਕਰਿ ਆਖੈ ਸਭ ਕੋਈ, ਸਿੰਘ ਜੀ ਹੋਣਾ ਅਉਖਾ
ਸਿੰਘ ਜੀ ਹੋਇ ਮੁਰਦਾਰ ਨ ਖਾਇ, ਨਹਿੰ ਸਿੰਘ ਸਦਾਵਣ ਸਉਖਾ ।੨੦੪।

ਲੋਹੇ ਦੇ ਬਾਟਿਆਂ ਵਿਚ ਪਾਹੁਲ ਲੈਣ ਵਾਲੇ ਜਦ ਸੋਨੇ ਦੇ ਕਟੋਰਿਆਂ ਵਿਚ ਸ਼ਰਾਬ ਪੀਣ ਲਗ ਜਾਣ ਤਾਂ ਹਾਲਤ ਖਰਾਬ ਹੋ ਜਾਂਦੀ ਹੈ। ਛਿਬਰ ਦੇ ਕਹਿਣ ਅਨੁਸਾਰ ਮਿਸਲਾਂ ਦੇ ਜ਼ਮਾਨੇ ਦੇ ਸਿੱਖ ਸਰਦਾਰ'ਮਾਇਕੀ'(ਰਉਲੇ ਦੇ ਸਿੱਖ) ਹੋ ਗਏ ਸਨ ਜੈਸਾ ਕਿ ਲੰਮੇ ਸੰਗ੍ਰਾਮ ਬਾਦ ਬਿਸਰਾਮ ਮਿਲਣ ਤੇ ਹੋ ਜਾਣਾ ਸੁਭਾਵਕ ਸੀ ਭਾਈ ਕੇਸਰ ਸਿੰਘ ਨੇ ਇਸ ਦੀ ਥਾਂ ਥਾਂ ਨਿਖੇਧੀ ਕੀਤੀ ਹੈ। ਨਾਲ ਹੀ ਆਪਣੇ ਬਾਰੇ ਕਿਹਾ ਹੈ—

ਅੱਗੇ ਹੁਣ ਚਤੁਰ ਬੁਧਿਵਾਨ ਕਵੀਸ਼ਰ ਬਹੁਤ ਹੋਵਣਗੇ ।
ਕਥਨੀ ਸੁੰਦਰ ਕਰਿ ਕਰਿ ਨਜ਼ਰਾਂ ਰਾਜਿਆਂ ਅੱਗੇ ਢੋਵਣਗੇ ।
ਹੋਣੀ ਅਣਹੋਣੀ ਬਣਾਇ, ਪਉਦਾ ਮੁਹੁ ਦਿਖਾਣਗੇ ।
ਕਾਰਣ ਪੇਟ ਦੇ ਰਾਜਿਆਂ, ਅੱਗੇ ਮੁਜਰੇ ਪਾਣਗੇ ।੪੦੪ ।
ਮੈਨੂੰ ਕਿਸੇ ਰਾਜੇ ਪਰਜੇ ਧਨੀ ਨਾਲਿ ਨਹੀਂ ਅਸਨਾਈ ।
ਅਤੇ ਨਾ ਮੈਂ ਨਜ਼ਰਾਂ ਦੇਖਾਇ ਗੁਜ਼ਰਾ ਹੈ ਪਾਈ ।
ਬਾਲਕ ਅਵਸਥਾ ਮਾਤਾ ਜੀ ਦੇ ਦਰਬਾਰ ।
ਸੁਣਨ ਪੜ੍ਹਨ ਲਿਖਣ ਦਾ ਲਗਾ ਸੀ ਪਿਆਰ ।
ਵਾਸਤੇ ਗੁਰੂ ਦੇ ਭਾਈ ਸਿਖੋ ! ਮੇਰੇ ਉਪਰਿ ਕਿਸੇ ਗੁੱਸਾ ਨਹੀਂ ਕਰਨਾ ।
ਅਗੇ ਗੁਰੂ ਕੇ ਬਚਨ ਸੁਣੋ ਅਤੇ ਪਾਵਹੁ ਸਰਨਾ ।੪੦੫ ।

ਅੰਤ ਇਕ 'ਮਾਝ' ਦਿਤੀ ਹੈ—

ਆਜਜ਼ ਨੂੰ ਅਜ਼ਮਾਈਂ ਨ ਮੂਲੇ, ਆਜਜ਼ ਤਾਉ ਨ ਸਹਿਸੀ ।
ਕੱਚ ਦੇ ਕੰਙਣ ਦਾ ਕੀ ਠਨਕਾਰਨ, ਚੋਟ ਲਗੀ ਭਜ ਵੈਸੀ ।
ਜੇ ਤੂੰ ਆਜਜ਼ ਨੂੰ ਅਜ਼ਮਾਵਣ ਲਗੋਂ, ਤਾਂ ਆਜਜ਼ ਕਛੁ ਨ ਰਹਿਸੀ ।
ਆਜਜ਼ ਦਰ ਤੇਰੇ ਹੈ ਢੱਠਾ, ਤੂੰ ਰਖੇਂ ਤਾਂ ਰਹਿਸੀ ।

ਜਿਥੋਂ ਤਕ ਇਸ ਦੀ ਰਚਨਾਵਲੀ ਦਾ ਸਬੰਧ ਹੈ, ਉਹ ਹੁਣ ਤਕ ਅਣਗੌਲੀ ਹੀ ਵੱਖ ਵੱਖ ਥਾਂਈਂ ਹੱਥ-ਲਿਖਤਾਂ ਵਿਚ ਪਈ ਹੈ। ਮੇਰੀ ਜਾਣਕਾਰੀ ਅਨੁਸਾਰ ਰਚਨਾ-ਸੂਚੀ ਇਉਂ ਹੈ —

1 ਬੰਸਾਵਲੀਨਾਮਾ (1769)
2 ਗੁਰਪ੍ਰਣਾਲੀ
3 ਸ਼ੋਭਾ ਸ੍ਰੀ ਅੰਮ੍ਰਿਤਸਰ ਜੀ ਕੀ
4 ਕਲਿ ਪ੍ਰਧਾਨੀ
5 ਬਾਰਾਂਮਾਹ ਨਾਜ਼ਕ ) ਇਹ ਦੋਵੇਂ 'ਪੰਜਾਬੀ ਬਾਰਾਂਮਾਹੇ' ਵਿਚ
6 ਬਾਰਾਂਮਾਹ ਕੇਸਰ ਸਿੰਘ ) ਛਾਪ ਦਿਤੇ ਗਏ ਸਨ।
7 ਬਾਰਾਂਮਾਹ ਮਾਤਾ ਸੀਤਾ ਦਾ
8 ਸੀਹਰਫ਼ੀ ਹੀਰ
9 ਸੀਹਰਫੀ ਰਾਧੇ ਕ੍ਰਿਸ਼ਣ (ਪੈਂਤੀਸ ਅਖਰੀ ਹੈ)
10 ਸਤਵਾਰਾ
11 ਥਿਤੀ
12 ਕੇਸਰੀ ਚਰਖਾ

ਕੇਸਰ ਸਿੰਘ ਦਾ ਭਾਈ ਸੰਤ ਸਿੰਘ ਛਿਬਰ ਸੀ ਜਿਸ 'ਸਾਖੀ ਗੁਰੂ ਨਾਨਕ ਸ਼ਾਹ ਜੀ ਕੀ' 1770 ਈ. ਵਿਚ ਛੰਦਬਧ ਕੀਤੀ।

ਕੇਸਰ ਸਿੰਘ ਦਾ ਪੁੱਤਰ ਸੇਵਾ ਸਿੰਘ ਸੀ, ਇਸ ਦੀ 'ਸੀਹਰਫੀ ਸੱਸੀ ਪੁੰਨੂੰ' ਮਿਲਦੀ ਹੈ, ਛਿੱਬਰ ਦਾ ਪੋਤਰਾ ਮਿਹਰ ਸਿੰਘ ਗੁਜਰਾਤੀ ਸੀ ਜਿਸ ਨੇ ਇਹ ਚੀਜ਼ਾਂ ਲਿਖੀਆਂ —

1 ਸੀਹਰਫ਼ੀ ਦੇਵੀ
2 ਸੀਹਰਫੀ ਗੋਪੀ ਚੰਦ
3 ਸੀਹਰਫੀ ਸੋਹਣੀ ਮੇਂਹੀਵਾਲ
4 ਕਿੱਸਾ ਰਓਸ਼ਨ ਪੰਜਾਬ

'ਪੰਜਾਬ ਦਾ ਰਉਸ਼ਨ ਕਿੱਸਾ' 182 ਪੱਤਰਿਆਂ ਦਾ ਖਰੜਾ ਹੈ ਜਿਸਦੇ 1266 ਛੰਦ ਹਨ। ਇਹ ਮਿਹਰ ਸਿੰਘ ਨੇ ਖੁਦ 1859 ਈ. ਵਿਚ ਅਸਿਸਟੈਂਟ ਜੌਹਨ ਬੀਮਜ਼ ਨੂੰ ਭੇਟ ਕੀਤਾ ਸੀ ਤੇ ਹੁਣ ਇਸਦਾ ਇਕੋ ਇਕ ਖਰੜਾ ਇੰਡੀਆ ਆਫਿਸ ਲਾਇਬ੍ਰੇਰੀ ਐਂਡ ਰਿਕਾਰਡਜ਼ ਲੰਡਨ ਵਿਚ ਸੁਰੱਖਿਅਤ ਹੈ।

ਮਿਹਰ ਸਿੰਘ ਦਾ ਭਾਈ ਸਹਾਈ ਸਿੰਘ ਸੀ, ਇਸਨੇ ਵਾਰ ਹਰੀ ਸਿੰਘ ਨਲਵਾ ਤੋਂ ਇਲਾਵਾ ਜਨਮ ਫਲ ਤੇ ਭੂਚਾਲਨਾਮਾ ਵੀ ਰਚਿਆ। ਭੂਚਾਲਨਾਮਾ ਕਿਸੇ ਫਾਰਸੀ ਕਿਤਾਬ ਦਾ ਤਰਜਮਾ ਸੀ—ਸਿੰਘ ਸਹਾਈ ਏਹੁ ਬਨਾਇਆ।

ਫਾਰਸੀ ਵਿਚਹੁੰ ਹੈ ਉਲਟਾਇਆ।

ਮੇਰੇ ਪਾਸ ਇਕ ਪੁਰਾਣੀ ਹੱਥ ਲਿਖਤ ਹੈ ਜਿਸ ਵਿਚ ਇਹ ਸਿਹਰਫੀਆਂ ਤੇ ਬਾਰ੍ਹਾਂਮਾਹੇ ਆਦਿ ਸੰਚਿਤ ਹਨ। ਜਾਪਦਾ ਹੈ, ਕਿ ਇਹ ਖਰੜਾ ਕਿਸੇ ਛਿੱਬਰ ਘਰਾਣੇ ਦੇ ਖੁਸ਼ਨਵੀਸ ਨੇ ਲਿਖਿਆ ਹੈ। ਇਸ ਵਿਚ ਇਕ ਸੀਹਰਫੀ ਗੁਰਬਖਸ਼ ਸਿੰਘ ਕਿਰਤ ਵੀ ਹੈ ਜਿਸ ਵਿਚ ਸੰਸਾਰ ਦੀ ਨਾਸ਼ਮਾਨਤਾ ਦਰਸਾਈ ਹੈ:—

ਅਲਫ ਉਸਦੀ ਤਰਫ ਨਿਗਾਹ ਕਰਕੇ, ਕਿੱਸੇ ਛੋਡ ਸਭੇ ਬਦਖਾਹੀਆਂ ਦੇ  
ਗੁਨਾਹਗਾਰ ਨੂੰ ਬਖਸ਼ਕੇ ਰਾਜ ਦੇਨਿ, ਵੇ ਪੁਛਦਾ ਨਹੀਂ ਉਗਾਹੀਆਂ ਦੇ  
ਚਾਹੇ ਚਿੜੀਆਂ ਥੀਂ ਬਾਜ਼ ਤੁੜਾਇ ਸੁਟੇ, ਬੇੜੇ ਗਰਕ ਕਰਦਾ ਬਾਦਸ਼ਾਹੀਆਂ ਦੇ  
ਗੁਰਬਖਸ਼ ਸਿੰਘ ਡਰੀਏ ਸੱਚੇ ਰੱਬ ਕੋਲਹੁੰ,  
ਉਸਦੇ ਖਿਆਲ ਨੀ ਬੇਪ੍ਰਵਾਹੀਆਂ ਦੇ ।੧।

ਵੱਡੀ ਗੱਲ ਨਹੀਂ, ਇਹ ਕੇਸਰ ਸਿੰਘ ਦੇ ਪਿਤਾ ਦੀ ਰਚਨਾ ਹੀ ਹੋਵੇ। ਸਾਡੀ ਇਸ ਚਰਚਾ ਤੋਂ ਇਤਨਾ ਹੀ ਭਾਵ ਹੈ ਕਿ ਇਹ ਲਿਖਾਰੀ-ਘਰਾਣਾ ਸੀ ਕੇਸਰ ਸਿੰਘ ਆਪ ਚੰਗਾ ਵਿਦਵਾਨ ਲੇਖਕ ਤੇ ਕਵੀ ਸੀ ਤੇ ਇਸਦੇ ਪੁੱਤ ਪੋਤੇ ਵੀ ਚੰਗੇ ਸਾਹਿਤਕਾਰ ਹੋਏ।

ਇਕ 'ਕੇਸਰੀ ਚਰਖਾ' ਨਾਮ ਦੀ ਰਚਨਾ ਭਾਈ ਵੀਰ ਸਿੰਘ ਜੀ ਨੇ ਆਪਣੇ ਪਿਤਾ ਡਾ. ਚਰਨ ਸਿੰਘ (1850- 1908 ਈ:) ਦੀ ਕਿਰਤ ਸਮਝਦੇ ਭੁਲੇਖੇ ਨਾਲ ਛਾਪੀ ਸੀ ਪਰ ਉਹ ਮੈਨੂੰ ਕੇਸਰ ਸਿੰਘ ਦੀ ਕਿਰਤ ਹੀ ਜਾਪਦੀ ਹੈ। ਡਾ.ਚਰਨ

ਸਿੰਘ ਸਾਹਿਤ ਦੇ ਸ਼ੌਕੀਨ ਸਨ. ਉਨ੍ਹਾਂ ਕਿਸੇ ਪੂਣੀ ਕੀਤੀ ਪੁਰਾਣੀ ਹੱਥਲਿਖਤ ਤੋਂ ਇਸਦਾ ਉਤਾਰਾ ਕੀਤਾ ਸੀ ਲੇਕਿਨ ਉਨ੍ਹਾਂ ਦੇ ਦੇਹਾਂਤ ਬਾਦ 1912 ਵਿਚ ਇਸ ਨੂੰ ਉਨ੍ਹਾਂ ਦੀ ਸ੍ਵੈ ਕਿਰਤ ਸਮਝਕੇ ਛਾਪ ਦਿਤਾ ਗਿਆ। ਕੇਸਰੀ ਚਰਖਾ ਵਿਚ ਦੋ ਤਿੰਨ ਥਾਂ ਕੇਸਰ ਸਿੰਘ ਦਾ ਨਾਂ ਸਾਫ਼ ਆਇਆ ਹੈ, ਜਿਵੇਂ ਕਿ—

'ਕੇਸਰ ਕਿਸਨੋਂ ਆਖੀਐ, ਇਹ ਵੇਲਾ ਕਿਹੜਾ
ਸੇਜ ਪਲੰਘ ਦੁਲੀਚੜ ਗਇਅਸੁ ਜਿਹੜਾ
ਅਜੇ ਸੁ ਵਲ ਨ ਆਇਆ, ਰੱਸੀ ਸੜਿ ਗਈਆ
ਚਰਖੀ ਹੱਲੀ ਗੁੱਡੀਆਂ, ਪੀਹੜੀ ਭੱਜ ਪਈਆ।'
'ਮੈਂ ਰੱਤ ਰੋਂਦੀ ਅੱਥਰੂ, ਹਾਇ ਕੋਈ ਛੁਡਾਏ
ਕੇਸਰ ਸਿੰਘ ਗੁਲਾਮ ਹੋਇ, ਸਦ ਘੁੰਮੇ ਜਾਏ।'

ਇਸ ਨਾਂ ਉਤੇ ਨਿਸ਼ਾਨ ਲਾ ਕੇ ਨੋਟ ਦਿਤਾ ਗਿਆ ਹੈ 'ਇਹ ਉਨ੍ਹਾਂ ਗੁਰਮੁਖਾਂ ਦਾ ਨਾਮ ਜਾਪਦਾ ਹੈ ਜਿਨ੍ਹਾਂ ਦੀ ਸੁਹਬਤ ਵਿਚ ਆਪਨੂੰ ਆਤਮ ਜੀਵਨਦਾ ਲਾਭ ਹੋਯਾ ਸੀ।' ਪਰ 'ਸ੍ਰੀ ਚਰਣ ਹਰਿ ਵਿਸਥਾਰ' ਵਿਚ ਕਿਧਰੇ ਅਜੇਹੇ ਮਹਾਂਪੁਰਸ਼ ਦਾ ਨਾਮ ਨਹੀਂ ਮਿਲਦਾ। ਸੋ ਡਾਕਟਰ ਸਾਹਿਬ ਨੇ ਤਾਂ 'ਕੇਸਰੀ ਚਰਖਾ' ਦਾ ਉਤਾਰਾਂ ਮਾਤਰ ਕੀਤਾ ਸੀ ਲੇਕਿਨ ਉਨ੍ਹਾਂ ਦੇ ਦੇਹਾਂਤ ਬਾਦ ਭੁਲੇਖੇ ਨਾਲ ਇਹ ਰਚਨਾ ਉਨ੍ਹਾਂ ਦੇ ਨਾਮ ਨਾਲ ਮਨਸੂਬ ਹੋ ਗਈ। ਅਸੀਂ ਕਿਸੇ ਨੂੰ ਦੋਸ਼ੀ ਨਹੀਂ ਠਹਿਰਾਉਂਦੇ। ਅੰਤਮ ਨਿਰਣਾ ਕਿਸੇ ਪੁਰਾਣੀ ਹਥਲਿਖਤ ਮਿਲਣ ਤੇ ਹੀ ਸੰਭਵ ਹੈ। ਸਾਨੂੰ ਪਤਾ ਹੈ ਕਿ ਡਾ. ਚਰਨ ਸਿੰਘ ਵਧੇਰੇ ਗੱਦਕਾਰ ਸਨ, ਬ੍ਰਿਜ ਭਾਸ਼ਾ ਵਿਚ ਕਵਿਤਾ ਵੀ ਕਰਦੇ ਸਨ ਪਰ ਪੰਜਾਬੀ ਕਾਵਿ ਰਚਨਾ ਉਨ੍ਹਾਂ ਦਾ ਸ਼ੌਕ ਨਹੀਂ ਸੀ। ਨਾਲੇ ਬੋਲੀ ਤੇ ਸ਼ੈਲੀ ਵੀ ਉਨ੍ਹਾਂ ਨਾਲ ਮੇਲ ਨਹੀਂ ਖਾਂਦੀ। ਖ਼ੈਰ।

ਇਥੇ ਕੇਸਰ ਸਿੰਘ ਦੀਆਂ ਦੋ ਚੀਜ਼ਾਂ ਦਿੰਦੇ ਹਾਂ, ਇਕ ਵਿਚ ਸਤਵਾਰਾ ਤੇ ਬਾਰਾਂਮਾਹ ਇੱਕਠਾ ਲਿਖ ਦਿਆ ਹੈ, ਦੂਜੀ ਸਿਹਰਫੀ ਹੀਰ ਬਾਰੇ ਹੈ।

(੧) ਬਾਰਾਂਮਾਹ ਸਤਵਾਰਾ ਕੇਸਰ ਸਿੰਘ

ਦੇਵੀ ਪੂਜੋਂ ਸੁਰਸਤੀ, ਕਰ ਮਾਤਾ ਮਾਲਾ ਨਾਮੁ
ਸਿੰਘ ਕੇਸਰ ਛਿਬ੍ਰ ਕੀ ਬੇਨਤੀ, ਸਦਾ ਭਜੋ ਭਗਵਾਨ।੧।

ਸਾਵਣ ਮਾਸ ਫੁਹਾਰ ਦ੍ਰਿਗ, ਪੀਆ ਗਏ ਪਰਦੇਸ
ਵਾਢੀ ਬਿ੍ਹਨੀ ਅਤਿ ਸੂਮੀ, ਕੀਤੇ ਪੂਰਬ ਜੁਆਏ ਪੇਸ਼ । ੨ ।

ਭਾਦੋਂ ਭਲੀ ਨ ਰੁਤ ਮੁਹਿ, ਮਨੋ ਬਿਸਾਰੀ ਨਾਹਿ'
ਜਾਂਕੇ ਪੀਆ ਪਰਦੇਸ ਹੈਂ, ਜੇ ਜੀਵਤ ਨਰਕੇ ਮਾਂਹਿ । ੩ ।

ਅਸੂ ਅਉਂਸੀਆਂ ਪਾਉਤੀ, ਮੋਰ ਉਡਾਰਤ ਕਾਗ ।
ਬ੍ਰਿਹੁ ਕੇਸਰ ਲਗੇ ਕਾਰੀ, ਦੇਖਿ ਬੰਦੀ ਕੇ ਭਾਗ । ੪ ।
ਕੱਤਕ ਕੋਊ ਨ ਝੱਲਦੀ, ਹਉਂ ਕਿਤ ਜਾਵਾਂ ਠਉਰ
ਰਾਧੇ ਰੰਗ ਤਗੀਰ ਅਬੁ, ਬਿਛਰਿ ਗਏ ਜਦ ਕਉਰ । ੫ ।

ਸੀਤ ਸੁਹਾਵੀ ਸੁਰਦ ਰੁਤ, ਮਘ੍ਰ ਮੋ ਘਰ ਨਹੀਂ ਕੰਤ
ਦਰਦਾਂ ਕੇਸਰ ਲਗੇ ਕਾਰੀ, ਗਣਤ ਨ ਆਵੈ ਅੰਤ ।੬।
ਪੋਹ ਪੁਵਾਂਦੀ ਪੈ ਰਹੀ, ਲਾਤ ਜੁ ਮਾਰੀ ਨਾਹ
ਕਹਹੁੰ ਕਵਨ ਕੋ ਜਾਇਕੈ, ਸਰ ਲਗੇ ਉਰ ਮਾਹਿ ।੭।

ਮਾਹ ਮੁਮਾਰਖ ਕਹਤ ਹੈ, ਕੋਈ ਮੁਝ ਭੀ ਦੇਸੀ ਆਇ
ਜੀਉ ਕਰਾਂ ਕੁਰਬਾਨ ਤਿਹ ਪਕੜੋਂ ਤਾਂ ਕੇ ਪਾਂਇ ।

ਫਾਗਨ ਫੂਟੇ ਰੁੱਖ ਸਭ, ਅਰ ਮਉਲੀ ਬਨਰਾਇ
ਮੇਰਾ ਹੀਅਰਾ ਹੈ ਫੁਟਾ, ਮੈਂ ਮਉਲਾਂ ਦਰਸ਼ਨ ਪਾਇ ।੯।

ਚੇਤ੍ਰ ਚਿੰਤਾ ਅਧਿਲਗੀ, ਗਏ ਮਹੀਨੇ ਨਉਂ
ਵਾਢੀ ਬਿ੍ਹਨੀ ਇਉਂ ਕਹੈ, 'ਅਤ ਦੁਖੀ ਬਿਆਕੁਲ ਹਉਂ ।੧੦।

ਵੈਸਾਖ ਪੱਕੀ ਸ਼ਾਖ ਸਭ, ਪੱਕਾਂ ਰੋਜ਼ਾ ਮੋਹਿ
ਰਾਧੇ ਕਹਿੰਦੀ ਕ੍ਰਿਸ਼ਣ ਜੀ, ਤਰਸ ਭੀ ਆਵੈ ਤੋਹਿ । ੧੧ ।

ਜੇਠ ਜੁਠਰ ਪਾਤੀ ਲਿਖੀ, ਸੋ ਪਹੁਤੀ ਮੁਝ ਆਇ
ਆਵਨ ਕੀ ਆਸਾ ਲਗੀ, ਮੁਖ ਦੇਖੇ ਦੁਖ ਜਾਇ । ੧੨ ।

ਗ੍ਰੀਖਮ ਰੁਤ ਅਸਾੜ ਕੀ, ਤਪਿਆ ਧਰਤਿ ਅਕਾਸ
ਮੇਰੇ ਘਰਿ ਬਸੰਤ ਹੈ, ਸਿੰਘ ਕੇਸਰ ਪੁੰਨੀ ਆਸ । ੧੩ ।

ਐਤਵਾਰ ਆ ਸਭ ਕਿਛੁ ਘਰਿ ਸੁਖ ਦਾਤਾ ਕੰਤ
ਲੋਕਾਂ ਗਰਮੀ ਘਾਮ ਅਤਿ, ਮੁਝ ਕੋ ਭਯਾ ਬਸੰਤ । ੧੪ ।

ਸੋਮ ਸਪੂਰਨ ਚੰਦ੍ਰਮਾ, ਸੋਲਾਂ ਕਲਾ ਜੁ ਆਹਿ
ਵਾਢੀ ਪੁੰਨੀ ਆਸ ਪ੍ਰਭੁ, ਕੁੰਡਲਨੀ ਗਲ ਲਾਇ ।੧੫।
ਮੰਗਲ ਮਾਂਗ ਸੰਧੂਰ ਭਉਨ, ਅਰ ਮੋਤੀਅਨ ਕੀ ਮਾਲ
ਦਰਸ਼ਨ ਪਾਇਓ ਕ੍ਰਿਸ਼ਨ ਜੀ, ਰਾਧੇ ਭਈ ਨਿਹਾਲ ।੧੬।

ਉਜਲ ਬੁਧਿ ਅਤਿ ਨਿਰਮਲੀ, ਚਰਨ ਗਹੇ ਗੁਰਦੇਵ
ਮਨ ਮਾਲਾ ਤੁਮਰੇ ਨਾਮ ਕੀ, ਕਰਾਂ ਜੁ ਅਹਿਨਿਸ ਸੇਵ ।੧੭।

ਵੀਰ ਪਿਆਰੀ ਕੰਨਿਆ, ਭਈ ਸੁਹਾਗਵੰਤਿ ਜੁ ਨਾਰਿ
ਧਨ ਪਿਰ ਨੇਹੁ ਜਾਂ ਹੋਇਆ, ਖੋੜਸ ਬਣੈ ਸ਼ੀਂਗਾਰ ।੧੮।

ਸੁਕ੍ਰਿਤ ਲੱਛਣ ਸੋਹਣੇ, ਜੋ ਭਾਣੀ ਕਰਤਾਰ
ਅੰਗਣ ਤਾਂਕੇ ਚੈਨ ਹੈ, ਭਾਗਾਂ ਰਤੀ ਚਾਰ ।੧੯।

ਸਨਮੁਖ ਬੈਰੀ ਨਾਹੁ ਕੇ, ਸ਼ਨਿਵਾਰ ਦਿਨ ਆਇ ।
ਰੰਗ ਖੁਲ੍ਹਾ ਕੇਸਰ ਸਿੰਘ ਉਜਲਾ, ਕਰ ਮਾਲਾ ਮਾਤ ਸੁਹਾਇ ।੨੦।

## (੨) ਸਿਹਰਫੀ ਹੀਰ ਤੇ ਰਾਂਝੇ ਦੀ

ਅਲਬ ਆਇਕੇ ਲਿਖਣ ਹਰਫ ਲਗੀ, ਮੇਰੀ ਪਟੀ ਪੱਟਾਂ ਨਾਲਿ ਜੇਮ ਰਹੀ
ਕਾਨੀ ਜਾਇ ਦਵਾਤ ਦੇ ਵਿਚਿ ਫਾਥੀ, ਮੈਂ ਤਾਂ ਬ੍ਰਿਹੁ ਦੀ ਨੀਂਦ੍ਰੇ ਸਮ ਰਹੀ
ਮੁੱਲਾਂ ਆਖਦਾ ਲਿਖ ਵਿਲੱਲੀਏ ਨੀ, ਨੀ ਤੂੰ ਤਾਂ ਲਗੜੀ ਕਿਹੜੇ ਕੰਮ ਰਹੀ
ਕੇਸਰ ਸਿੰਘ ਜੀ ਲਿਖਣਾ ਭੁਲ ਗਿਆ, ਵਿਚ ਅਖੀਆਂ ਦੇ ਸੂਰਤਿ ਜੰਮ ਰਹੀ ।੧।

ਬੇ ਬਿਆ ਦਾ ਦੇਖਣਾ ਦੂਰ ਕੀਤਾ, ਅਸਾਂ ਇਕਸੇ ਦੇ ਮਨ ਸਿਕ ਧਰੀ
ਜੱਟੀ ਹੀਰ ਨਿਕੱਮੜੀ ਕੰਮ ਨਾਹੀ, ਨਹੀਂ ਰੂਪਮਤੀ ਕੋਈ ਹੂਰ ਪਰੀ
ਲਟਕ ਲਗ ਰਹੀ ਤੇਰੇ ਦੇਖਣੇ ਦੀ, ਮੈਂ ਤਾਂ ਬ੍ਰਿਹੁ ਦੀ ਅਗ ਦੇ ਵਿਚ ਜਰੀ
ਕੇਸਰ ਸਿੰਘ ਜੀ ਦੇਹੁ ਦੀਦਾਰ ਸਾਨੂੰ, ਤੇਰੀ ਜ਼ੁਲਫ ਕਲੇਜੜੇ ਵਿਚ ਅੜੀ ।੨।

ਤੇ ਤੜਫਨੀ ਹਾਂ ਤੇਰੇ ਦੇਖਣੇ ਨੂੰ, ਮੇਰੀ ਜਾਨ ਤੂ ਦੇਹੁ ਦੀਦਾਰ ਮੀਆਂ
ਅਸਾਂ ਲਾਈਆਂ ਸੀ ਸੁਖ ਦੇਖਣੇ ਨੂੰ, ਪਿਆ ਬ੍ਰਿਹੁੰ ਦਾ ਤੁਟ ਪਹਾੜ ਮੀਆਂ
ਮੈਨੂੰ ਤੜਫਨੀ ਨੂੰ ਛੋਡ ਜਾਹਿ ਨਾਹੀ, ਚਿਤ ਆਪਣਾ ਰਖ ਕਰਾਰ ਮੀਆਂ
ਕੇਸਰ ਸਿੰਘ ਜੀ ਸੰਗ ਲੈ ਚਲ ਸਾਨੂੰ. ਕਰ ਦੇਖਿ ਤੂੰ ਸਮਝ ਵਿਚਾਰ ਮੀਆਂ ।੩।

ਸੇ ਸਾਬਤੀ ਰਖੀਏ ਲਾਈਆਂ ਨੂੰ, ਵਿਚ ਰੂੰ ਦੇ ਭਾਹ ਨ ਛਿਪਦੀ ਏ
ਅਸਾਂ ਜਤਨ ਲੁਕਾਉਣ ਦੇ ਬਹੁਤ ਕੀਤੇ, ਨਿਤ ਜਿੰਦ ਅਸਾਡੜੀ ਖਪਦੀ ਏ
ਪ੍ਰੀਤਿ ਲਾਇਕੇ ਸੁਖ ਨ ਭਾਲ ਮੀਆਂ, ਨਿਤ ਹੜ ਕਲੇਜੜਾ ਕਪਦੀ ਏ
ਕੇਸਰ ਸਿੰਘ ਤੁਸਾਂ ਤਾਂਈ ਆਖ ਥੱਕਾ, ਇਹ ਭੂਤ ਅਸਨਾਈ ਸੱਪ ਦੀ ਏ ।੪।

ਜੀਮ ਜਗਤ ਖੁਆਰ ਮੈਂ ਬਹੁਤ ਹੋਈ ਅੰਗ ਸਾਕ ਕੁੜੀਆਂ ਮੈਨੂੰ ਹਸਦੀਆਂ ਨੀ
ਬੈਠਿ ਵਿਚਿ ਮਸੀਤ ਦੇ ਦੇਣ ਮਿਹਣੇ, ਘਰਿ ਮਾਪਿਆਂ ਨੂੰ ਜਾਇ ਦਸਦੀਆਂ ਨੀ
ਪਾਈ ਇਸ਼ਕ ਦੀ ਆਣ ਨੂੰ ਪਾਲ ਮੀਆਂ, ਛਡ ਜਾਣ ਗੱਲਾਂ ਅਪਜਸ ਦੀਆਂ ਨੀ
ਕੇਸਰ ਸਿੰਘ ਸਮਝਾਇ ਮੈਂ ਬਹੁਤ ਥੱਕੀ,ਅੱਗ ਲਾਇ ਬਰੂਦ ਨੂੰ ਨਸਦੀਆਂ ਨੀ।੫।

ਹੇ ਹਾਜਤ ਨ ਰਹੀ ਬੋਲਣੇ ਦੀ, ਖੰਜਰ ਚਸ਼ਮ ਦੇ ਮਾਰ ਕੇ ਚੂਰ ਕੀਤੀ
ਜਿਥੇ ਉਜ਼ਰ ਨਾਂਹੀ ਉਥੇ ਹੁਕਮ ਕੇਹਾ, ਗੁੜ੍ਹਤੀ ਜਿਨ੍ਹਾਂ ਗੁਮਾਨ ਦੀ ਜੰਮ ਪੀਤੀ
ਓਥੇ ਨਫਾ ਨੁਕਸਾਨ ਕੀ ਢੂੰਡ ਕਰਨੀ, ਜਿਥੇ ਚਿਤ ਦੇ ਕੇ ਚਿੰਤਾ ਮੁਲ ਲੀਤੀ
ਕੇਸਰ ਸਿੰਘ ਪ੍ਰੀਤਿ ਦੀ ਰੀਤਿ ਕੇਹੀ, ਜਿਵੇਂ ਤਣੀ ਜਾਇ ਜਾਮੇ ਨਾਲਿ ਸੀਤੀ ।੬।

ਖੇ ਖਲਕ ਤਮਾਸ਼ੜਾ ਦੇਖਦੀ ਹੈ, (ਬੁਰਾ) ਮਾਮਲਾ ਇਸ਼ਕ ਦਾ ਗਲ ਪਾਇ ਲੀਤਾ
ਜਦੋਂ ਇਸ਼ਕ ਨੇ ਜ਼ੋਰ ਬਿਜ਼ੋਰ ਕੀਤਾ, ਤਦੋਂ ਰਾਂਝਣੇ ਚਾਕ ਸਦਾਇ ਲੀਤਾ

ਹੁਣ ਦੋਸ਼ ਨ ਕਿਸੇ ਦੇ ਲਾਇ ਜ਼ਿੰਮੇ, ਜੋ ਕਿਛੁ ਕਰਮ ਲਿਖਿਆ ਸੋਈ ਵਾਚ ਲੀਤਾ
ਕੇਸਰ ਸਿੰਘ ਵਜਾਉਣਾ ਪਿਆ ਸਾਨੂੰ. ਢੋਲ ਖੁਆਰੀਆਂ ਦਾ ਗਲ ਪਾਇ ਲੀਤਾ। ੭

ਦਾਲ ਦਸਤ ਅਸਾਡੜਾ ਫੜੀ ਮੀਆਂ, ਰੁੜ੍ਹਦੀ ਜਾਂਵਦੀ ਪ੍ਰੇਮ ਦਰਿਆਇ ਜੱਟੀ
ਮੱਲ੍ਹਮ ਲਾਇ ਦਿਦਾਰ ਦਿਖਾਇ ਸਾਨੂੰ, ਤੇਰੀ ਸਾਂਗ ਵਿਛੋੜੇ ਦੀ ਜਾਨ ਫੱਟੀ
ਮੀਆਂ ਤਰਸ ਕਰ ਸਵਾਲ ਖੁਦਾਇ ਦਾ ਈ, ਮੇਰੀ ਆਜਜ਼ੀ ਦੇ ਜ਼ਖਮ ਬੰਨ੍ਹਿ ਪੱਟੀ
ਕੇਸਰ ਸਿੰਘ ਦਿਖਾਇ ਜਾ ਮੁਖ ਜਾਨੀ, ਜ਼ਹਿਮਤ ਰੋਗ ਨਿਮਾਣੀ ਦਾ ਜਾਇ ਕੱਟੀ੮

ਜ਼ਲ ਜ਼ੋਕ ਦਾ ਜਾਲ ਪਾ ਕੈਦ ਕੀਤਾ, ਮੱਛੀ ਵਾਂਗੁ ਪਈ ਨਿਤ ਤੜਫਨੀ ਹਾਂ
ਕੋਈ ਜਾਇ ਨ ਝੱਲਦੀ ਆਜਜ਼ਾਂ ਨੂੰ ਨਿਸ ਦਿਨ ਨਾਲ ਫਿਰਾਕ ਤੇ ਫੜਕਨੀ ਹਾਂ
ਰੋਇ ਰੋਇ ਕੇ ਕੂਕ ਸੁਣਾਇ ਥੱਕੀ, ਮਾਰੀ ਦਰਦ ਦੀ ਆਹੀਂ ਨਾਲ ਧੜਕਨੀ ਹਾਂ
ਕੇਸਰ ਸਿੰਘ ਮੈਂ ਕਿਸੇ ਨ ਭਾਵਨੀ ਹਾਂ, ਸੀਨੇ ਸਭ ਦੇ ਪਈ ਰੜਕਨੀ ਹਾਂ।੯।

ਰੇ ਰੱਖ ਤੂ ਆਪਣੇ ਦੇਸ ਜਾਨੀ, ਧੱਕੇ ਦੇ ਕੇ ਕਿਉਂ ਪਿਛੇ ਸੱਟਨਾ ਹੈਂ
ਸਿਰ ਵੇਚਿਆ ਤੇ ਕੰਨ ਨਹੀਂ ਬਾਕੀ, ਤੂ ਤਾਂ ਆਖ ਵੇਖਾਂ ਕਿਉਂ ਕੱਟਨਾ ਹੈ
ਵਿਚ ਬੈਠ ਸਿਆਲਾਂ ਨੇਹੁ ਲਾਇਆ, ਕਿਉਂ ਜ਼ਹਰ ਪਿਆਲੜੇ ਚੱਟਨਾ ਹੈਂ
ਕੇਸਰ ਸਿੰਘ ਅਸਾਡੜਾ ਮੰਨ ਕਹਿਆ,ਸਚ ਆਖਿਆਂ ਮੁਕੇ ਕਿਉਂ ਵੱਟਨਾ ਹੈਂ ੧੦

ਜ਼ੇ ਜ਼ੋਰ ਨਹੀਂ ਕੋਈ ਹੋਰ ਸਾਨੂੰ, ਲੜ ਲੱਗਿਆਂ ਦੀ ਲੱਜ ਤੂ ਪਾਲ ਮੀਆਂ
ਕਹੇ ਦੂਤੀਆਂ ਦੇ ਨਹੀਂ ਮੂਲ ਲਗੀਂ, ਜ਼ਰਾ ਦੇਖ ਅਸਾਡੜਾ ਹਾਲ ਮੀਆਂ
ਪੀੜ ਇਸ਼ਕ ਦੀ ਸਰੀਰ ਜ਼ਹੀਰ ਕੀਤਾ, ਗਿਆ ਅਸਾ ਥੋਂ ਹੁਸਨ ਜ਼ਮਾਲ ਮੀਆਂ
ਕੇਸਰ ਸਿੰਘ ਉਠ ਚਲ ਪਰਦੇਸ਼ ਕਿਤੇ,ਲੈ ਵਤਨ ਆਪਣਾ ਸੰਭਾਲ ਮੀਆਂ ।੧੧।

ਸੀਨ ਸੀਨੇ ਦੇ ਵਿਚ ਨਥੂਰ ਹੋਇਆ, ਨਿਤ ਦਰਦ ਹਡਾਂ ਵਿਚ ਰਸਦਾ ਹੈ
ਪੁੱਛ ਰਹੀ ਤਬੀਬ ਜਹਾਨ ਸਾਰੇ, ਦਾਰੂ ਇਸ਼ਕ ਦਾ ਨ ਕੋਈ ਦਸਦਾ ਹੈ

ਸਾਡੀਆਂ ਸ਼ੁਹਰਤਾਂ ਜਗ ਰੁਸਵਾਇ ਹੋਈਆਂ,
ਜਿਹੜੀਆਂ ਲੋਕ ਗੱਲਾਂ ਕਰ ਹਸਦਾ ਹੈ
ਕੇਸਰ ਸਿੰਘ ਇਹੁ ਯਾਰ ਦੇ ਮਿਲਣ ਵਾਲਾ,
ਰਸਤਾ ਮੂਲ ਨਹੀਂਓ ਕੋਈ ਦਸਦਾ ਹੈ ।੧੨।

ਸੀਨ ਸ਼ੱਕ ਨੂੰ ਤੋੜ ਬਿਸ਼ਕ ਹੋਈ, ਜਿਹੜੀ ਹੋਵਣੀ ਸੀ ਸਾਈ ਹੋਇ ਰਹੀ
ਮੱਥੇ ਲੇਖ ਲਿਖਿਆ ਸੋਈ ਆਇ ਹੋਇਆ, ਮੈਂ ਤਾਂ ਸ਼ੁਹਰਤਾਂ ਥੀਂ ਨਿਤ ਰੋਇ ਰਹੀ
ਜਾਦੂ ਟੂਣਿਆਂ ਥੀਂ ਕੁਝ ਨਹੀਂ ਖੁਸਦਾ, ਹੁਣ ਸੁਖ ਦੀ ਨੀਂਦ੍ ਸੋਇ ਰਹੀ
ਕੇਸਰ ਸਿੰਘ ਪਰ ਰੰਨਾਂ ਦੀ ਭਸ ਪੱਟੀ, ਹੁਣ ਹੀਰ ਰਾਂਝੇਟੇ ਦੀ ਹੋਇ ਰਹੀ ।੧੩।

ਸੁਵਾਦ ਸਵਾਦ ਖਾਧੇ ਬਿਨਾਂ ਨਹੀਂ ਆਵੈ, ਭਾਵੇਂ ਪਾਸ ਰਕਾਬ ਭਰੇ ਹੀ ਰਹਿਣ
ਦੰਦੀਂ ਖਾਧੇ ਬਿਨਾ ਨਹੀਂ ਲਗਦਾ ਹੈ, ਭਾਵੇਂ ਲੋਕ ਸਿਆਣੜੇ ਲੱਖ ਕਹਿਣ
ਲਗੇ ਬਾਝੁ ਸੀਨੇ ਨਹੀਂ ਸ਼ਾਂਤ ਆਵੈ, ਭਾਵੇਂ ਪਾਸਿ ਮੁਹੱਬਤੀ ਨਿਤ ਬਹਿਣ
ਕੇਸਰ ਸਿੰਘ ਰਹਿਣਾ ਫੁਲਾਂ ਆਖ ਕੀਕੁਰ,
ਜਿਥੇ ਨਿਤ ਸੰਢੇ ਨਾਲ ਆਇ ਖਹਿਣ ।੧੪।

ਜ਼ੁਆਦ ਜ਼ਾਮਨ ਹੋਇਕੈ ਹੱਥ ਫੜੀਏ, ਲੜ ਲਾਇ ਕੇ ਫੇਰ ਨ ਛਡੀਏ ਜੀ
ਝੱਲੀ ਜਾਇ ਓਥੋਂ ਭਰਪੂਰ ਕਰੀਏ, ਜਿਥੇ ਫੇਰ ਨਾਹੀ ਕੰਨੀ ਕਢੀਏ ਜੀ
ਲਾਇਆ ਤੀਰ ਕਲੇਜੜੇ ਇਸ਼ਕ ਕਾਰੀ, ਜਾਇ ਪੁਟਿਆ ਮੂਲ ਨ ਕੱਢੀਏ ਜੀ
ਕੇਸਰ ਸਿੰਘ ਸਮਝਾਇ ਸਿਆਲ ਥੱਕੇ,
ਯਾਰੀ ਚਾਕ ਦੀ ਕਿਉਂ ਕਰ ਛਡੀਏ ਜੀ ।੧੫।

ਤ੍ਰੋੜਿ ਤੋਰ ਤੇਰਾ ਕਿਹਾ ਔਰ ਫਿਰਿਆ, ਜਗ ਚਾਕ ਹੀ ਚਾਕ ਸਦਾਇਦਾ ਹੈਂ
ਛੱਤੇ ਫਜ਼ਰ ਮੇਹੀਂ ਆਵੈ ਸ਼ਾਮ ਘੁਥੀ, ਫੇਰਾ ਦੁਪਹਿਰ ਵਖਤ ਨਾ ਪਾਉਨਾ ਹੈਂ
ਰੁੜ੍ਹੀ ਪ੍ਰੇਮ ਦਰਿਆਇ ਦੇ ਵਿਚ ਰਹਿੰਦੀ, ਓੜਕ ਆਇ ਬੰਨੇ ਰਾਤੀਂ ਲਾਉਨਾ ਹੈਂ
ਕੇਸਰ ਸਿੰਘ ਸੀਨੇ ਸੁਣਿ ਠੰਢ ਪਉਂਦੀ,
ਰਾਗ ਵੰਝਲੀ ਦੇ ਵਿਚ ਗਾਉਂਨਾ ਹੈ । ੧੬ ।

ਜੋਇ ਜ਼ਾਹਰਾ ਘਾਉ ਨ ਨਜ਼ਰ ਆਵੈ, ਵਿਚੇ ਵਿਚ ਚਿੰਤਾ ਗੁੱਝੀ ਖਾਇ ਗਈ
ਕਿਹਨੂੰ ਫੋਲ ਕੇ ਦਿਲੇ ਦਾ ਭੇਤ ਦਸਾਂ, ਕੰਮਾਂ ਬਾਝੂ ਬੇਉਜ਼ਤ ਵਿਕਾਇ ਗਈ
ਮਾਊਂ ਕੁੱਟਣੀ ਨਾਉਂ ਪੁਵਾਇ ਛੱਡਿਆ, ਮਾਮੀ ਮਾਰ ਕੇ ਮੰਜੜੇ ਪਾਇ ਗਈ
ਕੇਸਰ ਸਿੰਘ ਅਹਿਵਾਲ ਕੀ ਹੋਗੁ ਮੇਰਾ,
ਪੀਤ ਪ੍ਰੇਮ ਦੀ ਅਕਲਿ ਗਵਾਇ ਗਈ । ੧੭ ।

ਐਨ ਐਨ ਹੀ ਸੁਖਨ ਅਸਾਡੜਾ ਹੈ, ਬਧੇ ਦਿਲ ਦੇ ਆਪਿ ਨਿਕਾਹੁ ਸਾਂਈ
ਜੋ ਕੁਝ ਕਰਮ ਦੀ ਰੇਖ ਸੋ ਆਣ ਵਗੀ, ਨਹੀਂ ਲਿਖਦਾ ਫੇਰ ਪਰਤਾਇ ਸਾਂਈ
ਜਾਇ ਕਰਮ ਦੀ ਰੇਖ ਨ ਟਰੇ ਟਾਰੀ, ਲਿਖੀ ਆਪ ਜੁ ਬੇਪਰਵਾਹ ਸਾਂਈ
ਕੇਸਰ ਸਿੰਘ ਉਲ੍ਹਾਮੜਾ ਲਿਆ ਸਿਰ ਤੇ,
ਸਾਰੇ ਜਗ ਦੀ ਰਾੜ ਮੁਕਾਇ ਸਾਂਈ । ੧੮ ।

ਗੈਨ ਗੱਲਾਂ ਹੋਈਆਂ ਵਿਚ ਝੰਗ ਸਾਰੇ, ਸੁਖਨ ਮੂੰਹ ਦਾ ਬੋਲਿਆ ਆਇ ਖੜਾ
ਦੂਤੀ ਨਖ ਸੂਲਾਂ ਨਿਤ ਲਾਉਂਦੇ ਸੀ, ਓੜਕ ਆਇ ਭੰਨਾ ਸਾਡੇ ਸੀਸ ਘੜਾ
ਲੋਕ ਲੱਖ ਤਾਅਨੇ ਦੇਵਣ ਦਿਨੇ ਰਾਤੀ, ਅਸਾਂ ਇਕ ਰੰਝੇਟੇ ਦੇ ਨਾਲਿ ਧੜਾ
ਕੇਸਰ ਸਿੰਘ ਕਮਾਉਣਾ ਇਸ਼ਕ ਅਉਖਾ,
ਨਹੀਂ ਚਹੀਂ ਪਨੀਰ ਤੇ ਨਾਨ ਵੜਾ । ੧੯ ।

ਫੇ ਫਰਕ ਨਾਹੀ ਇਕ ਰੋਮ ਜਿਤਨਾ, ਮੇਰਾ ਸੁਖਨ ਪੱਕਾ ਪੱਥਰ ਲੀਕ ਹੈ ਜੀ
ਲੋਕ ਦੇਣ ਤਾਅਨੇ ਰਾਂਝੇ ਚਾਕ ਵਾਲੇ, ਪਾਕ ਹੀਰ ਦਾ ਖਾਸ ਰਫੀਕ ਹੈ ਜੀ
ਸਾਰਾ ਰੋਜ਼ ਭਾਂਵੇ ਬੇਲੇ ਗੁਜ਼ਰਦਾ ਏ, ਮੇਰੀ ਜਾਨ ਦੇ ਵਿਚਿ ਨਜ਼ੀਕ ਹੈ ਜੀ
ਕੇਸਰ ਸਿੰਘ ਹੋਇਆ ਰਾਂਝਣ ਪਾਨ ਬੀੜਾ,
ਦੇ ੀ ਹੀਰ ਇਹ ਪ ਨ ਦੀ ਪੀਕ ਹੈ ਜੀ । ੨੦ ।

ਕਾਫ ਕੌਸਰ ਚਾਕ ਦਾ ਝਾਕ ਹੋਇਆ, ਹੀਰ ਤਰਸਦੀ ਹੈ ਨਿਤ ਦੇਖਣੇ ਨੂੰ
ਰੈਣ ਸੈਣ ਦਾ ਨੈਣ ਥੀਂ ਚੈਨ ਗਿਆ, ਅਖੀਂ ਲਗ ਰਹੀਆਂ ਦਰਸ ਪੇਖਣੇ ਨੂੰ

ਸਾਰੇ ਜਗ ਹੋਇਆ ਰੋਸ਼ਨ ਇਸ਼ਕ ਤੇਰਾ, ਖਲਕਤਿ ਆਂਵਦੀ ਹੈ ਮੇਰੇ ਵੇਖਣੇ ਨੂੰ
ਕੇਸਰ ਸਿੰਘ ਜੀ ਇਸ਼ਕ ਵੜ ਜਾਣ ਅੰਦਰ,
ਭੈਠਾ ਰਾਂਝਣੇ ਦੀ ਸੂਰਤ ਵੇਖਣੇ ਨੂੰ ।੨੧।

ਕਾਫ ਕਸਮ ਕੁਰਾਨ ਮੈਂ ਚਾਇ ਥੱਕੀ, ਮਾਂਆਂ ਜ਼ਰਾ ਇਤਬਾਰ ਨ ਲਿਆਉਂਦਾ ਈ
ਮੇਰੇ ਕਹੇ ਤੇ ਜਗ ਪ੍ਰਤੀਤ ਨਾਹੀ, ਡਰ ਮਾਪਿਆਂ ਦਾ ਦਿਖਲਾਉਂਦਾ ਈ
ਰਾਂਝੇ ਜਾਨ ਦੇ ਵਿਚ ਮਕਾਨ ਕੀਤਾ, ਮੀਆਂ ਕਿਸ ਥੀਂ ਮੁਖ ਫਿਰਾਉਂਦਾ ਈ
ਕੇਸਰ ਸਿੰਘ ਜੀ ਹੀਰ ਹੋ ਰਹੀ ਬਰਦੀ,
ਮੀਆਂ ਕਾਸਨੂੰ ਦਾਬੜੇ ਪਾਉਂਦਾ ਈ ।੨੨।

ਗਾਫ ਗੈਰਤ ਮੂਲ ਨ ਆਉਂਦੀ ਸੁ, ਮੈਂ ਤਾਂ ਖਲਕ ਦੇ ਵਿਚ ਖਵਾਰ ਹੋਈ
ਮੈ ਤਾਂ ਜਿੰਦ ਜੁਸਾ ਦੋਵੇਂ ਵੇਚ ਛਡੇ, ਇਨ੍ਹਾਂ ਮਾਪਿਆਂ ਥੀਂ ਬੇਜ਼ਾਰ ਹੋਈ
ਇਸ਼ਕ ਰੰਗ ਮਜੀਠ ਥੀਂ ਰੰਗੁਲਾ ਹੈ, ਹਥ ਧੋਤਿਆਂ ਖੂਬ ਗੁਲਜ਼ਾਰ ਹੋਈ
ਕੇਸਰ ਸਿੰਘ ਕਹਿਆ ਸੁਖ਼ਨ ਸੱਚ ਦਾ ਇਹ,
ਪ੍ਰੀਤਿ ਹੀਰ ਦੀ ਨਸ਼ਰ ਸੰਸਾਰ ਹੋਈ ।੨੩।

ਲਾਮ ਲੱਜ ਪਾਲੋ ਇਨ੍ਹਾਂ ਲਗੀਆਂ ਦੀ, ਇਹ ਲਾਈਆਂ ਮੂਲ ਨ ਟੁਟਦੀਆਂ ਨੀ
ਰੋਟੀ ਦੇਵਣੇ ਦੇ ਪੱਜ ਟੁਰਾਂ ਬੇਲੇ, ਅਗੋਂ ਮਾਸੀਆਂ ਮੇਢੀਆ ਪੁਟਦੀਆਂ ਨੀ
ਮੈਨੂੰ ਤੀਰ ਪ੍ਰੇਮ ਦਾ ਲਗ ਗਿਆ, ਕਾਨੀਆਂ ਇਸ਼ਕ ਦੀਆਂ ਬਹੁਤ ਛੁਟਦੀਆਂ ਨੀ
ਕੇਸਰ ਸਿੰਘ ਇਹ ਜਾਨ ਨਿਸਾਰ ਹੋਈ,
ਤਪਕਾ ਸ਼ੁਹਰਤਾਂ ਦੀਆਂ ਲਖ ਛੁਟਦੀਆਂ ਨੀ ।੨੪।

ਮੀਮ ਮੁੜ ਮੁੜ ਤਾਹਨਿਆਂ ਮਾਰ ਸੁਟੀ, ਮੈਨੂੰ ਜੀਵਣਾ ਹੈ ਏਹੁ ਮਰਨ ਜੇਹਾ
ਮੈਨੂੰ ਲੋਕ ਵਿਲੱਲੜੀ ਆਖਦਾ ਹੈ, ਮੇਰੇ ਵਿਚ ਹੈ ਵਡਾ ਕੁਚੱਜ ਏਹਾ
ਵਿਚ ਕੱਖਾਂ ਦੇ ਅੱਗ ਨ ਛਪਦੀ ਹੈ, ਜੇਕਰ ਲੁਕ ਜਾਇ ਤਾਂ ਇਹ ਇਸ਼ਕ ਕੇਹਾ
ਕੇਸਰ ਸਿੰਘ ਕਰ ਖੂਬ ਵਿਚਾਰ ਦੇਖੋ,
ਇਹ ਉਨ੍ਹਾਂ ਦੇ ਹੀ ਲਗਾ ਇਸ਼ਕ ਲੋਹਾ ।੨੫।

ਨੂਨ ਨਿਕੜਿਆਂ ਹੋਂਦਿਆਂ ਨੇਹੁ ਲਗਾ ਜਦੋਂ ਲੱਕ ਸੁਥਣ ਕੰਨੀਂ ਆਹ ਬੁੰਦੇ
ਨਾਲ ਛੱਤਿਆਂ ਦੇ ਖੇਹਨੂੰ ਖੇਡਦੀ ਸਾਂ, ਨਹੀਂ ਮੇਂਢੀਆਂ ਕਰਕੇ ਵਾਲ ਗੁੰਦੇ
ਗਲ ਸੂਹਾ ਚੋਲਾ ਹੁਣ ਪਾਵਨੀ ਹਾਂ, ਜਿਥੇ ਕੁੜੀਆਂ ਦੇ ਨੀ ਤ੍ਰਿੰਞਣ ਹੁੰਦੇ
ਕੇਸਰ ਸਿੰਘ ਜੀ ਕੁੜੀਆਂ ਹੁਣ ਹਸਦੀਆਂ ਨੀ,
ਨੈਣ ਨੀ ਹੀਰ ਦੇ ਜੁਲ ਬੰਦੂਕ ਕੁੰਦੇ । ੨੬ ।

ਵਾਉ ਵਗੀ ਹੈ ਇਸ਼ਕ ਅਰੂਜ ਕੇਹੀ, ਮੇਰੀ ਅੱਖੀਂ ਦੇ ਵਿਚ ਬੁਮਾਰ ਹੋਇਆ
ਮੈਨੂੰ ਖਾਵਣਾ ਪੀਵਣਾ ਭੁਲ ਗਿਆ, ਦਿਲ ਦੇ ਵਿਚਿ ਬੜਾ ਗੁਬਾਰ ਹੋਇਆ
ਸੁਣਿਆ ਯਾਰ ਨੇ ਮਨੋਂ ਉਤਾਰ ਸੁਟੀ,
ਮੇਰਿਆਂ ਅਉਗੁਣਾਂ ਦਾ ਵਡਾ ਸੁਮਾਰ ਹੋਇਆ
ਕੇਸਰ ਸਿੰਘ ਗੁਨਾਹ ਹੁਣ ਬਖਸ਼ਨੇ ਨੂੰ,
ਮੇਰੇ ਮੱਦਤੀ ਪੀਰ ਹਜ਼ਾਰ ਹੋਇਆ । ੨੭ ।

ਹੇ ਹੁਕਮ ਕੀਤਾ ਸੋਹਣੇ ਯਾਰ ਮੈਨੂੰ, ਕੇਹਾ ਸ਼ੋਰ ਮਚਾਇਆ ਹੈ ਤੁਧ ਅੜੀਏ
ਰੁਸਵਾ ਕਰ ਕਿਉਂ ਜਗ ਵਿਖਾਉਨੀ ਹੈਂ, ਕਿਥੇ ਗਈ ਹੈ ਤੇਰੜੀ ਬੁਧਿ ਅੜੀਏ
ਕੋਈ ਰੋਜ਼ ਗੁਜ਼ਾਰ ਖਾਰ ਲੇ ਅੰਦਰ, ਅਜੇ ਨਹੀਂ ਕੋਈ ਸਾਨੂੰ ਸੁਧ ਅੜੀਏ
ਕੇਸਰ ਸਿੰਘ ਕੀ ਆਪਿ ਛੁਪਾਵਨਾ ਹੈਂ,
ਅਸਾਂ ਕਰਨਾ ਨਹੀਂ ਕੋਈ ਜੁੱਧ ਅੜੀਏਂ ।੨੮।

ਅਲਫ ਆਇਕੇ ਯਾਰ ਆਵਾਜ਼ ਕੀਤੀ, ਕੰਨੀਂ ਸੁਣਦਿਆਂ ਬਹੁਤ ਨਿਹਾਲ ਹੋਈ
ਸੂਹੇ ਚੋਲੜੇ ਦੇ ਬੰਦ ਟੁੱਟ ਪਏ, ਜੁਸੇ ਅੰਦਰੋਂ ਮੈਂ ਲਾਲੋ ਲਾਲ ਹੋਈ
ਕੁੜੀਆਂ ਸੱਦਿ ਬਹਾਲੀਆਂ ਗਾਵਣੇ ਨੂੰ, ਰਾਗ ਸੁਣਦਿਆਂ ਜਾਨ ਖੁਸ਼ਹਾਲ ਹੋਈ
ਕੇਸਰ ਸਿੰਘ ਹਜ਼ਾਰ ਦਿਲ ਬਾਗ ਖੁਲ੍ਹਾ,
ਸ਼ਉਕ ਯਾਰ ਦੇ ਮਸਤ ਜਮਾਲ ਹੋਈ ।੨੯।

ਯੇ ਯਾਰ ਮਿਲਿਆ ਦਿਲੋਂ ਗੰਢ ਖੁਲ੍ਹੀ, ਬਦੀਆਂ ਕੂੜੀਆਂ ਸਚੀਆਂ ਹੋਈਆ ਨੀ
ਮੈਂ ਵੇਖਿ ਸਦਕੜੇ ਜਾਵਨੀ ਹਾਂ, ਅਜ ਦੂਤੀਆਂ ਦੇਖਕੇ ਰੋਈਆਂ ਨੀ
ਬਾਂਹਿ ਪਕੜਿ ਮਹਿਬੂਬ ਨੇ ਅੰਗ ਲਾਇਆ,
ਸਭ ਕਾਲਖਾਂ ਜਗ ਦੀਆਂ ਧੋਈਆਂ ਨੀ
ਕੇਸਰ ਸਿੰਘ ਮੁੜਿਆਲ ਦੀ ਬੇਨਤੀ ਹੈ,
ਭਰਿ ਅਖੀਆਂ ਸੇਜ ਸੁਖ ਸੋਈਆਂ ਨੀ ।੩੦।

# ਭਾਈ ਸੌਂਧਾ ਸਿੰਘ

ਸੌਂਧਾ ਦਾ ਅੱਖਰੀ ਅਰਥ ਸੁਗੰਧਵਾਨ ਜਾਂ ਖੁਸ਼ਬੂਦਾਰ ਹੈ। ਭਾਈ ਸੌਂਧਾ ਸਿੰਘ ਸਚਮੁਚ ਹੀ ਸੁਗੰਧਤ ਸ਼ਖਸੀਅਤ ਦਾ ਮਾਲਕ ਵਿਦਵਾਨ ਸੰਤ ਕਵੀ ਸੀ ਜੋ ਅਠਾਰ੍ਹਵੀਂ ਸਦੀ ਦੇ ਅੰਤ ਪਿੰਡ ਕਾਲਾ ਜ਼ਿ. ਅੰਮ੍ਰਿਤਸਰ ਅੰਦਰ ਇਕ ਗਰੀਬ ਘਰ ਵਿਚ ਜੰਮਿਆ ਪਲਿਆ। ਭਾਈ ਰਣਧੀਰ ਸਿੰਘ ਜੀ ਨੇ (ਗੁਰ ਪ੍ਰਣਾਲੀਆਂ ਪੰਨਾ ੫੪) ਇਸ ਨੂੰ ਨਕਈ ਮਿਸਲ ਦੇ ਸਰਦਾਰ ਹੀਰਾ ਸਿੰਘ ਸੰਧੂ ਦੇ ਛੋਟੇ ਭਾਈ ਦਸੌਂਧਾ ਸਿੰਘ ਨਾਲ ਜਾ ਮੇਲਿਆ ਹੈ ਜੋ ਠੀਕ ਨਹੀਂ। ਉਹ ਤੇਗ ਦਾ ਧਨੀ ਸੀ ਤੇ ਇਹ ਕਲਮ ਦਾ। ਦੂਸਰਾ, ਸੌਂਧੇ ਨੇ ਖੁਦ ਕਈ ਥਾਂ ਜ਼ਿਕਰ ਕੀਤਾ ਹੈ ਕਿ ਮੇਰਾ ਜਨਮ ਛੋਟੀ ਜਾਤਿ ਵਿਚੋਂ ਹੈ। ਸ਼ਾਇਦ ਕੋਈ ਸੰਧੂ ਜੱਟ ਇਸ ਤਰ੍ਹਾਂ ਕਹਿਣ ਲਈ ਤਿਆਰ ਨਹੀਂ, ਜਿਵੇਂ ਕਿ ਕਵੀ ਲਿਖਦਾ ਹੈ—

'ਨੀਚ ਜਨਮੁ ਮੇਰਾ ਜਗ ਜਾਨੈ
ਸਗਲ ਜਗਤ ਮੁਹਿ ਨੀਚ ਬਖਾਨੈ' ।੪। [ਗੁਰ ਉਸਤਤਿ

ਇਸ ਦਾ ਵਿਦਿਆ ਗੁਰੂ, ਹਰਿਸਹਾਇ ਪਿੰਡ ਥੱਟੀ (ਤਸੀਲ ਕਸੂਰ) ਦਾ ਵਾਸੀ ਕੁੰਦ੍ਰਾ ਗੋਤ ਦਾ ਖਤ੍ਰੀ ਸੀ ਜਿਸ ਤੋਂ ਇਸ ਵਿਦਿਆ ਪਾਈ ਅਤੇ ਫਿਰ ਬਤੌਰ ਖੁਸ਼ਨਵੀਸ ਦੇ ਕਾਫੀ ਅਰਸਾ ਕਲਮ ਚਲਾਈ। ਅੰਮ੍ਰਿਤਸਰ ਲਿਖਾਈ ਦੀ ਟਕਸਾਲ ਸੀ, ਸੌਂਧਾ ਸਿੰਘ ਇਥੇ ਆਉਂਦਾ ਜਾਂਦਾ ਤੇ ਕਵੀਆਂ ਲੇਖਕਾਂ ਨੂੰ ਮਿਲਦਾ ਰਹਿੰਦਾ ਸੀ। ਹੌਲੀ ਹੌਲੀ ਪੁਸਤਕਾਂ ਦੇ ਉਤਾਰੇ ਕਰਦਿਆਂ ਕਰਦਿਆਂ ਇਸ ਨੂੰ ਖੁਦ ਕਾਵਿ ਰਚਨਾ ਦਾ ਸ਼ੌਕ ਹੋ ਗਿਆ ਤੇ ਇਸ ਕਈ ਨਿਕੀਆਂ ਨਿਕੀਆਂ ਚੀਜ਼ਾਂ ਲਿਖੀਆਂ। ਸੌਂਧਾ ਸਿੰਘ ਦੀਆਂ ਲਿਖੀਆਂ ਕਈ ਹੱਥ-ਲਿਖਤਾਂ 'ਸਿੱਖ ਰੈਫ੍ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਸੁਰੱਖਿਅਤ ਹਨ। 1801 ਈ. ਦਾ

ਲਿਖਿਆ 4258 ਨੰ. ਖਰੜਾ ਖਾਸ ਤੌਰ ਤੇ ਧਿਆਨ ਯੋਗ ਹੈ ਜਿਸ ਵਿਚ ਸੌਂਧੇ ਨੇ ਹੀਰ ਗੁਰਦਾਸ ਗੁਣੀ ਤੇ ਪ੍ਰੇਮ ਸੁਮਾਰਗ ਆਦਿ ਗ੍ਰੰਥਾਂ ਦਾ ਉਤਾਰਾ ਕੀਤਾ ਹੈ। 145 ਪੱਤਰੇ ਤੇ ਲਿਖਿਆ ਹੈ—

'ਲੇਖਕ ਸੌਂਧਾ ਸਿੰਘ ਲਿਖਾਰੀ।'

ਕਵੀ ਦੀਆਂ ਰਚਨਾਵਾਂ ਦੀ ਅੰਦਰਲੀ ਗਵਾਹੀ ਤੋਂ ਇਹ ਵੀ ਪਤਾ ਲਗਦਾ ਹੈ ਕਿ ਸੌਂਧਾ ਸਿੰਘ ਦਾ ਸਰੀਰ ਕਿਤੇ ਬਹੁਤਾ ਰੋਗ-ਗ੍ਰਸਤ ਹੋ ਗਿਆ ਸੀ; ਜੋ ਗੁਰੂ ਦੀ ਕ੍ਰਿਪਾ ਸਦਕੇ ਰਾਜ਼ੀ ਹੋਇਆ। ਭਾਈ ਪੂਰਨ ਸਿੰਘ ਇਸ ਦਾ ਸਮਕਾਲੀ ਹਿੰਦੀ ਕਵੀ ਸੀ, ਉਸ ਨੇ 1833 ਈ. ਵਿਚ ਲਿਖਿਆ ਹੈ :—

'ਕਾਲੇ ਵਸਦਾ ਸੌਂਧਾ ਭਾਈ। ਜਿਨਿ ਸਤਿਗੁਰ ਕੀ ਅਜ਼ਮਤਿ ਪਾਈ
ਗੁਰਚਰਨਨ ਕੀ ਧਾਰੀ ਧੀਰ। ਤਬ ਹੀ ਨਿਰਮਲ ਭਯੋ ਸਰੀਰ।'

ਇਸ ਹਵਾਲੇ ਤੋਂ ਅਸੀਂ ਇਹ ਵੀ ਅਨੁਮਾਨ ਕਰਦੇ ਹਾਂ ਕਿ ਸੌਂਧਾ ਸਿੰਘ ਦਾ ਸਮਾ 1775-1840 ਰਿਹਾ ਹੋਵੇਗਾ। ਕਵੀ ਦੀ ਰਚਨਾਵਲੀ ਦੀ ਪੂਰੀ ਪੜਤਾਲ ਤਾਂ ਨਹੀਂ ਹੋ ਸਕੀ ਪਰ ਮੇਰੇ ਧਿਆਨ ਵਿਚ ਆਈਆਂ ਦੀ ਸੂਚੀ ਇਸ ਪਰਕਾਰ ਹੈ—ਹਾਤਮਨਾਮਾ, ਵਾਰ ਕਾਨ੍ਹ ਗੋਪੀਆਂ, ਝਗੜਾ ਜੱਟੀ ਤੇ ਖ਼ਤਰਾਣੀ ਦਾ, ਮਿਠੜੇ ਰਾਧਾ ਕ੍ਰਿਸ਼ਨ ਜੀ ਕੇ, ਗੁਰ ਉਸਤਤਿ, ਗੁਰਤੀਰਥ ਮਹਿਮਾ, ਉਸਤਤਿ ਸ੍ਰੀ ਅੰਮ੍ਰਿਤਸਰ ਜੀ, ਗੁਰ ਬੰਸਾਵਲੀ, ਬਾਬਾ ਬੁੱਢਾ ਜੀ ਬੰਸਾਵਲੀ, ਮਹੂਰਤ ਚਿੰਤਾ-ਮਣੀ, ਹੋੜਾ ਚਕ੍ਰ, ਮਹੀ ਕਾਰਜ ਪ੍ਰੀਖਿਆਂ ਤੇ ਸਾਖੀਆਂ ਆਦਿ।

ਸ਼ਾਇਦ ਕਵੀ ਦੀ ਸਭ ਤੋਂ ਵੱਡੀ ਤੇ ਵਧੀਆਂ ਰਚਨਾ ਹਾਤਮਨਾਮਾ ਹੈ। ਜੋ ਉਸ ਸ. ਚੈਨ ਸਿੰਘ ਦੀ ਪ੍ਰੇਰਨਾਂ ਤੇ 1808 ਈ. ਵਿਚ ਮੁਕੰਮਲ ਕੀਤੀ। ਇਸੇ ਵਿਚ ਕਵੀ ਨੇ ਆਪਣੇ ਬਾਰੇ ਲਿਖਿਆ ਹੈ—

ਅੱਛਰ ਦਾਤਾ ਮੋਹਿ ਗੁਰ, ਗੁਰ ਸਹਾਇ ਜਿਹ ਨਾਮ
ਰਿਦੇ ਧਾਰ ਕੇ ਚਰਣ ਤਿਸ, ਕੀਓ ਪਵਿਤ੍ਰ ਕਾਮ।੬।
ਹਾਤਮਨਾਮਾ ਪਾਰਸੀ, ਭਾਖਾ ਕਰੀ ਬਨਾਇ
ਜਾਂਕੋ ਦੇਖਤ ਚਤੁਰ ਨਰ, ਪੜੈ ਸੁਨੈ ਚਿਤ ਲਾਇ।੭।

ਰਣਜੀਤ ਸਿੰਘ ਕੇ ਰਾਜ ਮਹਿੰ, ਭਾਖਾ ਕੀਨੀ ਏਹਿ
ਹੇ ਗਣੇਸ਼ ! ਮਮ ਰਿਦੈ ਮਹਿੰ,ਬੁਧਿ ਚੌਗੁਣੀ ਦੇਹਿ ।੮।

ਰਣਜੀਤ ਸਿੰਘ ਭੂਪਾਲ ਕਾ, ਅਸਥਿਰ ਹੋਵਹਿ ਰਾਜ
ਇਹੈ ਭਾਵਨੀ ਦਾਸ ਕੀ, ਸੰਵਰਹਿ ਤਾਂਕੇ ਕਾਜ ।੯।

ਸੰਮਤ ਦਸ ਅਰ ਅਠ ਸੈ, ਅਵਰ ਸਾਠ ਔ ਚਾਰ
ਭਾਖਾ ਕਾ ਉਦਮ ਕੀਆ, ਦੇਖਿ ਬ੍ਰਿਸਪਤਿ ਵਾਰ ।੧੧।

ਅੰਮ੍ਰਿਤਸਰ ਤੇ ਤੀਨ ਕੋਸ, 'ਕਾਲੇ' ਪਸ਼ਚਮ ਓਰ
ਜਾ ਮਹਿੰ ਸਭ ਸੰਧੂ ਬਸਹਿੰ, ਬੀਸ ਕੋਸ ਲਾਹੌਰ ।੧੨।

ਤਹਾਂ ਬੈਠ ਕਰਿ ਦਾਸ ਨੈ, ਕੀਨੀ ਕਥਾ ਤਯਾਰ
ਜਹਾਂ ਪਾਠ ਮੇਂ ਭੰਗ ਹੋਇ, ਸੰਤਹੁ ਲੇਹੁ ਸੁਧਾਰ ।੧੩।

ਗੁਰ ਉਸਤਿਤ ਕਰਦਿਆਂ ਸੌਂਧਾ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਤ ਤਾਰੀਫ ਕੀਤੀ ਹੈ । ਦਰਅਸਲ ਗੁਰੂ ਦੀ ਬਖਸ਼ੀ ਮੀਰੀ ਪੀਰੀ ਦੇ ਸਦਕੇ ਸਿੱਖ, ਪੰਜਾਬ ਵਿਚ ਸੁਤੰਤਰ, ਰਾਜ ਸ਼ਥਾਪਤ ਕਰਨ ਵਿਚ ਸਫਲ ਹੋਏ ਸਨ ਤੇ ਏਸ ਸਫਲਤਾ ਦਾ ਦੇਸ ਵਿਚ ਡੂੰਘਾ ਪ੍ਰਭਾਵ ਸੀ । ਇਸ ਪ੍ਰਭਾਵ ਨੂੰ ਕੁਝ ਕਵੀਆਂ ਨੇ ਅੰਕਿਤ ਕੀਤਾ ਹੈ ਜਿਨ੍ਹਾਂ ਵਿਚੋਂ ਸੌਂਧਾ ਸਿੰਘ ਦੀ ਅੱਖੀਂ ਡਿਠੀ ਗਵਾਹੀ ਸੁਣਨ ਵਾਲੀ ਹੈ । ਮਿਸਾਲ ਲਈ—

ਬਿਰਛਨ ਮਹਿੰ ਪੀਪਲ ਬਡੋਂ, ਉਡ ਗਨ ਮਹਿੰ ਜਯੋਂ ਚੰਦ
ਦਾਤਾ ਸਭਹੂੰ ਤੇ ਬਡਾ, ਭਯੋ ਸੂਰ ਕੋ ਨੰਦ ।੧੭।

ਤੈਸੇ ਗੁਰੂ ਗੋਬਿੰਦ ਸਿੰਘ, ਗੁਰੂਅਨ ਕਾ ਸਿਰਤਾਜ
ਪੰਥ ਕੀਆ ਜਿਨ ਖਾਲਸਾ, ਤਿਨ ਕਉ ਦਿਤਾ ਰਾਜ ।੧੮।

ਸੂਦ੍ਰ ਵੈਸ਼ ਸਭ ਹਿੰਦ ਕੇ, ਕੀਏ ਰੰਕ ਤੇ ਰਾਇ
ਉਪਮਾ ਐਸੇ ਗੁਰੂ ਕੀ, ਮੋਸੇ ਕਹੀ ਨ ਜਾਇ ।੧੯।

'ਹਾਤਮਨਾਮਾ' ਕਵੀ ਦੀ ਸ੍ਰੇਸ਼ਟ ਰਚਨਾ ਹੈ ਜੋ ਦਾਨ ਦੀ ਮਹਿਮਾ ਵਰਣਨ

ਕਰਦੀ ਹੈ। ਇਸ ਦਾ ਇਕੋ ਇਕ ਖਰੜਾ 2428 ਨੰ. ਤੇ ਸਿਖ ਰੈਂਫ੍ਰੈਂਸ ਲਾਇਬ੍ਰੇਰੀ ਵਿਚ ਸੁਰਖਿਅਤ ਹੈ।

ਫਾਰਸੀ ਸਾਹਿਤ ਵਿਚ ਹਾਤਮ ਦਾ ਨਾਮ ਸਖ਼ਾਵਤ ਜਾਂ ਉਦਾਰਤਾ ਲਈ ਉਸੇ ਤਰ੍ਹਾਂ ਪ੍ਰਸਿਧ ਹੈ ਜਿਸ ਤਰ੍ਹਾਂ ਭਾਰਤੀ ਕਥਾਵਾਂ ਵਿਚ ਬਿਕ੍ਰਮਾਜੀਤ ਜਾਂ ਕਰਣ ਦਾ ਨਾਂ ਲਿਆ ਜਾਂਦਾ ਹੈ। ਸੌਂਧਾ ਸਿੰਘ ਨੇ ਸਿਆਣਪ ਤੋਂ ਕੰਮ ਲੈ ਕੇ 'ਨਾਮ ਦਾਨ ਇਸਨਾਨ' ਦੇ ਸਿਧਾਂਤ ਦੀ ਚਰਚਾ ਕਰਦਿਆਂ ਪਹਿਲੇ ਦਾਨ ਬਾਰੇ ਚੰਗੀ ਭੂਮਿਕਾ ਬੰਨ੍ਹੀ ਹੈ ਤੇ ਤਾਂ ਫਿਰ ਹਾਤਮ ਦੀ ਕਥਾ ਸ਼ੁਰੂ ਕੀਤੀ ਹੈ। ਉਹ ਲਿਖਦਾ ਹੈ—

ਸਭ ਤੇ ਉਤਮ ਨਾਮੁ ਹਰਿ, ਤਾਂਕੇ ਪਾਛੇਂ ਦਾਨ
ਨਾਮ ਦਾਨ ਇਸਨਾਨ ਤੇ, ਹੋਵਤ ਹੈ ਕਲਿਆਨ ।੧।............

ਔਰ ਰਹਿ ਜਾਏਗਾ ਜਗਤ ਮਹਿਂ ਮਾਲ ਧਨ, ਦੀਆ ਹੀ ਜਾਇਗਾ ਸੰਗਿ ਤੇਰੇ
ਬਿਪ ਤੰਦੁਲ ਦੀਏ ਧਾਮ ਹਾਟਕ ਲੀਏ, ਬੇਦ ਸੋ ਦੇਖ ਇਹ ਵਾਕ ਮੇਰੇ
ਰਾਜ ਪਾਤਾਲ ਕਾ ਲੀਆ ਬਲਿ ਦਾਨ ਕਰਿ, ਤੀਨ ਹੀ ਦੇਵਤੇ ਭਏ ਚੇਰੇ
ਦਾਸ ਸੌਂਧਾ ਕਹੈ ਦਾਨ ਕਰੁ ਰੇ ਮਨਾ, ਫੇਰਿ ਨਹੀਂ ਆਵਣਾ ਏਤੁ ਡੇਰੇ ।੪।

ਜਬੈ ਲੋਂ ਖਫਣੋਂ ਨਗਨ ਹੈਂ ਹਾਥਿ ਇਹੁ ਤਬੈ ਲੋ ਵਸ ਹੈ ਦਾਨ ਤੇਰੇ
ਫੇਰਿ ਕਿਆ ਦੇਹਿਂ ਜਬ ਲੇਹ ਲਪੇਟ ਕਰਿ, ਸਰਬ ਲੇ ਜਾਹਿਂਗੇ ਦਰਬ ਤੇਰੇ
ਰਹੇ ਪਛਤਾਉ; ਕਛੁ ਨ ਕੀਆ ਦਾਨ ਮੈਂ, ਦੀਆ ਹੀ ਹੋਇ ਜੁ ਕਾਮ ਤੇਰੇ
ਹਾਇ ਕਿਉਂ ਸਮਝ ਨ ਪੜੀ ਇਸ ਵਕਤ ਕੀ,
ਜਾਊਂ ਕਰ ਕੂਚ ਤਜਿ ਮਾਲ ਡੇਰੇ ।੫।

ਜਪੀਏ ਹਰਿ ਕਾ ਨਾਮ ਦਾਨ ਨਿਤ ਕੀਜੀਏ
ਸਾਸਾਂ ਦੇ ਭਰਵਾਸੇ ਢਿੱਲ ਨ ਕੀਜੀਏ
ਸਾਸਾਂ ਦੀ ਕੀ ਆਸ ਪਛਾਣੇ ਬੁਲਬੁਲਾ
ਕਿਸ ਭਰਵਾਸੇ ਉਪਰ ਹਰਿ ਭੁਲਾਇ ।

ਜਬ ਲੌ ਨਰ ਕੇ ਸਾਸ, ਕਹਹਿੰ ਸਭ ਆਪਣਾ
ਠੱਗੀ ਚੋਰੀ ਕਰ ਕੇ ਲਿਆਵੇ ਧਨ ਘਣਾ
ਸਾਸ ਗਏ ਤੇ ਘਰ ਮਹਿੰ ਕੋਈ ਨ ਰਖਦਾ
ਜੀਂਵਦਿਆਂ ਦੀ ਯਾਰੀ ਸੈਂਧਾ ਆਖਦਾ ।

ਜਿਨ੍ਹਾਂ ਖਟਿ ਖਵਾਲੇ ਸੇਈ ਤਾਹਦੇ
ਪਸੂ ਪ੍ਰੇਤ ਪਛਾਣਿ ਪੰਜਾਲੀ ਲਾਂਹਦੇ
ਆਖਨਿ ਕਿਤੇ ਨ ਕੰਮ ਘਰੋਂ ਹੁਣ ਕੱਢੀਏ
ਭਾਵੇਂ ਖਾਵਣ ਕੀੜੇ, ਪਿੰਡਾ ਵੱਢੀਏ
ਹੁਣ ਇਹ ਮਿਟੀ ਹੋਇਆ, ਨਾਹੀ ਕੰਮ ਦਾ
ਢੋਰ ਨਹੀਂ ਮੁਲੁ ਲਈਏ, ਇਸਦੇ ਚੰਮ ਦਾ
ਢੋਰਾਂ ਜੇਹਾ ਭੀ ਨ ਕੋਈ ਜਾਣਦਾ
ਉਸ ਵੇਲੇ ਨ ਹੋਇ ਕਿਸੇ ਦੇ ਤਾਣ ਦਾ । [ਪੱਤਰਾ ੮

ਚੂੰਕਿ ਕਵੀ ਦੀਆ ਨਿਰੋਲ ਪੰਜਾਬੀ ਰਚਨਾਵਾਂ—ਵਾਰ, ਝਗੜਾ ਤੇ ਮਿਠੜੇ ਅਸੀਂ ਸਬੰਧਿਤ ਕਿਤਾਬਾਂ (ਪੰਜਾਬੀ ਵਾਰਾਂ ਤੇ ਪੰਜਾਬੀ ਝਗੜੇ) ਵਿਚ ਛਾਪ ਚੁਕੇ ਹਾਂ । ਇਥੇ ਕਵੀ ਦੇ ਧਾਰਮਿਕ ਕਾਵਿ ਦੀ ਵੰਨਗੀ ਦੇਣੀ ਉਚਿਤ ਸਮਝੀ ਹੈ ।

(੧) ਗੁਰ ਉਸਤਤਿ —

ਤੋਟਕ ਛੰਦ

ਤੂੰ ਮਛ ਕਛ ਬੈਰਾਹਿ ਤੁਹੀ । ਵਹ ਨਰ ਸਿੰਘ ਕਾ ਬਪੁ ਆਹਿ ਤੁਹੀ ।
ਤਬ ਬਾਵਨ ਜਗ ਕੇ ਮਾਹਿ ਤੁਹੀ । ਅਬ ਗੁਰੂਅਨ ਮੈ ਗੁਰੂ ਨਾਨਕ ਜੀ ।
ਤੈਂ ਪਰਸ ਰਾਮ ਕੀ ਦੇਹਿ ਧਰੀ,ਤੈ ਕਈ ਭਾਂਤ ਕੀ ਖੇਲ ਕਰੀ
ਛਤ੍ਰਾਇਣ ਕੀਨਾ ਆਪ ਹਰੀ, ਅਬ ਗੁਰੂਅਨ ਮੈਂ ਗੁਰੂ ਨਾਨਕ ਜੀ ।੨।
'ਤੂੰ ਰਾਮਚੰਦ ਕਾ ਰੂਪ ਭਇਆ, ਤਬ ਲਛਮਨ ਅਪਨੇ ਸੰਗਿ ਲਇਆ
ਰਿਪੁ ਮਾਰ ਭਰਥ ਕੋ ਰਾਜੁ ਦਇਆ, ਅਬ ਗੁਰੂਅਨ ਮੈਂ ਗੁਰੂ ਨਾਨਕ ਜੀ ।੩।

ਤੈਂ ਕ੍ਰਿਸਨ ਕਾਨ੍ਹ ਕਾ ਰੂਪ ਧਰਾ, ਸਭ ਗੋਪੀਅਨ ਸੇਤੀ ਖੇਲ ਕਰਾ
ਜਿਨਿ ਜਪਿਆ ਤਿਨਕਾ ਬੰਸ ਤਰਾ, ਅਬ ਗੁਰੂਅਨ ਮੈਂ ਗੁਰੂ ਨਾਨਕ ਜੀ।੪।

ਜਬ ਕਾਲੂ ਕੇ ਤੈਂ ਜਨਮ ਲੀਆ, ਸਭ ਜਗ ਕਾ ਆਇ ਉੱਧਾਰ ਕੀਆ
ਗੁਰੂ ਨਾਨਕ ਤੁਮਰਾ ਨਾਮ ਥੀਆ, ਤੂੰ ਗੁਰੂਅਨ ਮੈ ਗੁਰੂ ਨਾਨਕ ਜੀ।੫।

ਗੁਰੂ ਅੰਗਦ ਕੀ ਤੈਂ ਦੇਹਿ ਲਈ, ਜਗ ਮਹਿ ਉਧਾਰੇ ਪਤਿਤ ਕਈ
ਸਭ ਸਿਖਨ ਕੋ ਗੁਰ ਮੰਤ ਦਈ। ਤੂੰ ਗੁਰੂਅਨ ਮੈ ਗੁਰੂ ਨਾਨਕ ਜੀ।੬।

ਤੂੰ ਅਮਰਦਾਸ ਹੋਇ ਆਇਆ ਹੈਂ। ਤੂੰ ਸਗਲ ਜਗਤ ਮਨ ਭਾਇਆ ਹੈਂ।
ਤ੍ਰਿਲੋਕੀ ਮਧਿ ਧਿਆਇਆ ਹੈ। ਤੂੰ ਗੁਰੂਅਨ ਮੈਂ ਗੁਰੂ ਨਾਨਕ ਜੀ।੭।

ਤੂੰ ਰਾਮਦਾਸ ਕਾ ਰੂਪ ਹੂਆ। ਕੋ ਤੁਮਰੇ ਨਾਹਿ ਸਮਾਨ ਦੂਆ।
ਜਪਿ ਉਧਰਿਆ ਤੁਮਰੇ ਨਾਮ ਸੂਆ। ਤੂੰ ਗੁਰੂਅਨ ਮੈਂ ਗੁਰੂ ਨਾਨਕ ਜੀ।੮।

ਤੈਂ ਜੋਤੀ ਜੋਤਿ ਮਿਲਾਈ ਹੈ। ਗੁਰੂ ਅਰਜਨ ਦੇਹੀ ਪਾਈ ਹੈ।
ਤੈਂ ਸਗਲੀ ਸ੍ਰਿਸਟਿ ਤਰਾਈ ਹੈ। ਤੂੰ ਗੁਰੂਅਨ ਮੈ ਗੁਰੂ ਨਾਨਕ ਜੀ।੯।

ਜਬ ਹਰਿ ਗੋਬਿੰਦ ਕਾ ਰੂਪ ਲੀਆ। ਤਬ ਖੰਡੇ ਸੇਤੀ ਮੋਹੁ ਕੀਆ।
ਕੋ ਤੁਮਰੇ ਨਾਹਿ ਸਮਾਨ ਬੀਆ। ਤੂੰ ਗੁਰੂਅਨ ਮੈਂ ਗੁਰੂ ਨਾਨਕ ਹੀ।੧੦।

ਤੂੰ ਗੁਰੂ ਹਰਿਰਾਇ ਬੁਲਾਈਦਾ। ਜਗ ਤੁਮਰੋ ਨਾਮੁ ਧਿਆਈਦਾ।
ਜੋ ਮੰਗੀਦਾ ਸੋ ਪਾਈਦਾ। ਤੂੰ ਗੁਰੂਅਨ ਮੈਂ ਗੁਰੂ ਨਾਨਕ ਜੀ।੧੧।

ਤੁਝ ਕਹਤੇ ਹੈਂ ਹਰਿ ਕ੍ਰਿਸ਼ਨ ਜਬੈ। ਫਲ ਪਾਵਤ ਹੈ ਵਾਹਿ ਲੋਕੁ ਤਬੈ।
ਫਿਰਿ ਦੁਖ ਨ ਤਿਨ ਕੋ ਹੋਤ ਕਬੈ। ਤੂੰ ਗੁਰੂਅਨ ਮੈ ਗੁਰੂ ਨਾਨਕ ਜੀ।੧੨।

ਜੋ ਤੇਗ ਬਹਾਦਰ ਕਹਤੇ ਹੈਂ। ਸੋ ਸਦਾ ਸੁਖੀ ਜਗ ਰਹਤੇ ਹੈਂ।
ਵਹਿ ਉਤਮ ਪਦਵੀ ਲਹਤੇ ਹੈਂ। ਤੂੰ ਗੁਰੂਅਨ ਮੈਂ ਗੁਰੂ ਨਾਨਕ ਜੀ।੧੩।

ਤੈਂ ਗੋਬਿੰਦ ਸਿੰਘ ਕਹਾਇਆ ਹੈ। ਜਗੁ ਸਾਰਾ ਪਕੜਿ ਝੁਕਾਇਆ ਹੈ।
ਦੋ ਜੁਗ ਮਹਿੰ ਤੁਮਰਾ ਸਾਇਆ ਹੈ। ਤੂੰ ਗੁਰੂਅਨ ਮੈ ਗੁਰੂ ਨਾਨਕ ਜੀ।੧੪।

ਤੈਂ ਬੋਧ ਰੂਪ ਹੋਇ ਦੇਹ ਧਰੀ। ਅਬ ਸਗਲ ਜਗਤ ਕੀ ਬੁਧਿ ਹਰੀ।
ਕੋ ਵਿਰਲੇ ਜਪਿਆ ਨਾਮੁ ਹਰੀ। ਤੂੰ ਗੁਰੂਅਨ ਮੈਂ ਗੁਰੂ ਨਾਨਕ ਜੀ।੧੫।

ਜਬੁ ਨਿਹਕਲੰਕ ਹੋਇ ਆਵਹਿੰਗਾ। ਜਗ ਸੂਧੇ ਮਾਰਗ ਪਾਵਹਿੰਗਾ।
ਤਬ ਹਰਿਕਾ ਜਾਪ ਜਪਾਂਵਹਿਗਾ। ਅਬ ਗੁਰੂਅਨ ਮੈਂ ਗੁਰੂ ਨਾਨਕ ਜੀ।੧੬।

ਇਹ ਕੀਰਤ ਅਪਨੀ ਕਾਨ ਧਰੋ। ਕਵਿ ਸੈਂਧੇ ਕੇ ਸਭ ਦੂਖ ਹਰੋ।
ਦੁਹ ਜਗ ਮਹਿ ਆਇ ਸਹਾਇ ਕਰੋ। ਹੇ ਗੁਰੂਅਨ ਕੇ ਗੁਰੂ ਨਾਨਕ ਜੀ।੧੭।

ਚੌਪਈ—ਗੁਰੂ ਨਾਨਕ ਜਬ ਕਿਰਪਾ ਕੀਨੀ। ਗੁਰਿਆਈ ਅੰਗਦ ਕੋ ਦੀਨੀ।
ਅਮਰਦਾਸ ਬਹੁ ਟਹਲ ਕਮਾਈ। ਗੁਰੂ ਅੰਗਦ ਤੇ ਪਦਵੀ ਪਾਈ।੧੮।

ਤਿਨ ਤੇ ਰਾਮਦਾਸ ਗੁਰੁ ਭਏ। ਵਸਤੁ ਪੁਰਾਤਨ ਬਸਤ੍ਰ ਨਏ।
ਰਾਮਦਾਸ ਗੁਰੁ ਪੁਰੀ ਬਨਾਈ। ਮਘਵਾ ਕੇ ਪੁਰਿ ਤੇ ਅਧਕਾਈ।੧੯।

ਦੋਹਰਾ—ਗੁਰ ਅਰਜਨ ਤਿਨ ਸੋ ਭਇਆ ਕੀਨਾ ਜਿਨ ਉਪਕਾਰ।
ਤੀਰਥ ਅਵਰ ਗ੍ਰਿਥ ਜੀ, ਦੋਨੋ ਕੀਏ ਤਯਾਰ।੨੦।

ਅਥ ਤੀਰਥ ਉਸਤਤਿ— ਸ੍ਵੈਯਾ

ਬੀਤ ਰਹੇ ਸੁਖ ਸੋ ਜਗੁ ਤੀਨ ਅਚਾਨਕ ਜੁਗ ਭੈਆਨਕ ਆਇਓ।
ਤਾਲ ਅਨੂਪ ਸੁਧਾ ਸਰ ਕੋ ਗੁਰ ਔਖਧ ਰੋਗ ਕੇ ਕਾਜ ਬਨਾਇਓ।
ਨੈਨ ਸਹੰਸ੍ਰ ਭਏ ਭਗ ਤੇ ਮਘਵਾ ਨਿਜ ਨ੍ਹਾਇ ਸਰਾਪੁ ਮਿਟਾਇਓ।
ਤਾਪ ਮਿਟੇ ਤਿਨ ਕੇ ਤਬ ਤੀਨਹੀਂ, ਆਇ ਸੁਧਾਸਰ ਮੈਂ ਜੋਊ ਨ੍ਹਾਇਓ।੨੧।

ਦੋਹਰਾ—ਤੀਰਥ ਅਵਰ ਅਨੇਕ ਅਹਿ ਯਾਂਕੇ ਸਮ ਨਹੀਂ ਕੋਇ।
ਜੋ ਨ੍ਹਾਵੈ ਇਸ ਤਾਲ ਮਹਿ ਅਧਿਕ ਪੁੰਨ ਤਿਸੁ ਹੋਇ।੨੨।
ਧੰਨਿ ਧੰਨਿ ਅਰਜਨ ਗੁਰੂ ਜਿਨਿ ਕੀਨਾ ਉਪਕਾਰ।
ਅਧਮਨ ਕੇ ਤਾਰਨ ਨਮਿਤ ਕੀਨਾ ਤਾਲ ਤਯਾਰੁ।੨੩।

ਸ੍ਵੈਯਾ—ਧੰਨ ਉਦਾਰ ਕਹੋ ਗੁਰਕੋ ਜਿਨ ਨਾਮ ਕਾ ਖੋਲ੍ਹਿ ਦਿਖਾਇਆ ਖਜ਼ਾਨਾ।
ਰਾਗ ਹੀ ਰਾਗ ਮੈਂ ਸ਼ਬਦ ਮਿਲਾਇ ਗ੍ਰੰਥ ਬਨਾਇਆ ਸੁਮੇਰ ਸਮਾਨਾ।

ਦੇਖ ਸੁਮੇਰ ਤੇ ਹੇ ਮਨ ਲੇਵਤ ਧਾਵਤ ਪਾਥਰ ਕੋ ਅਗਿਆਨਾ ।
ਰੇ ਮਨ ਮੂੜ ਨ ਸੂਝਤ ਤੋਹਿ ਕੋ ਖਾਇ ਕੇ ਭੰਗ ਭਇਆ ਹੈ ਦਿਵਾਨਾ ।੨੪।
ਦੋਹਰਾ—ਤਿਨ ਸਿਉਂ ਜਨਮਿਓ ਹਰਿ ਗੋਵਿੰਦ ਗੁਰ ਹਰਿਰਾਇ ਪਛਾਨ ।
ਜਗ ਮਹਿ ਗੁਰੂ ਨ ਦੂਸਰਾ ਸ੍ਰੀ ਹਰਿ ਕ੍ਰਿਸਨ ਸਮਾਨ ।੨੫।
ਤੇਗ ਬਹਾਦਰ ਸਮ ਗੁਰੂ ਬੀਆ ਨਹਿ ਸੰਸਾਰ ।
ਤਿਨ ਸੋ ਗੁਰ ਗੋਬਿੰਦ ਸਿੰਘ ਭਏ ਰੂਪ ਕਰਤਾਰ ।੨੬।
ਸ੍ਵੈਯਾ—ਪੀਰਨ ਸੋ ਜਿਨਿ ਪੀਰੀ ਹਰੀ ਅਰ ਗੁਰੂਅਨ ਤੇ ਹਿਰ ਲੀਨੀ ਗੁਰਾਈ ।
ਸ਼ਾਹਨ ਸੋ ਪਾਤਸ਼ਾਹੀ ਹਰੀ ਅਰੁ ਮੀਰਨ ਕੀ ਜਿਨ ਮੀਰੀ ਗਵਾਈ
ਚਾਰੋ ਈ ਬਰਨ ਮਿਲਾਇ ਦੀਏ ਜਗ ਕਾਹੂ ਮੋ ਨਾਹਿ ਰਹੀ ਬਿਸਨਾਈ ।
ਐਸੇ ਸਰੂਪ ਮੈਂ ਗੋਬਿੰਦ ਸਿੰਘ ਅਕਾਲ ਅਕਾਲ ਕੀ ਬਾਣੀ ਜਪਾਈ ।੨੭।
ਸ੍ਵੈਯਾ—ਸੋਂਹਤ ਹੈ ਕਲਗੀ ਤਹਿ ਸੀਸ ਪੈ ਹੀਰਨ ਕੀ ਜੜਤੀ ਸੁ ਜ਼ੜਾਈ ।
ਸੁਰਪਤ ਕੀ ਕਲਗੀ ਤੇ ਹੈ ਸੁੰਦਰ ਚੰਦ ਅਉ ਸੂਰ ਤੇ ਜੋਤਿ ਸਵਾਈ ।
ਮੋਹਨ ਮਾਲਾ ਬਿਰਾਜਤ ਕੰਠ ਮੈਂ ਸ਼ਯਾਮ ਕੋ ਜਿਉਂ ਬਨਮਾਲ ਸੁਹਾਈ ।
ਐਸੇ ਸਰੂਪ ਮੈ ਗੋਬਿੰਦ ਸਿੰਘ ਅਕਾਲ ਅਕਾਲ ਕੀ ਬਾਣੀ ਜਪਾਈ ।੨੮।
ਦੋਹਰਾ—ਪਰਗਟ ਕੀਨਾ ਖਾਲਸਾ ਗੋਬਿੰਦ ਸਿੰਘ ਬਨਾਇ ।
ਗੁਰਿਆਈ ਤਿਨ ਕੋ ਦਈ ਉਪਮਾ ਕਹੀ ਨ ਜਾਇ ।੨੯।
ਪਰੈ ਭੀਰ ਜਬ ਪੰਥ ਕੋ ਮੈਂ ਆਂਊਂ ਤਤਕਾਲ
ਅਹਿਨਿਸਿ ਹਮਰੇ ਪੰਥ ਕਾ ਰੱਛਕ ਆਪ ਅਕਾਲ ।੩੦।
ਦੋਹਰਾ—ਸੰਮਤੁ ਦਸ ਅਰੁ ਅਸਟਸਤ ਅਵਰ ਤ੍ਰਿਹਤਰ ਮੇਲ
ਮਾਰਹਿੰਗੇ ਕੰਧਾਰ ਤਬ ਕਰਹਿ ਸਿੰਘ ਬਹੁ ਕੇਲਿ ।੩੧।
ਸ੍ਵੈਯਾ—ਵਾਚਕ ਹੋਇ ਪ੍ਰਬੀਨ ਜੋਊ ਨਰ ਨੀਚ ਕੇ ਵਾਕ ਪੈ ਸੰਕ ਨ ਮਾਨੈ
ਮਾਲਨਿ ਨੀਚ ਜੁ ਫੂਲ ਚਢਾਵਤ ਲੇਤ ਹੀ ਭੂਪਤਿ ਪੀਸ ਪੈ ਆਨੈ
ਮਾਲਨਿ ਕੇ ਕਰ ਹੈਂ ਅਪਵੀਤ ਪੈ ਫ਼ੂਲ ਕੋ ਕੋ ਅਪਵੀਤ ਬਖਾਨੈ
ਉਸਤਤਿ ਹੈ ਗੁਰੂ ਫੂਲ ਸਮਾਨ ਪੜ੍ਹੈ ਨਰ ਊਚ ਸੁ ਊਚ ਹੀ ਜਾਨੈ ।੩੨।
ਉਸਤਤਿ ਸੰਪੂਰਨੰ । ੧ ।

## (੨) ਉਸਤਤਿ ਸ੍ਰੀ ਅੰਮ੍ਰਿਤਸਰ ਜੀ ਕੀ

ਤੀਨ ਲੋਕ ਮਹਿੰ ਤਾਲ ਨਾ ਐਸਾ, ਜੈਸਾ ਹੈ ਸ੍ਰੀ ਅੰਮ੍ਰਿਤਸਰ।
ਤਾਲ ਮਧ ਹਰਿਮੰਦਰ ਨੀਕਾ, ਮਾਨੋ ਸ੍ਰੀ ਰਾਮ ਕਾ ਘਰ।
ਮੋਤੀ ਚੂਨੀ ਹੀਰਾ ਪੰਨਾ, ਉਸ ਵਿਚ ਲਗੀ ਹੈ ਬਹੁ ਜ਼ਰ।
ਅਨਿਕ ਸਿਆਣੇ ਥਕ ਥਕ ਹਾਰੇ, ਕੋਈ ਨਾ ਸਕਿਆ ਲੇਖਾ ਕਰ।
ਅਠਸਠ ਤੀਰਥ ਤਾਂਕੀ ਸਰਨੀ, ਅਵਰ ਨ ਦੂਜਾ ਤਿਹ ਸਮਸਰ।
ਜੋ ਨ੍ਹਾਵੈ ਸੌਦੀ ਫਲ ਪਾਵੈ, ਬਹੁੜ ਨਾ ਵਿਆਪੈ ਜਮ ਕਾ ਡਰ।
ਸਭੇ ਆਸਾਂ ਪੂਰੀਆਂ ਹੋਵਣ. ਜੋ ਵੀ ਆਸ ਰਿਦੇ ਮਹਿ ਧਰ।
ਜੋ ਜੋ ਇਛਾ ਮਨ ਮਹਿ ਧਾਰੈ, ਸੋਈ ਤਹਾਂ ਤੇ ਪਾਵੈ ਨਰ।
ਜੇਹੀ ਮਨਸਾ ਕਰ ਕੋਈ ਨ੍ਹਾਵੈ, ਤੇਹਾ ਹੀ ਫਲ ਦੇਵੈ ਹਰਿ।
ਤ੍ਰਿਆ ਨ੍ਹਾਇ ਸਰੀਰ ਤਿਆਗੈ, ਬਹੁਰ ਕਲੇਵਰ ਪਾਵੈ ਨਰ।
ਬਾਂਝ ਤੀਆ ਨ੍ਹਾਵੈ ਸੁਤ ਪਾਵੈ, ਜੀਵਤ ਰਹੈ ਨ ਜਾਵੈ ਮਰ।
ਨਿਸਚਾ ਕਰ ਸੂਰਮਾ ਨ੍ਹਾਵੈ, ਰਣ ਵਿਚ ਕਬਹੂੰ ਨ ਲਾਗੈ ਸਰ।
ਕਾਗ ਭਸੁੰਡ ਸੀ ਮਜਨ ਕੀਆ, ਹੋਇ ਗਿਆ ਹੈ ਉਹ ਅਮਰ।
ਜਬ ਤਕ ਧਰਤਿ ਅਕਾਸ਼ ਰਹੇਗਾ, ਤਬ ਲਗ ਉਹ ਨ ਜਾਵੈ ਮਰ।
ਸਿਧ ਸਾਧੂ ਨ੍ਹਾਵੈ ਕੋ ਯਾ ਮੈ, ਜਗ ਦੁਤਰ ਇਹੁ ਜਾਵੈ ਤਰ।
ਹੋਇ ਤੁਰੰਗ ਜਗਤ ਨੂੰ ਦਰਸੇ, ਅਚਨਚੇਤ ਜੇ ਨ੍ਹਾਵੈ ਖਰ।੧।
ਧੰਨ ਧੰਨ ਹਰਿਮੰਦਰ ਨੀਕਾ, ਚਾਂਦੀ ਕੇ ਤਖਤੇ ਕਾ ਦਰ।
ਮੰਦਭਾਗ ਜੇ ਨ੍ਹਾਵੈ ਕੋਈ, ਲਿਖਿਆ ਲੇਖ ਜਾਇ ਤਿਸ ਟਰ।
ਕੰਤ ਅਰਥ ਕਾਮਣਿ ਜੋ ਨ੍ਹਾਵੈ, ਮਿਲੇ ਕੰਤ ਤਿਸ ਸੁੰਦਰ ਵਰ।
ਆਨ ਕੰਗਾਲ ਨ੍ਹਾਵੈ ਜੇ ਕੋਈ, ਜਾਇ ਓਸ ਦਾ ਪੱਲਾ ਭਰ।
ਖਾਵੈ ਖਰਚੇ ਤੋਟ ਨਾ ਆਵੈ, ਧਨ ਬੇਓੜਕ ਆਵੈ ਘਰ।
ਭੂਪਤਿ ਨ੍ਹਾਵੈ ਇਹੁ ਫਲ ਪਾਵੈ, ਮਾਲ ਹੋ ਜਾਵਣ ਤਿਸ ਦੇ ਘਰ।
ਤਿੰਨ ਲੋਕ ਦਾ ਰਾਜ ਪਾਇ ਕੈ, ਚਿੰਤਾ ਤਿਆਗੈ ਰਹੈ ਨ ਡਰ।
ਰਿਧਿ ਸਿਧਿ ਦੁਆਰੇ ਰਹੈ ਖਲੋਤੀ, ਛਡ ਕੇ ਜਾਇ ਨ ਉਸ ਦਾ ਦਰ।

ਚਾਰ ਭਾਂਤਿ ਦੀ ਮੁਕਤਿ ਕਰਾਵੈ, ਜੰਮਣ ਮਰਨ ਦਾ ਰਹੈ ਨ ਡਰ ।
ਕਹਿ ਸੌਂਧਾ ਤੂੰ ਬਾਰ ਬਾਰ ਕਰੁ; 'ਮੈਂ ਕਦੇ ਨਾ ਛੋੜਾਂ ਐਸਾ ਦਰ ।'
ਜੋਗ ਭੋਗ ਦਾ ਸਦਨ ਕੀਆ ਹਰਿ, ਵਾਹੁ ਵਾਹੁ ਸ੍ਰੀ ਅੰਮ੍ਰਿਤਸਰ ।੨।

ਪਤਿਤ ਉਧਾਰਨ ਕਾਰਨ ਜਗ ਮਹਿੰ, ਗੁਰ ਅਰਜਨ ਇਹ ਤਾਲ ਲਵਾਇਆ।
ਸਤਿਜੁਗ ਕਾ ਛਪਿਆ ਇਹ ਤੀਰਥ, ਕਲਿਜੁਗ ਮਹਿੰ ਪ੍ਰਗਟ ਕਰਵਾਇਆ ।
ਨਾ ਤਦ ਗੰਗ ਜਮਨ ਕੁਲਖੇਤ੍ਰ, ਜਬ ਕਾ ਇਹ ਤੀਰਥ ਜਗ ਆਇਆ ।
ਕਾਂਸੀ ਗਇਆ ਕਿਦਾਰ ਨ ਦੂਸਰ, ਯਾ ਸਮਾਨ ਸੁਰ ਕੇ ਮਨ ਭਾਇਆ ।
ਅਠਸਠ ਤੀਰਥ ਦੂਰ ਜਾਵਸਿੰਗੇ, ਮੇਲਾ ਈਹਾਂ ਹੋਇ ਸਬਾਇਆ ।
ਚਹੁੰ ਕੂੰਟਾਂ ਕੇ ਨਰ ਅਰ ਨਾਰੀ, ਟਿਕੈ ਨਹੀਂ ਤਬ ਪੈਰ ਟਿਕਾਇਆ ।
ਜਨਮ ਜਨਮ ਕੀ ਮੈਲ ਉਤਾਰੀ, ਏਕ ਬਾਰ ਜੋ ਯਾ ਮਹਿੰ ਨ੍ਹਾਇਆ ।
ਏਕ ਜੀਅ ਕੀ ਕਉਨ ਕਹੈ ਕਵਿ, ਤਿਨ ਤੋਂ ਸਕਲ ਕੁਟੰਬ ਤਰਾਇਆ ।
ਪਸ਼ੂ ਨ੍ਹਾਇ ਮਾਨੁਖ ਤਨ ਲੇਵੈ, ਮਾਨਸ ਨ੍ਹਾਇ ਸੁਰਤਨ ਤਿਨ ਪਾਇਆ ।
ਜੋ ਨਰ ਨ੍ਹਾਇ ਸਰੀਰ ਤਿਆਗੇ, ਬਹੁਰ ਨ ਜਨਮ ਮਰਨ ਮੈਂ ਆਇਆ ।
ਜਬ ਤੇ ਤੁਰਕਨ ਕਰੀ ਬੇਅਦਬੀ, ਅਪਨੇ ਮੁਖ ਪਰ ਦਾਗ ਲਗਾਇਆ ।
ਦੇਖ ਲੇਹੁ ਸਭ ਹੀ ਮਨ ਅਪਨੇ, ਤਬ ਤੇ ਤਿਨ ਕਾ ਤੇਜ ਘਟਾਇਆ ।
ਜਿਨਿ ਤੀਰਥ ਕਾ ਭਾਉ ਨ ਕੀਆ, ਤਿਹ ਨਰ ਅਪਨਾ ਕੀਤਾ ਪਾਇਆ ।
ਦੋਇ ਮਾਨਸ 'ਮੰਨੂੰ' ਅਰ 'ਦੀਨਾ', ਤਿਨ ਕਾ ਦੇਖਹੁ ਮੂਲ ਗਵਾਇਆ ।
ਜਬ ਕੇ ਯਾ ਮਹਿੰ ਨ੍ਹਾਵਣ ਲਾਗੇ, ਭਇਆ ਖਾਲਸੇ ਕਾ ਰਾਜ ਸਵਾਇਆ ।
ਦੋਇ ਬ੍ਰਿਖ ਜਿਉਂ ਖੇਤੀ ਕਰਤੋਂ, ਤਿਨ ਕੋ ਅਧਿਕ ਦਈ ਅਬ ਮਾਇਆ ।
ਕਈ ਹਸਤਿ ਤੁਰੰਗ ਦੀਏ ਹਰਿ, ਅਵਰਿ ਦੁਆਰ ਤਿਹ ਹਸਤਿ ਝੁਲਾਇਆ ।
ਐਸਾ ਦੁਆਰ ਨ ਛੋਡਹੁ ਕਬਹੂੰ, ਕਵਿ ਸੌਂਧੇ ਇਹ ਭਾਖ ਸੁਣਾਇਆ ।
ਵਾਹੁ ਵਾਹੁ ਇਹੁ ਤੀਰਥ ਨੀਕਾ, ਜਾ ਮਹਿੰ ਨ੍ਹਾਇ ਮੁਕਤਿ ਫਲ ਪਾਇਆ ।੩।
ਤੀਰਥ ਸਰਬ ਜਬੈ ਛਪ ਜਾਵਹਿੰ, ਸਗਲ ਸ੍ਰਿਸਟਿ ਤਬ ਆਵੈਗੋ ।
ਮੇਲਾ ਹੋਸੀ ਧੂਮ ਧਾਮ ਕਾ, ਸੁਰ ਨਰ ਸਭ ਮਿਲ ਨ੍ਹਾਵੈਗੋ ।
ਦੇਵੀ ਦੇਵ ਸਿਧ ਅਰ ਸਾਧਕ, ਨਰ ਨਾਰੀ ਜਸ ਗਾਵੈਗੋ ।

ਔਰ ਮਜ਼ੁਬ ਕੋਉ ਰਹਿਨ ਨਾ ਪਾਵੈ, ਏਕ ਬਰਨ ਹੋਇ ਜਾਵੈਗੋ ।
ਛਤ੍ਰੀ ਬਿਪ੍ਰ ਵੈਸ਼ ਅਰ ਸੂਦਰ, ਨਾਮ ਅਕਾਲ ਧਿਆਵੈਗੋ ।
ਰਾਜ ਖਾਲਸੇ ਕਾ ਤਬ ਹੋਸੀ, ਦੂਜਾ ਕੋਈ ਨ ਰਹਾਵੈਗੋ ।
ਰੂਮ ਸਾਮ ਔ ਅਰਬ ਅਜ਼ਬ ਲੌਂ, ਸਭ ਹੀ ਸੀਸ ਨਿਵਾਵੈਗੋ ।
ਉਤਰ ਦਖਣ ਪੂਰਬ ਪੱਛਮ, ਆਕੀ ਕੋਇ ਨ ਰਹਾਵੈਗੋ ।
ਸੰਭਲ ਨਗਰੀ ਸੇ ਪ੍ਰਗਟ ਹੋਇ, ਨਿਹਕਲੰਕਿ ਤਬ ਆਵੈਗੋ ।
ਸ੍ਰੀ ਅੰਮ੍ਰਿਤਸਰ ਮਜਨ ਕਰਕੇ, ਹਰਿਮੰਦਰ ਬੈਠ ਸੁਹਾਵੈਗੋ ।
ਸਗਲ ਖਾਲਸਾ ਤਾਂਕੇ ਪਗ ਪਰ, ਅਪਨਾ ਸੀਸ ਝੁਕਾਵੈਗੋ ।
ਹਰਿ ਜੀਉ ਅਪਨੇ ਮੁਖ ਸੋਂ ਤਾਂਕੋਂ, ਸੂਧੇ ਮਾਰਗ ਪਾਵੈਗੋ ।
ਅਗੇ ਅਪਨੇ ਬੁੰਗੇ ਬੁੰਗੇ, ਬੈਠ ਰਾਮ ਗੁਨ ਗਾਵੈਗੋ ।
ਤਬੈ ਸੁਨਹਿਰੀ ਥੀਸਨ ਬੁੰਗੇ, ਸੁਰਪਤਿ ਦੇਖ ਰਿਸਾਵੈਗੋ ।
ਸੁਰਪੁਰਿ ਤੇ ਇਹ ਪੁਰੀ ਅਧਿਕ ਭਈ, ਇਹ ਮੁਖ ਬੈਨ ਅਲਾਵੈਗੋ ।
ਗੁਰੂ ਰਾਮਦਾਸ ਕਾ ਸ਼ਹਿਰ ਅਜਾਇਬ, ਨਰ ਨਾਰੀ ਸੁਖ ਪਾਵੈਗੋ ।੪।
ਦਗਰ ਬਗਰ ਬਾਜ਼ਾਰ ਔ ਬੀਥੀ, ਕਈ ਜੋਜਨ ਹੋਇ ਜਾਵੈਗੋ ।
ਜੋ ਜੋ ਨਗਰੀ ਨਿਕਟ ਬਸਤਿ ਹੈ, ਬੀਚ ਬਾਜ਼ਾਰਨ ਆਵੈਗੋ ।
ਪ੍ਰਗਟ ਮਾਇਆ ਸਭ ਹੀ ਥੀਸੀ, ਗੁਪਤੀ ਰਹਿਣ ਨ ਪਾਵੈਗੋ ।
ਤਾਂ ਦਿਨ ਜਾਚਕ ਰਹੈ ਨ ਕੋਈ, ਨਿਜ ਘਰ ਸੋਂ ਸਭ ਖਾਵੈਗੋ ।
ਆਪੋ ਆਪਸ ਮਹਿ ਸਭ ਸੁਖੀਏ, ਕੋਈ ਨ ਕਿਸੈ ਦੁਖਾਵੈਗੋ ।
ਅਪਨੀ ਸੇਜ ਰਮੈ ਨਰ ਨਾਰੀ, ਪਰ ਕੀ ਕੋਇ ਨ ਜਾਵੈਗੋ ।
ਮਹਾਂ ਅੰਧੇਰ ਘੋਰ ਕਲਿਜੁਗ ਮਹਿੰ, ਸਤਿਜੁਗ ਹਰਿ ਵਰਤਾਵੈਗੋ ।
ਚੂਕ ਭਈ ਲੇਖਕ ਮਹਿੰ, ਜਹਿੰ ਤਹਿੰ, ਤਹਿੰ, ਸੁਜਾਨ ਲਿਖ ਪਾਵੈਗੋ ।
ਅਲਪ ਬੁਧਿ ਸੋ ਤੁਛ ਬਖਾਨੀ, ਹਰਿ ਜਨ ਦਾਇਆ ਉਪਾਵੈਗੋ ।
ਕਹਿ ਸੌਂਧਾ ਜੋ ਨਰ ਬੁਧਿਵੰਤਾ, ਤਿਸ ਮਮ ਬਚਨ ਹਿਤਾਵੈਗੋ ।
ਸਾਕਤ ਕਉ ਪ੍ਰਤੀਤ ਨ ਆਵੈ, ਤਾਂਕੇ ਮਨ ਨਹੀਂ ਭਾਵੈਗੋ ।
ਵਾਹੁ ਵਾਹੁ ਹਰਿਮੰਦਰ ਨੀਕਾ, ਜਾਂ ਮਹਿ ਹਰਿ ਜੀ ਆਵੈਗੋ ।੫।

---

# ਜੈਨ ਕਵੀ ਰੂਪਚੰਦ

ਇਹ 'ਸੀਹ ਚਲੋਂ ਛੰਦ' ਜੈਨੀ ਵਿਦਵਾਨ ਸ੍ਰੀ ਰੂਪ ਚੰਦ ਦਾ ਲਿਖਿਆ ਹੋਇਆ ਹੈ ਜਿਸ ਵਿਚ ਖਰਤਰ ਗੱਛ ਦੇ ਅਚਾਰਯ ਜਿਨ ਭਗਤ ਸੂਰੀ ਦੀ ਮਹਿਮਾ ਗਾਈ ਗਈ ਹੈ। ਰੂਪ ਚੰਦ ਦਾ ਸਮਾ ਅਠਾਰਵੀਂ ਸਦੀ ਹੈ, ਇਹ ਜੈਨ ਸਾਧੂ ਸਿੰਧ ਤੇ ਪੰਜਾਬ ਵਲ ਕਾਫੀ ਅਰਸਾ ਘੁੰਮਦੇ ਰਹੇ, ਇਨ੍ਹਾਂ ਸੰਸਕ੍ਰਿਤ, ਹਿੰਦੀ ਤੇ ਰਾਜਸਥਾਨੀ ਵਿਚ ਕਈ ਚੀਜ਼ਾਂ ਲਿਖੀਆਂ ਹਨ। ਸੰਸਕ੍ਰਿਤ ਵਿਚ ਗੌਤਮੀਯ ਕਾਵਯ ਤੇ ਹਿੰਦੀ ਵਿਚ 'ਜਿਨ ਸਿਖ ਸੂਰੀ ਦਯਾਵੰਤ ਮਜਲਸ' ਭਾਵੇਂ ਗੱਦ ਗ੍ਰੰਥ ਹੈ ਪਰ ਇਸਦਾ ਸੁਆਦ ਕਵਿਤਾ ਵਰਗਾ ਮੰਨਿਆ ਗਿਆ ਹੈ।

ਜੈਨ ਮਤ ਵਿਚ ਜੈਨੀ ਮਹਾਤਮਾਵਾਂ ਦਾ ਬੜਾ ਮਾਣ ਸਤਿਕਾਰ ਹੈ। ਜਿਨ ਪ੍ਰਭੂ ਸੂਰੀ ਚੌਂਧਵੀ ਸਦੀ ਦੇ ਜੈਨ ਮਹਾਂ ਪੁਰਸ਼ ਸਨ ਜਿਨ੍ਹਾਂ ਦਾ ਤੁਗਲਕ ਬਾਦਸ਼ਾਹ ਮੁਹੰਮਦ ਸ਼ਾਹ ਬਹੁਤ ਆਦਰ ਕਰਦਾ ਸੀ। ਇਸੇ ਤਰ੍ਹਾਂ ਅਕਬਰ ਦੇ ਦਰਬਾਰ ਵਿਚ ਹੀਰ ਵਿਜਯ ਸੂਰੀ ਤੇ ਆਚਾਰਯ ਜਿਨ ਚੰਦ੍ਰ ਸੂਰੀ ਨੂੰ ਬਹੁਤ ਮਾਣ ਪ੍ਰਾਪਤ ਸੀ। ਜਿਨ ਚੰਦ੍ਰ ਸੂਰੀ ਦੇ ਆਖਣ ਤੇ ਹੀ ਅਕਬਰ ਨੇ ਰਾਜ ਭਰ ਵਿਚ ਬਾਰਾਂ ਦਿਨ ਲਈ ਜੀਵ ਹਿੰਸਾ ਨ ਕਰਨ ਦਾ ਫੁਰਮਾਨ ਜਾਰੀ ਕੀਤਾ ਸੀ ਤੇ ਖੰਭਾਤ ਦੇ ਸਾਗਰ ਵਿਚ ਸਾਲ ਭਰ ਲਈ ਕੋਈ ਮੱਛੀ ਨਹੀਂ ਸੀ ਫੜ ਸਕਦਾ। ਇਨ੍ਹਾਂ ਨੂੰ ਅਕਬਰ ਦਰਬਾਰ ਵਲੋਂ 'ਯੁਗ ਪਰਧਾਨ' ਦਾ ਖਿਤਾਬ ਦਿਤਾ ਗਿਆ। ਇਸ ਘਟਨਾ ਤੋਂ ਪ੍ਰਭਾਵਿਤ ਹੋ ਕੇ ਬੀਕਾਨੇਰ ਦੇ ਵਜ਼ੀਰ ਕਰਮ ਚੰਦ ਨੇ ੯ ਹਾਥੀ, ੯ ਪਿੰਡ, ੫੦੦ ਘੋੜੇ ਤੇ ਕੁਲ ਮਿਲਾ ਕੇ ਸਵਾ ਕਰੋੜ ਦਾ ਦਾਨ ਦਿਤਾ ਸੀ।ਕਿਤੇ ਜਹਾਂਗੀਰ ਨੇ ਗੁੱਸੇ ਵਿਚ ਆ ਕੇ ਸਾਰੇ ਜੈਨ ਸਾਧੂਆਂ ਨੂੰ ਦੇਸ ਨਿਕਾਲਾ ਦੇਣ ਦਾ ਹੁਕਮ ਦੇ ਦਿਤਾ

ਪਰ ਇਹ ਜਿਨ ਚੰਦ੍ਰ ਸੂਰੀ ਦੀ ਹੀ ਸ਼ਖਸੀਅਤ ਸੀ ਜਿਸ ਇਸ ਹੁਕਮ ਨੂੰ 1611 ਈ. ਵਿਚ ਰੱਦ ਕਰਵਾ ਦਿਤਾ ਸੀ।

ਸਾਡਾ ਇਸ ਵੇਰਵੇ ਤੋਂ ਭਾਵ ਇਤਨਾ ਹੀ ਹੈ ਕਿ ਕਈ ਜੈਨੀ ਸਾਧੂ ਬਹੁਤ ਪ੍ਰਭਾਵਸ਼ਾਲੀ ਹੋਏ ਹਨ। ਜਿਨ ਭਗਤ ਸੂਰੀ ਵੀ ਚੰਗੇ ਮਹਾਤਮਾ ਸਨ, ਇਨ੍ਹਾਂ ਜਿਨ ਸੁਖ ਸੂਰੀ ਤੋਂ ਦੀਖਿਆ ਲੀਤੀ ਤੇ ਸਾਧਨਾ ਕਰਕੇ ਅੱਛਾ ਨਾਮ ਪਾਇਆ। ਕਵੀ ਰੂਪ ਚੰਦ ਇਨ੍ਹਾਂ ਦਾ ਸ਼ਰਧਾਲੂ ਜੈਨ ਜਤੀ ਸੀ। ਇਸ ਨੇ ਪੰਜਾਬੀ ਵਿਚ ਆਪ ਦੀ ਉਸਤਤਿ ਗਾਈ ਹੈ।

ਛੰਦ ਦਾ ਨਾਮ ਸੀਹ ਚਲੋ ਛੰਦ' ਹੈ, ਅਰਥਾਤ ਸ਼ੇਰ ਦੀ ਚਾਲ ਵਾਲਾ ਬਹਰ। ਸ਼ੇਰ ਬਾਰੇ ਮਸ਼ਹੂਰ ਹੈ ਕਿ ਉਹ ਚਲਦਾ ਚਲਦਾ ਪਿਛੇ ਦੇਖਦਾ ਜਾਂਦਾ ਹੈ। ਇਸ ਛੰਦ ਦੀ ਵੀ ਇਹ ਖ਼ੂਬੀ ਹੈ, ਦੋ ਸਤਰਾਂ ਬਾਦ ਫਿਰ ਪਿਛੇ ਮੋੜਾ ਪਾਇਆ ਗਿਆ ਹੈ। ਇਹ ਰਚਨਾ ਮੈਨੂੰ ਸ੍ਰੀ ਅਗਰ ਚੰਦ ਨਾਹਟਾ ਬੀਕਾਨੇਰ ਵਾਲਿਆਂ ਨਕਲ ਕਰਕੇ ਭੇਜੀ ਸੀ। ਸਾਡਾ ਭਾਵ ਇਤਨਾ ਹੀ ਹੈ ਕਿ ਜੈਨੀ ਸਾਧੂ ਵੀ ਪੰਜਾਬੀ ਦੀ ਵਰਤੋਂ ਕਰਦੇ ਰਹੇ ਹਨ। ਬੀਕਾਨੇਰ ਦੀਆਂ ਲਾਇਬ੍ਰੇਰੀਆਂ ਵਿਚੋਂ ਅਜੇਹੀ ਵੰਨਗੀ ਹੋਰ ਵੀ ਮਿਲ ਸਕਦੀ ਹੈ।

ਪੰਜਾਬੀ ਭਾਸ਼ਾ ਮੇਂ ਸੀਂਹ ਚਲੋ ਛੰਦ ਲਿਖਯਤੇ

ਸ੍ਰੀ ਰੂਪ ਚੰਦ ਜੋ ਕਹਯੋ

ਦੂਹਾ—ਕੇਹੀ ਗੱਲਾਂ ਕੀਤੀਆਂ, ਤੈਂ ਰਖਿਆ ਪਿਆਰ
ਅੰਮਾਂ ਬੱਭਾਂ ਧੀਅੜੀ, ਮੈਂ ਤੈਂਡੇ ਬਲਿਹਾਰ ।੧।
ਹਉ ਬਲਿਹਾਰ ਜਾਉਂ ਤੁਝ ਨਾਉਂ ਸਾਰਦਾ ਸੁਰਰਾਇ
ਤੈਂਡੇ ਪਾਇ ਲਗੂੰ ਮੈਜ ਮਾਂਗੂੰ ਡੇਹੁ ਅਖਰ ਰਾਇ
ਹੁਣ ਡੇਹੁ ਅੱਖਰ ਰਾਇ ਬੋਲਾਂ ਸੀਹ ਚੱਲੋ ਛੰਦ
ਸੁਬਹਾਣ ਹੰਦੇ ਨੂਰ ਨੰਦੇ, ਜੈਨ ਭਗਤਿ ਸੁਰਿੰਦ ।੨।
ਹੁਣ ਜੈਨ ਭਗਤ ਸੁਰਿੰਦ ਏਹਾਂ, ਅਬ ਜੇਹਾ ਚੰਦ
ਸਭੇ ਸੁਹਾਣਾ ਜੈਨ ਰਾਣਾ, ਬੜੇ ਤਾਲਾਵੰਦ

ਹੁਣ ਬੜੇ ਤਾਲਾਵੰਦ ਗਾਜ਼ੀ ਮਰਦ ਰਾਜ਼ੀ ਜਗ
ਤਾਜ਼ੀਮ ਕਰਦੇ ਪਾਉਂ ਗੁਰੂ ਦੇ, ਰਹੇ ਸਭੇ ਲਗਿ ।੩।

ਹੁਣ ਰਹੇ ਸਭੇ ਲਗ ਜਿਸਦੇ ਨਾਲ ਵਸਦੇ ਲੋਗ
ਬਜ਼ੁਰਗ ਗਭਰੂ ਲੀਏ ਅਬਰੂ, ਰੱਖਦੇ ਹੈਂ ਜੋਗ
ਹੁਣ ਰਖਦੇ ਹੈਂ ਜੋਗ, ਅਕ਼ਮਤਿਦਾਰ ਖਿਜਮਤ ਬੱਧ
ਜਦ ਮਿਹਰ ਕਰਦੇ ਬਾਲ ਧਰਦੇ ਜਿਣੇਸ਼ਰ ਦੇ ਸੱਦ ।੪।

ਹੁਣ ਜਿਣੇਸਰ ਦੇ ਸਦ ਸਾਸਨ ਧਰਮ ਆਸਨ ਧੀਰ
ਦਯਾਵਾਨ ਦ ਯਮ ਦਿਲ ਪੁਲਾਯਮ, ਇਲਮ ਆਲਮਗੀਰ
ਹੁਣ ਇਲਮ ਆਲਮਗੀਰ ਜਿਣ ਦੱਤ ਸੂਰਿ ਕੀ ਅਉਲਾਦ
ਕੁਲ ਖੇਲ ਖਰਤਰ ਗਛ ਖਰਤਰ, ਜਸ ਦੀ ਬਹੁਤਾਦ ।੫।

ਹੁਣ ਜਸ ਦੀ ਬਹੁਤਾਦ, ਜਿਨ੍ਹਾਂ ਖੂਬ ਜਿਨ੍ਹਾਂ ਨੂਰ
ਜਗ ਨਾਉਜ਼ਾਦੇ ਪੀਰਜ਼ਾਦੇ, ਅਹਾ ਜਿਣ ਚੰਦ ਸੂਰਿ ।
ਹੁਣ ਅਹਾ ਜਿਣ ਚੰਦ ਸੂਰਿ ਦੇ ਸਿਖ, ਪੀਰ ਜਣ ਸੁਖ ਸੂਰਿ
ਅਵਤਾਰ ਜਤੀ ਸਰਸੁਤੀ, ਕਰਾਮਾਤੀ ਪੂਰ ।੬।

ਹੁਣ ਕਰਾਮਾਤੀ ਪੂਰ ਤਿਸਦੇ ਤਖਤ ਬਖਤਾਵਾਰ
ਜਿਣ ਭਗਤ ਜੋਗੀਸਰ ਜਤੀਸ਼ਰ, ਕਾਇਮ ਬਰਖੁਰਦਾਰ
ਹੁਣ ਕਾਇਮ ਬਰਖੁਰਦਾਰ ਮਜ਼ਬ ਸਾਂਈ ਤਲਬਗਾਰ
ਜਿਣ ਕੁਸਲ ਨਾਂਈ ਔ ਗੁਸਾਈਂ ਖੂਬ ਹਿੰਮਤਦਾਰ ।੭।

ਹੁਣ ਖੂਬ ਹਿੰਮਤਦਾਰ ਸਾਂਈਆਂ ਪਾਈਆਂ ਅਲਮਸਤ
ਓਸਤਾਦ ਹੰਦੇ ਲੋਗ ਹੁੰਦੇ, ਦਸਤ ਹੁਨਰ ਚੁਸਤ
ਹੁਣ ਦਸਤ ਹੁਨਰ ਚੁਸਤ ਸਿਰ ਫੋਤਦਾਰ ਜਿਹਾਨ
ਅੱਗਰ ਨਯਰ ਕੁਮਾਰ ਮੂਰਤਿ ਏਹਾ ਸੂਰਤਿਵਾਨ । ੮ ।

ਹੁਣ ਏਹਾ ਸੂਰਤਿਵਾਨ ਮਿੱਠਾ ਸਦਾ ਦਿੱਠਾ ਦੀਦ
ਮਹਿਤਾਬ ਤਪਦਾ ਜਾਪ ਜਪਦਾ, ਸੂਰਿ ਮੰਤ੍ਰ ਵਜੀਦ

ਹੁਣ ਸੂਰਿ ਮੰਤ੍ਰ ਵਜੀਦ, 'ਜੁਗ ਪਰਧਾਨ' ਦਾ ਕਿਤਾਬ
ਅਸਲੂਫਵਾਨੀ ਰਸ ਮਿਲਾਨੀ, ਆਪ ਦੇਸ ਨਬਾਬ । ੯ ।

ਹੁਣ ਆਪ ਦੇਸ ਨਬਾਬ ਜਵਾਂ ਖੂਬ ਅਕਲ ਰਾਉ
ਕਹੂ ਚਾਰ ਇਲਮ ਦਰ ਮਹਰਮ, ਗਹਿਰ ਦਿਲ ਦਰਿਆਉ
ਹੁਣ ਗਹਿਰ ਦਿਲ ਦਰਿਆਉ ਹਿੰਮਤਿ ਲੀਐ ਕਿੰਮਤਿ ਨਾਲਿ
ਦਿਲ ਪਾਕ ਧਰਮੀ ਲੀਚੈ ਨਰਮੀ, ਬੇਤਅ ਦਰਹਾਲ । ੧੦ ।

ਹੁਣ ਬੇਤਮਾ ਦਿਰਹਾਲ ਤਪਸੀ, ਜਿਨ ਜਿੱਤਾ ਜਾਨ
ਇਨਾਮ ਸਾਬਤਿ ਜਸ ਨਿਸਪਤਿ, ਥੂਲ ਭਦ੍ਰ ਭਗਵਾਨ
ਹੁਣ ਥੂਲ ਭਦ੍ਰ ਭਗਵਾਨ ਗੌਯਮ ਉਸ ਦੀਵਣਹਾਰ
ਅਹੋ ਭਾਗ ਜਿਨ੍ਹਾਂ ਖੂਬ ਇਨ੍ਹਾਂ, ਦੇਖਿਆ ਦੀਦਾਰ । ੧੧ ।

ਹੁਣ ਦੇਖੀਆ ਦੀਦਾਰ ਕਰਦੇ ਆਉ ਦੁਕ ਉਛਾਉ
ਕਿਆ ਰਾਇਜ਼ਾਦੇ ਮੀਰ ਜ਼ਾਦੇ, ਸ਼ਾਹ ਕਿਆ ਪਾਤਸ਼ਾਹੁ
ਹੁਣ ਸ਼ਾਹ ਕਿਆ ਪਾਤਸ਼ਾਹਜ਼ਾਦੇ ਪਾਉਂ ਪੈਂਦੇ ਆਇ
ਖੁਸ਼ ਬਖਤ ਹੁੰਦੇ ਹੋਇ ਬੰਦੇ, ਆਇ ਬੰਦੇ ਪਾਇ । ੧੨ ।

ਹੁਣ ਆਇ ਬੰਦੇ ਪਾਇ ਜੱਬਰ ਗਿਆਨ ਗੱਬਰ ਹੋਇ
ਸੰਸਾਰ ਤਿਰਦੇ ਭਿਸਤ ਭਰਦੇ, ਖੂਬ ਜਿਸ ਖੁਸ਼ਬੋਇ
ਹੁਣ ਖੂਬ ਜਿਸ ਖੁਸ਼ਬੋਇ ਏਹਾ ਜੈਨ ਦਾ ਰਾਜਾਨ
ਰਹੀਓ ਸਲਾਮਤ ਜਸ ਅਨਾਮਤ, 'ਰੂਪ' ਆਖੈ ਬ ਨਿ । ੧੩ ।

ਕਲਸ਼—ਰੂਪਚੰਦ ਬੰਦਗੀ ਕਰਹਿ ਦੁਆਗੀਰ ਸੁਹਾਈ
ਮਿਹਰਬਾਨ ਮਹਾਰਾਜ ਹੋਇ, ਅਸਾਡੇ ਤਾਈ
ਦੋਇ ਰਾਹ ਦਰਮਯਾਨ ਬੜੇ ਆਲਿਮ ਪਰਿ ਸਾਹਿਬ
ਸਾਹਿਬੀ ਕਾਇਮ ਖੈਰ ਰਖੈ ਜਿਨ ਨਾਇਬ
ਸੁਬਹਾਨ ਗਿਆਨ ਧਿਆਨਾ ਰਹੈ, ਰਹਉ ਰਾਜ ਜੁਗ ਤਾਂਈਆਂ
ਉਮਰ ਦਰਾਜ ਜਿਨ ਭਗਤ ਦੀ, ਮੱਦਤਿ ਪਾਸ ਜਿਨ ਸਾਂਈਆਂ । ੧੪ ।

# ਸੰਤ ਮਹਿਮੇ ਸ਼ਾਹ

ਸੰਤ ਮਹਿਮੇਸ਼ਾਹ ਨਿਰਮਲ ਸੰਪ੍ਰਦਾਇ ਦੇ ਉਘੇ ਮਹਾਂਪੁਰਸ਼ ਹੋਏ ਹਨ ਜੋ ਚੰਗੇ ਗਵਈਏ ਤੇ ਕਵੀ ਵੀ ਸਨ। ਆਮ ਤੌਰ ਤੇ ਨਿਰਮਲੇ ਸਾਧੂ; ਸੰਸਕ੍ਰਿਤ ਹਿੰਦੀ ਵਿਚ ਵਧੇਰੇ ਰਚਨਾ ਕਰਦੇ ਆਏ ਹਨ ਪਰ ਸੰਤ ਮਹਿਮੇਸ਼ਾਹ ਜੀ ਨੇ ਆਪਣੀ ਭਾਸ਼ਾ ਵਿਚ ਗੀਤ ਲਿਖਕੇ ਨਵੀਂ ਪਿਰਤ ਪਾਈ। ਆਪ ਦਾ ਜਨਮ ਰਿਆਸਤ ਨਾਭੇ ਦੇ ਹਜ਼ੂਰੀ ਰਾਗੀ ਭਾਈ ਗੁਰਬਖਸ਼ ਸਿੰਘ ਦੇ ਘਰ ਮਾਤਾ ਰਸਮਾਂ ਦੇ ਕੁੱਖੋਂ ੧੮੧੫ ਬਿ; ਮਾਘ ਸੁਦੀ ਪੰਚਮੀ (੧੭੫੮ ਈ.) ਨੂੰ ਹੋਇਆ। ਪਹਿਲਾ ਨਾ ਮੋਹਰ ਸਿੰਘਸੀ, ਮੁਢਲੀ ਵਿਦਿਆ ਪਾ ਕੇ ਪਿਤਾ ਪਾਸੋਂ ਸੰਗੀਤ ਸਿਖਿਆ, ਵੈਰਾਗੀ ਹੋ ਕੇ ਘਰੋਂ ਚਲੇ ਗਏ ਤੇ ਨਿਰਮਲੇ ਸਾਧੂ. ਸੰਤ ਗੁਰਬਖਸ ਸਿੰਘ ਜੀ ਦੇ ਡੇਰੇ ਲੋਪੋਂ ਵਾਸਾ ਕਰ ਲਿਆ। ਇਥੇ ਸੇਵਾ ਸਿਮਰਨ ਵਿਚ ਇਤਨੇ ਜੁੱਟੇ ਕਿ ਰਾਤ ਦਿਨ ਪ੍ਰਭੂ ਮਹਿਮਾ ਵਿਚ ਲੀਨ ਰਹਿਣ ਲਗੇ। 'ਤਿਥੈ ਸੀਤੋ ਸੀਤਾ ਮਹਿਮਾ ਮਾਹਿ' ਦੀ ਅਵਸਥਾ ਹੋ ਗਈ ਤੇ ਸੰਤ ਮੋਹਰ ਸਿੰਘ ਦੀ ਥਾਂ ਆਪਦਾ ਨਾਮ ਹੀ ਮਹਮੇ ਕੇ ਸ਼ਾਹ ਜਾਂ 'ਮਹਿਮੇ ਸ਼ਾਹ' ਪ੍ਰਸਿਧ ਹੋਗਿਆ ਤੇਇਸੇ ਨਾਂ ਤੇ ਪਿਛੋਂ ਮਹਿਮੇਸ਼ਾਹੀ ਸੰਪ੍ਰਦਾ ਚਲੀ। ਆਪਨ ਮਾਲਵੇ, ਮਾਝੇ ਤੇ ਪਹਾੜਾਂ ਦਾ ਦੌਰਾ ਕੀਤਾ ਅਤੇ ਜਗਨ ਨਾਥਪੁਰੀ ਤਕ ਹਿੰਦੂ ਤੀਰਥ ਦੀ ਯਾਤ੍ਰਾ ਵੀ ਕੀਤੀ। ਮੁੜ ਕੇ ਫਿਰ ਲੋਪੋਆ ਨਿਵਾਸ ਕੀਤਾ ਤੇ ਇਥੇ ਹੀ 1872 ਬਿ. ਫੱਗਣ ਦੀ ਪੂਰਨਮਾਸ਼ੀ ਨੂੰ ਦੇਹਾਂਤ ਹੋਇਆ। ਆਪ ਦੀ ਯਾਦ ਵਿਚ ਪ੍ਰੇਮੀਆਂ ਬੜੀ ਸ਼ਾਨਦਾਰ ਸਮਾਧਿ ,ਬਣਾਈ ਜੋ ਕਿ ਅਨੋਖੀ ਚਿਤ੍ਰਕਾਰੀ ਨਾਲ ਸਜੀ ਅੱਜ ਵੀ ਦੇਖਣ ਯੋਗ ਹੈ। ਆਪਦੇ ਸੇਵਕ ਭਾਈ ਬੀਰ ਸਿੰਘ ਰੰਗਰੇਜ਼ ਤੇ ਮਨ ਮਸਤਾਨ ਵਡੇ ਅੱਛੇ ਕਵੀ ਹੋਏ ਜਿਨ੍ਹਾਂ ਤਕੜੀ ਰਚਨਾ ਕੀਤੀ। ਇਹ ਸਾਰੇ ਮਹਿਮੇਸ਼ਾਹੀ ਕਵੀਆਂ ਉਤੇ ਇਕ ਸੁਤੰਤ੍ਰ ਗ੍ਰੰਥ ਰਚੇ

ਜਾਣ ਦੀ ਲੋੜ ਹੈ ।

ਸੰਤ ਮਹਿਮੇ ਸਾਹ ਜੀ ਦੀ ਬਾਣੀ ਵਿਚ ਥਾਂ ਥਾਂ ਅਨਹਦ ਨਾਦ ਦੀ ਗੂੰਜ ਹੈ ਜੋ ਸ਼ਬਦਾਂ ਵਿਚ ਵੀ ਸੰਗੀਤ ਪੈਦਾ ਕਰਦਾ ਹੈ। ਇਹ ਰਚਨਾ ਹੱਥ-ਲਿਖਤ ਰੂਪ ਵਿਚ ਕਾਫੀ ਮਿਲਦੀ ਹੈ ਪਰ ਵੰਨਗੀ ਵਜੋਂ ਥੋੜੀ ਇਥੇ ਦਿੰਦੇ ਹਾਂ।

੧

ਮਹਿਮਾ ਦਿਆਂ ਸਾਂਈਆਂ, ਤੇਰੀ ਮਹਿਮਾ ਦਾ ਅੰਤ ਨਹੀਂ ਆਉਂਦਾ
ਕਹੀਂ ਕਹੀਂ ਧੂਪ ਕਹੀਂ ਕਹੀਂ ਛਾਇਆ, ਕਹੀਂ ਕਹੀਂ ਮੀਂਹ ਬਰਸਾਉਂਦਾ
ਕਹੀਂ ਕਹੀਂ ਬਿਸ਼ਨੁ ਕਹੀਂ ਕਹੀਂ ਬ੍ਰਹਮਾ, ਕਹੀਂ ਕਹੀਂ ਨਾਦ ਵਜਾਉਂਦਾ
ਕਹੀਂ ਕਹੀਂ ਕਾਨ੍ਹ ਕਹੀਂ ਕਹੀ ਗੋਪੀ, ਕਹੀਂ ਕਹੀਂ ਧੇਨ ਚਰਾਉਂਦਾ
ਕਹੀਂ ਕਹੀਂ ਚੰਦ ਕਹੀਂ ਕਹੀਂ ਸੂਰਜ, ਕਹੀਂ ਕਹੀਂ ਜੋਤਿ ਜਗਾਉਂਦਾ
ਕਹੀਂ ਕਹੀਂ ਬਣ ਤਿਣ ਕਹੀਂ ਕਹੀਂ ਪਰਬਤ, ਕਹੀਂ ਦਰਿਆਉ ਚਲਾਉਂਦਾ
ਕਹੀਂ ਕਹੀਂ ਤਾਲ ਕਹੀਂ ਕਹੀਂ ਘੁੰਗਰੂ, ਕਹੀਂ ਕਹੀਂ ਕੀਰਤ ਕਰਾਉਂਦਾ
ਮਹਿਮਾਸ਼ਾਹ ਸਰਬ ਸੁਖਦੇਾਤੇ, ਸਭ ਨਜ਼ਰਾਂ ਤਲੇ ਲਿਆਉਂਦਾ।

੨

ਕਿਆ ਕਹੀਐ ਕਿਛੁ ਕਹਿਆ ਨ ਜਾਇ, ਸੋਭਾ ਤਾਂਕੀ ਭਾਰੀ ਰੇ
ਨ ਜੋਗੀ ਨ ਜੰਗਮ ਭਾਸੇ, ਨਾ ਮੁੰਡਤ ਜਟਧਾਰੀ ਰੇ
ਨ ਸੰਨਿਆਸੀ ਨ ਵੈਰਾਗੀ, ਨ ਗਿਰਧਰ ਗਿਰਧਾਰੀ ਰੇ
ਨ ਹਿੰਦੂ ਨ ਮੁਸਲਮਾਨਾ, ਨਾ ਸੂਦਰ ਚਿਤ ਧਾਰੀ ਰੇ
ਵਾਰਣ ਆਸ੍ਰਮ ਨ ਦੋਊ ਜਾਂ ਕੇ, ਦੀਨ ਮਜ਼ੂਬ ਦਿਤ੍ਰ ਤਾਰੀ ਰੇ
ਅਚਰਜ ਰੂਪ ਰੰਗ ਤੇ ਨਿਆਰਾ, ਕੀ ਮਤਿ ਲਖੈ ਹਮਾਰੀ ਰੇ
ਅਕਲ ਕਲਾ ਤੇ ਪਰੇ ਬਿਰਾਜੇ, ਜੈ ਹੋ ਪ੍ਰਖ ਮੁਰਾਰੀ ਰੇ
ਸਦਾ ਆਨੰਦ ਮਗਨ ਮਤਵਾਰਾ, ਏਕਕਾਰ ਦੀਦਾਰੀ ਰੇ
ਜਾਕੀ ਉਪਮਾ ਹੋ ਇਨ ਆਵੈ, ਗਾ ਖਲਕ੍ਰ ਤਿ ਸਾਰੀ ਰੇ
ਸ੍ਰੀ ਮਹਿਮਾ ਸ਼ਾਹ ਮੋਹਨੀ ਪੂਰਤਿ, ਤਿਸ ਸੂਰਤਿ ਬਲਿਹਾਰੀ ਰੇ।

੩

ਕੁਦਰਤਿ ਬੋਲੈ ਕੁਚਰਤਿ ਸੁਣੀਐ, ਕੁਦਰਤਿ ਬਾਜੇ ਵਾਜੇ ਰੇ
ਕੁਦਰਤਿ ਦਾ ਹੈ ਤਖਤ ਦਿਸੰਦਾ, ਜਾਂ ਪੁਰ ਆਪ ਬਿਰਾਜੇ ਰੇ
ਕੁਦਰਤਿ ਦਾ ਨੀਸਾਣ ਝੂਲੇ ਹੈ, ਸਾਹਿਬ ਦੇ ਦਰਵਾਜ਼ੇ ਰੇ
ਕੁਦਰਤਿ ਦੇਹ ਦਮੱਕੇ ਸਾਰੀ, ਦੇਖਿ ਅੰਧੇਰਾ ਭਾਜੇ ਰੇ
ਕੁਦਰਤਿ ਨੂਰੀ ਮਹਲ ਝਮੱਕੇ, ਜਾ ਮਹਿ ਕੁਦਰਤਿ ਛਾਜੇ ਰੇ
ਕੁਦਰਤਿ ਧੌਲ ਗਣੂਣੇ ਅਰਸ਼ੀ, ਜਾਂ ਮਧਿ ਮਤ੍ਰਿਲਾ ਜਾਗੇ ਰੇ
ਕੁਦਰਤਿ ਦਾ ਹੈ ਸਭ ਪਹਿਰਾਵਾ, ਗੋਬਿੰਦ ਗੜ੍ਹ ਦੇ ਰਾਜੇ ਰੇ
ਛੁਦਰਤਿ ਰਾਗ ਰੰਗ ਤਹਿੰ ਹੋਵੈ, ਕੁਦਰਤਿ ਬ੍ਰਹਮ ਬਿਰਾਜੇ ਰੇ
ਕੁਦਰਤਿ ਬੇਦ ਰਟਣ ਲਖ ਬ੍ਰਹਮੇ, ਕੁਦਰਤਿ ਅਤ੍ਰਿਧੂ ਨਾਜੇ ਰੇ
ਕੁਦਰਤਿ ਕਹੀ ਨ ਜਾਇ ਕਿਸੇ ਪਹਿ, ਸ੍ਰੀ ਮਹਿਮਾਸ਼ਾਹ ਲੱਖ ਕਾਜੇ ਰੇ ।

੪

ਅੰਦਰਿ ਇਕ ਅਚੰਭਾ ਦੇਖਿਆ, ਸੁਰਤਿ ਮਤਿ ਮਤਵਾਰੀ
ਬਿਨ ਮਾਲੀ ਬਿਨ ਕੂਪ ਤਾਲ ਬਿਨ, ਬਾਗ ਸੁਹਾਵਹਿ ਭਾਰੀ
ਤ੍ਰਿਕੁਟੀ ਮੱਧਿ ਫੁਹਾਰੇ ਸੋਹਨਿ, ਅਰਸ਼ ਖੰਡ ਮਨ ਨ੍ਹਾਵੈ
ਕੋਟਿਕ ਗੰਗ ਜਮੁਨ ਦੀ ਧਾਰਾ, ਜਗਨਨਾਥ ਦਰਸਾਵੈ
ਮੇਰ ਸੁਮੇਰ ਬੜੇ ਗਿਰ ਭਾਰੀ, ਰਵਿ ਸਸਿ ਦਰ ਦੀ ਕਾਰੇ
ਪਵਣ ਪਾਣੀ ਬੈਸੰਤਰ ਠਾਂਢੇ, ਸੇਵ ਕਰਹਿ ਤਿਹ ਦੁਆਰੇ
ਸੰਤ ਸੰਗਿ ਵਡ ਪੁੰਨ ਪ੍ਰਾਪਤ, ਸੋਹੰ ਹੰਸਾ ਬਾਣੀ
ਸ੍ਰੀ ਮਹਿਮਾ ਸਾਹਿਬ ਅੰਤਰ ਧਿਆਨੀ, ਪਿਆਸ ਬੁਝੀ ਬਿਨ ਪਾਣੀ ।

੫

ਬੇਦ ਜਗਤ ਭਰਮਾਯਾ ਸਾਧੋ ! ਬੇਦ ਜਗਤ ਭਰਮਾਇਆ
ਆਤਮ ਤੱਤ ਬਤਾਵੈ ਨਾਹੀ, ਫੋਕਟ ਕਰਮ ਦ੍ਰਿੜ੍ਹਾਇਆ
ਕੀੜਾ ਹੱਗੇ ਪੱਟ ਸੁ ਪਾਇਣ, ਰੂਈ ਨੂੰ ਦੋਸ਼ ਲਗਾਇਆ

ਤ੍ਰਿਸ ਰੂਈ ਦਾ ਕੀਆ ਜਨੇਊ, ਵੱਟਿ ਬਾਮ੍ਹਣ ਗਲਿ ਪਾਇਆ
ਮਹਾਂ ਕਵਾਇਣ ਭੇਡ ਜੁ ਕਹੀਏ, ਮਹਾਂ ਕਵਾਇਣ ਖਾਇਆ
ਤਿਸਦਾ ਕੰਬਲ ਚਉਂਕੇ ਚੜ੍ਹਿਆ, ਪੂਜਾ ਤਲੇ ਵਿਛਾਇਆਂ
ਡੋਲ ਦਾ ਪਾਣੀ ਮਹਾਂ ਪਵਿਤਰ, ਬੋਕੇ ਨੂੰ ਦੋਸ਼ ਦਗਾਇਆ
ਮਰਦੀ ਵਾਰੀ ਲਈ ਤਰਾਉਤੀ, ਜੀਵਤ ਅੰਗ ਹੰਢਾਇਆ
ਸ੍ਰੀ ਮਹਿਮਾਸ਼ਾਹ ਸਦਾ ਸਮਦਰਸੀ, ਘਟਿ ਘਟਿ ਬ੍ਰਹਮ ਦਿਖਾਇਆ ।

੬

ਕਿਆ ਤਨ ਮਾਂਜੇ ਮਾਟੀ ਬੰਦੇ, ਮਾਟੀ ਮਹਿੰ ਰਲ ਜਾਣਾ
ਮਾਟੀ ਕਾ ਲੈ ਕੀਆ ਵਿਛਾਉਣਾ, ਮਾਟੀ ਕਾ ਸਿਰਹਾਣਾ
ਮਾਟੀ ਕਾ ਕਲਬੂਤ ਬਣਾਯਾ, ਵਿਚ ਵਸਦਾ ਭੌਰ ਨਿਮਾਣਾ
ਨਿਕਲਿਆ ਭੌਰ ਜਦੋਂ ਕਲਬੂਤੋਂ, ਤਨ ਮਨ ਸਭ ਕੁਮਲਾਣਾ
ਜਾਂ ਜਮ ਦੂਤ ਕਰੇ ਜਗ ਫੇਰਾ, ਕੋਈ ਰਹੇ ਨਾ ਰਾਜਾ ਰਾਣਾ
ਧਰਮ ਰਾਇ ਜਦ ਲੇਖਾ ਮਾਂਗੈ, ਕਿਆ ਦੇਹਿ ਜਬਾਬ ਅੰਞਾਣਾ
ਛੋਡ ਖੁਦੀ ਹਰਿ ਚੇਤ ਸੁਵੇਲੇ, ਨਹੀਂ ਜਾਂਦਾ ਵਖਤ ਵਿਹਾਣਾ
ਸ੍ਰੀ ਮਹਿਮਾ ਸ਼ਾਹ ਸਿਮਰ ਪਿਆਰੇ, ਹੋਇ ਤੇਰੀ ਕਲਿਆਣਾ ।

੭

ਦੇਖੋ ਸਤਿਗੁਰੂ ਦੀਆਂ ਵਡਿਆਈਆਂ
ਹੱਡ ਮਾਸ ਨਾੜੀ ਦਾ ਪਿੰਜਰ ਵਿਚ ਅਨਹਦ ਧੁਨਾਂ ਵਜਾਈਆਂ
ਘੰਟਾ ਮੁਰਲੀ ਸਭ ਕਿਛ ਵਿਚੇ, ਵਿਚੇ ਨੂਰ ਹਵਾਈਆਂ
ਵਿਚੇ ਸ੍ਰੀ ਕਰਤਾਰ ਬਿਰਾਜੇ, ਗੁਰ ਤੇ ਖਬਰਾਂ ਪਾਈਆਂ
ਓਅੰ ਸੋਹੰ ਘਣੀਅਰ ਵਿਚੇ, ਵਿਚੇ ਘੋਰਾਂ ਲਾਈਆਂ
ਵਿਚੇ ਨੂਰ ਵਰ੍ਹੇ ਝੜਿ ਲਾਈ, ਵਿਚੇ ਝਿਲਮਿਲਤਾਈਆਂ
ਵਿਚੇ ਗੋਰਖ, ਦੱਤ ਬਿਰਾਜਣ, ਵਿਚੇ ਅੱਲਹੁ ਖੁਦਾਈਆਂ
ਵਿਚੇ ਨੂਰ ਮੁਹੰਮਦ ਖੇਲੇ, ਤੂ ਮੁੜ ਵੇਖ ਗੁਸਾਈਆਂ
ਵਿਚੇ ਮੱਕੇ ਮਦੀਨੇ ਦਿਸਣ, ਵਿਚੇ ਕਿਤੇਬ ਅਲਾਈਆਂ

ਦਿਲ ਦਾ ਭੇਤ ਬਿਨਾ ਗੁਰ ਨਾਹੀ, ਇਹ ਗੁਰ ਦੀਆਂ ਦਾਨਾਈਆਂ
ਸ੍ਰੀ ਮਹਿਮਾ ਸ਼ਾਹ ਦਿਲਾਂ ਦੀ ਜਾਨੀ, ਧੰਨ ਤੇਰੀਆਂ ਬੇਪਰਵਾਹੀਆਂ ।

੮

ਅੰਤਰਿ ਤੀਰਥ ਅੰਮ੍ਰਿਤ ਭਰਿਆ, ਜੇ ਕੋ ਨਿਸਚੈ ਨ੍ਹਾਵੈ ਹੇ
ਕੋਟਿ ਜਨਮਦੇ ਸੰਸੇ ਕਾਟੇ, ਦੀਪਕ ਗਿਆਨ ਜਗਾਵੈ ਹੇ
ਸਗਲਿ ਅੰਧੇਰਾ ਛਿਨ ਮਹਿ ਨਾਸੇ, ਪਰਗਟ ਰੂਪ ਦਿਖਾਵੈ ਹੇ
ਗਗਨ ਗਊ ਦੁਹਿ ਮਥ ਲੈ ਮਾਖਣ, ਕਿਰਤ ਸੰਜੋਗੀ ਖਾਵੈ ਹੇ
ਚੜ੍ਹਤ ਬਿਹੰਗਮਤੱਤ ਵਿਰੋਲੇ, ਤ੍ਰਿਕੁਟੀ ਮਧ ਸਮਾਵੈ ਹੇ
ਘੰਟਾ ਰੁਣਝੁਣ ਤਾਲ ਮ੍ਰਿਦੰਗਾ, ਸੋਹ ਸ਼ਬਦ ਸੁਹਾਵੈ ਹੇ
ਓਐ ਅੰਤਰਿ ਏਕੋ ਸੁਆਮੀ, ਸਭ ਘਟ ਬ੍ਰਹਮ ਲਖਾਵੈ ਹੇ
ਸਹੀ ਸਲਾਮਤਿ ਅੰਮ੍ਰਿਤ ਬਾਣੀ, ਪ੍ਰੇਮ ਪ੍ਰਵਾਹ ਚਲਾਵੈ ਹੇ
ਸੂਖਮ ਧਾਰ ਵਹੈ ਘਟਿ ਗੰਗਾ, ਗਿਆਨ ਗੁਰੂ ਪ੍ਰਗਟਾਵੈ ਹੇ
ਜਾਂ ਕੋ ਜੋਗੀ ਜ਼ੁਹਦ ਕਮਾਵੈ, ਸੁੰਨ ਸਿਖਾ ਕੋ ਧਾਵੈ ਹੇ
ਥੋੜੇ ਬੋਲੈ ਆਸਣ ਦ੍ਰਿੜ੍ਹ ਕਰਿ, ਸੁੰਨ ਸਮਾਧਿ ਲਗਾਵੈ ਹੇ
ਸ੍ਰੀ ਮਹਿਮਾਸ਼ਾਹ ਸ਼ਬਦ ਦੀ ਸਾਖਿਆ, ਅੰਮ੍ਰਿਤ ਬੈਣ ਅਲਾਵੈ ਹੇ ।

੯

ਸਾਧੋ ! ਗਗਨ ਧੁਨਕਾਰ ਹੈ ਸ਼ਬਦ ਝੁਨਕਾਰ ਹੈ, ਸਿਫ਼ਤਿ ਜੈਕਾਰ ਦਰਬਾਰ ਸੋਹੈ
ਜ਼ੁਹਦ ਦੇ ਘਾਟ ਹੈ ਚਲਣ ਬਿਨ ਬਾਟ ਹੈ, ਰੂਪ ਬਿਨ ਜਾਤ ਲੈ ਅਰਸ਼ ਮੋਹੈ
ਅਜ਼ਗੈਬ ਦਾ ਮਹਲ ਹੈ ਰਾਹ ਨ ਸਹਲ ਹੈ, ਤਹਾਂ ਨਿਜ ਰੂਪ ਅਕਾਲ ਜੋ ਹੈ
ਬਿਨਾਂ ਮੁਖ ਗਾਂਵਦਾ ਨੈਣ ਬਿਨ ਆਂਵਦਾ ਬਿਨਾ ਸ੍ਰਵਣ ਸ੍ਰੋਤ ਟੁਣਕਾਰ ਪੋਹੈ
ਨਿਰਤ ਬਿਨ ਦੇਹ ਹੈ ਧਰਨ ਬਿਨ ਖੇਹ ਹੈ, ਪੁਹਪਨ ਕੀ ਬਰਖ ਬਿਨ ਘਟਾ ਹੋਹੈ
ਕੁਦਰਤਿ ਦਮੱਕੇ ਹੈ ਦਰਸ ਝਮੱਕੇ ਹੈ, ਅੰਤਰ ਕਿਵਾਰ ਲੈ ਚਵਰ ਢੁਲੋ ਹੈ
ਬ੍ਰਹਮ ਦਾ ਜੀਵ ਹੈ ਬਿਸ਼ਨੁ ਨ ਸੀਵ ਹੈ, ਰਟਨ ਕਰਤ ਨਹਿ ਜਾਨ ਕੋ ਹੈ
ਦਸਤ ਬਿਨ ਕਰਤ ਹੈ ਪਗਨ ਬਿਨ ਫਿਰਤ ਹੈ, ਧੇਨੁ ਬਿਨ ਸੁਰਤਿ ਲੈ ਅਮੀ ਦੋਹੈ

ਨੀਰ ਬਿਨ ਗੰਗ ਹੈ ਪੌਣ ਬਿਨ ਤਰੰਗ ਹੈ,ਨੂਾਵਨ ਨਿਸੰਗ ਬਿਨਾ ਜਲ ਹੋਹੈ
ਰਾਜ ਬਿਨ ਧੌਲ ਹੈ ਬਿਨਾ ਜਲ ਕੌਲ ਹੈ,
ਤਹਿੰ ਵਸਦਾ ਹੈ ਸਣ ਦੇਹ ਸਾਹਬ ਅਲੱ ਹੈ
ਭੌਰੇ ਬਿਨ ਗੂੰਜ ਹੈ ਸਬਜ਼ੇ ਬਿਨ ਧੂੰਜ ਹੈ,ਲਾਲਨ ਦੇ ਦਰਸ ਦੀ ਬਿਨਾ ਫੂਲ ਬੋ ਹੈ
ਧੌਲ ਝਿਲਕਾਇ, ਅਮੀਪੂਰਣ ਮਹਿਕਾਇ, ਤਹਿੰ ਵਸੈ ਸ੍ਰੀ ਮਹਿਮਾ ਅਕਾਲ ਜੋ ਹੈ।

੧੦

ਸੰਤਹੁ ! ਰਾਮ ਰਮਤ ਮਤਵਾਰੀ
ਮਨਸਾ ਪੂਰਣਹਾਰ ਪਿਆਰੇ, ਮੈਂ ਦਰਸ਼ਨ ਤੇ ਬਲਿਹਾਰੀ
ਤਉ ਦਰਸਨ ਦੀ ਪਿਆਸ ਮੇਰੇ ਮਨ, ਦੇਵਹੁ ਦਰਸ ਮੁਰਾਰੀ
ਪੋਸਤ ਭੰਗ ਸ਼ਰਾਬਾਂ ਨਾਲਹੁੰ, ਪ੍ਰੇਮ ਪਿਆਲਾ ਭਾਰੀ
ਪੇਵਕੜੈ ਘਰ ਬਾਲ ਕਹਾਵਤ, ਸਾਹੁਰੜੈ ਘਰਿ ਨਾਰੀ
ਜਾ ਪੁਰ ਮਿਹਰ ਕਰੇ ਪ੍ਰਭੁ ਮੇਰਾ, ਸੋ ਧਨ ਕੰਤ ਪਿਆਰੀ
ਮੈਂ ਮਨਿ ਪ੍ਰੀਤਿ ਲਗੀ ਗੁਰਦਰਸ਼ਨ, ਹਰਿ ਮੇਲਹੁ ਗਿਰਵਰਧਾਰੀ
ਸਭ ਸਖੀਆਂ ਮਿਲ ਖੇਲਣ ਹੋਰੀ, ਮੈਂ ਦਰਿ ਖੜੀ ਨਿਕਾਰੀ
ਸ੍ਰੀ ਮਹਿਮਾਸ਼ਾਹ ਮਿਹਰ ਦੇ ਸਾਗਰ, ਮੈਂ ਕਰਮਹੀਣ ਨਿਸਤਾਰੀਂ ।

੧੧

ਸਾਧੋ ! ਕਠਿਨ ਫਕੀਰੀ ਨਿਜ ਸਰੂਪ ਦੀ, ਮੁੜ ਘਿੜ ਨਭ ਮੈਂ ਰਹਿਣਾ
ਨ ਪਗ ਟਿਕੈ ਨ ਦਸਤ ਫੜਨ ਕੋ, ਬਿਨ ਸ੍ਰਭਣ ਸੁਰਤਿ ਨੈਂ ਬਹਿਣਾ
ਉਚੀ ਦਿਸਟੀ ਪਾਰ ਨ ਜਾਂਕਾ, ਹੈ ਨੂਰ ਝਲਕਦਾ ਕਹਿਣਾ
ਅਚਰਜ ਜੋਤਿ ਦਰਸ ਬਿਨ ਦੇਹੀ, ਬਿਨ ਫਰ ਉਡਦੇ ਰਹਿਣਾ
ਬਿਨ ਮੁਖ ਜਾਪ ਅਜਪਾ ਓਥੇ, ਝਿਲ ਮਿਲ ਅਗਮ ਥੋਂ ਲਹਿਣਾ
ਸਦਾ ਬਿਹੰਗਮ ਉਡੇ ਅਵ੍ਰਿਧੂਤਾ, ਸੁੰਨ ਮੰਡਲ ਗਢਿ ਬਹਿਣਾ
ਸ੍ਰੀ ਮਹਿਮਾ ਸ਼ਾਹ ਸੁੰਨ ਦੇ ਵਾਸੀ, ਕਰ ਦਰਸ ਨਿਆਦਰ ਸਹਿਣਾ ।

ਦੇਸ ਦੇਸੰਤਰ ਨ ਕੋਈ ਮੇਰਾ, ਮੈ ਪਾਜੀ ਤੇਰੇ ਬਾਣੇ ਦਾ
ਭੇਖੀ ਮਕਰੀ ਜੋਗੀ ਸਾਂਗੀ, ਹਾਂ ਬਾਂਦਾ ਤੇਰੇ ਭਾਣੇ ਦਾ
ਲਖ ਲਖ ਪਾਪ ਕੀਤੇ ਮੈਂ ਪਾਪੀ, ਫਕ੍ਰ ਪੜਦਾ ਦੋਜ਼ਖ ਜਾਣੇ ਦਾ
ਹੋਇ ਕਲਿਆਣ ਦਯਾ ਗੁਰ ਧਾਰੋ, ਬਖਸ਼ੋ ਛਿਦ੍ਰ ਨਿਮਾਣੇ ਦਾ
ਮੈਂ ਪਰਦੇਸੀ ਤੇਰੇ ਲੜ ਲਾਗਾ, ਥਾਂਉਂ ਨ ਕਿਸੇ ਟਿਕਾਣੇ ਦਾ
ਸ੍ਰੀ ਮਹਿਮਾ ਸ਼ਾਹ ਗੁਰ ਦੇਰ ਨ ਕੋਈ, ਰੱਤ ਜਾਣ ਕੇ ਦੇਸ਼ ਰੱਬਾਣੇ ਦਾ ।

## ਦੋ ਹੋਰ ਕਵੀ

ਸੰਤ ਮਹਿਮਾਸ਼ਾਹ ਦੇ ਚੇਲੇ ਭਾਈ ਬੀਰ ਸਿੰਘ ਰੰਗਰੇਜ਼ ਅਤੇ ਭਾਈ ਮਨ ਮਸਤਾਨ ਬੜੇ ਅੱਛੇ ਕਵੀ ਸਨ ।

ਇਹ ਦੋਵੇਂ ਰਿ. ਪਟਿਆਲਾ ਦੇ ਪਿੰਡ ਢੱਕ ਕੋਟਲਾ ਦੇ ਜੰਮਪਲ ਸਨ । ਸੰਤਾਂ ਪਾਸ ਲੋਪੋਂ ਆ ਕੇ ਇਨ੍ਹਾਂ ਰੂਹਾਨੀਅਤ ਦਾਂ ਰੰਗ ਹੀ ਨਹੀਂ ਚੜ੍ਹਾਇਆ ਸਗੋਂ ਕਾਵਿ ਕਲਾ ਦਾ ਵੀ ਵਰਦਾਨ ਪਾਇਆ । ਇਨ੍ਹਾਂ ਦੇ ਰਾਗਾਂ ਦੇ ਸ਼ਬਦ, ਬਾਰਾਂਮਾਹ ਸਿਹਰਫੀਆਂ ਤੇ ਪਟੀਆਂ ਕਈ ਮਿਲਦੀਆਂ ਹਨ, ਵੰਨਗੀ ਹਾਜ਼ਰ ਹੈ ।

### (੧) ਬੀਰ ਸਿੰਘ ਰੰਗਰੇਜ਼

ਪਹਿਲੀ ਰੰਗਣ ਵਿਚ ਕਿਉਂ ਨਹੀਂ ਰੰਗਦਾ, ਸ੍ਰੀ ਗੁਰਾ ਮੇਰੇ ਰੇਜੇ ਨੂੰ
ਅਜਬ ਰੰਗੀਲੀ ਰੰਗਣ ਗੁਰਾ ਤੇਰੀ, ਉਮਰ ਵਿਹਾਣੀ ਰੇਜ਼ਾ ਭੇਜੇ ਨੂੰ
ਹੁਣ ਕਿਉਂ ਗੁਰਾ ਪਿਠ ਦਿਤੀ ਜਾਣੈ, ਕਢਕੇ ਮੇਰੇ ਕਲੇਜੇ ਨੂੰ
ਦੱਤ ਮੁਹੰਮਦ ਤੈਂ ਗੁਰਾ ਤਾਰੇ, ਪਹੁੰਚਾਏ ਨੂਰ ਦੇ ਛੇਜੇ ਨੂੰ
ਜਿਨ ਕਿਛ ਮੰਗਿਆ ਸੋਈ ਤੈਂ ਦੀਨਾ, ਦੇਹ ਦਿਤੀ ਜਨਮੇਜੇ ਨੂੰ
ਸ੍ਰੀ ਮਹਿਮਾ ਸ਼ਾਹ ਰੰਗਾਂ ਦੇ ਮਾਲਕ. ਰੰਗ ਦੇ ਨਿਮਾਣੇ ਦੇ ਰੇਜ਼ੇ ਨੂੰ ।

ਹਮ ਦਰਵੇਸ਼ ਭੇਖ ਕੀਏ ਭਗਵੇ, ਰੱਬ ਮਿਲਣੇ ਦੀ ਆਸਾ ਵੋ
ਨਾਉਂ ਨ ਗਾਉਂ ਨ ਥਾਉਂ ਹਮਾਰਾ, ਹੈ ਦੀਆ ਰਾਮ ਬਨਵਾਸਾ ਵੋ
ਫਿਰੈਂ ਬਉਰਾਇ ਬ੍ਰਿਹੋਂ ਬਹਿਕਾਇ, ਸਭ ਲੋਕ ਕਰਤ ਹੈ ਹਾਸਾ ਵੋ

ਨ ਪਰਵਾਹ ਅੱਲਾਹ ਬਿਨ ਸਾਧੋ. ਭਰਿ ਪੀਆ ਸਬਰ ਦਾ ਕਾਸਾ ਵੋ
ਹਾਂ ਅਨਾਥ, ਨਾਥ ਨਹੀਂ ਕੋਈ, ਲੈ ਲਿਆ ਗੁਬਿੰਦ ਦਾ ਪਾਸਾ ਵੋ
ਸਗਲੇ ਬਾਣੇ ਹਮ ਪਹਿਰਾਣੇ, ਕਿਉਂ ਦੇਵੇ ਰਾਮ ਦਿਲਾਸਾ ਵੋ
ਜਨ 'ਰੰਗਰੇਜ਼' ਦਾਤ ਇਹ ਮਾਂਗੈ, ਹੋਵਾਂ ਦਾਸਨ ਦਾਸਾ ਵੋ ।

ਰੱਬ ਜੀ ! ਕੇਹਾ ਵਰਤਿਆ ਤੇਰਾ ਭਾਣਾ
ਇਕ ਘੜੀ ਵਿਛੋੜਾ ਨ ਸੀ ਥੀਂਦਾ, ਹੁਣ ਹੋਇਆ ਜੁਗ ਪੁਰਾਣਾ
ਦਰਸ਼ਨ ਨੂੰ ਨਿਤ ਨੈਣ ਉਡੀਣੇ, ਖਲਾ ਰੋਵੈ ਜੀਉ ਨਿਮਾਣਾ
ਬਿਨ ਸਤਿਗੁਰ ਜੀ ਲਗੇ ਨ ਲਾਇਆ, ਸਭ ਦਿਸੈ ਮੁਲਕ ਵਿਰਾਣਾ
ਰੋਵਤ ਨੈਣ ਨੀਰ ਨ ਥੰਮਣ, ਮਨ ਆਖੈ ਮਰ ਜਾਣਾ
ਮਹਾਂ ਭਯਾਨ ਵਿਚ ਆਈ ਜਿੰਦੜੀ, ਨ ਝੱਲਦਾ ਕੋਈ ਟਿਕਾਣਾ
ਦਿਨ ਤੇ ਰੈਣਿ ਭਯਾ ਹਉਂ ਬਉਰਾ, ਸਭ ਭੁਲਿਆ ਪੀਣਾ ਖਾਣਾ
ਜਨ 'ਰੰਗਰੇਜ਼' ਗੁਰ ਏਡ ਸਜ਼ਾਈ, ਜਿਸ ਹਰਦਮ ਤੇਰਾ ਮਾਣਾ ।

ਕੀ ਬਿਰਛਾ ! ਤੂੰ ਮਾਣ ਕਰੇਂਦਾ, ਕੀ ਛਡਿ ਜਾਂਦਾ ਸਰੀਆਂ ਓਇ
ਕਾਲ ਕੁਹਾੜਾ ਤੇਰੇ ਸਿਰ ਪਰ ਘੁਰਦਾ, ਭੰਨ ਸਿਟਦਾ ਸਭ ਅੜੀਆਂ ਓਇ
ਇਕਨਾਂ ਨੂੰ ਘੁਣ ਪਈਆਂ ਨੂੰ ਖਾ ਗਿਆ, ਇਕ ਸੀਸ ਮਹਲ ਜਾ ਚੜ੍ਹੀਆਂ ਓਇ
ਇਕਨਾ ਦਾ ਭੰਨਿ ਬਾਲਣ ਕੀਤਾ, ਇਕ ਜਾਇ ਚਿਖਾ ਪੁਰ ਚੜ੍ਹੀਆਂ ਓਇ
ਜਨ ਰੰਗਰੇਜ਼ ਕਹੈ ਭਾਈ ਸਾਧੋ, ਸਾਧਸੰਗਤਿ ਮਿਲ ਤਰੀਆਂ ਓਇ।
ਜਦੋਂ ਤਲਬ ਰਾਮ ਦੀ ਆਵੇ, ਕੋਈ ਨ ਰਖਣਹਾਰ ਕੁੜੇ
ਜਿਨ ਸਖੀਆਂ ਸੰਗ ਰਲਿ ਮਿਲ ਖੇਲੇਂ, ਸਭ ਤੈਨੂੰ ਕੱਢਣਹਾਰ ਕੁੜ
ਜੀਵੰਦਿਆਂ ਦੇ ਵਾਲੀ ਸਗਲੇ, ਮੁਇਆ ਨ ਸੰਸਾਰ ਕੁੜੇ
ਜਨ ਰੰਗਰੇਜ਼ ਕਹੇ ਜਿੰਦ ਪਾਪਣਿ, ਛਡ ਜਾਣੇ ਘਰਬਾਰ ਕੁੜੇ ।

(੨) ਮਨ ਮਸਤਾਨ—

ਤੇਰੀ ਬੈਰਾਗਣਿ ਮੈਂ ਆਪ ਥੀਵਾਂ, ਮੈਨੂੰ ਲੈ ਚਲ ਆਪਣੇ ਦੇਸ ਪੀਆ
ਘਰ ਬਣ ਮੈਨੂੰ ਭਾਵੈ ਨਾਹੀ, ਲਗ ਰਿਹਾ ਤੇਰਾ ਉਪਦੇਸ਼ ਪੀਆ

ਲੋਕ ਲਾਜ ਦੀ ਕਾਣ ਨ ਕਰਸਾਂ, ਬਾਂਦੀ ਮੈਂ ਰਹਾਂਗੀ ਹਮੇਸ਼ ਪੀਆ
ਹਾਰ-ਸ਼ਿਂਗਾਰ ਸਭ ਦੂਰ ਕਰਾਂਗੀ, ਲੈ ਲਵਾਂਗੀ ਭਗਵਾ ਭੇਸ ਪੀਆ
ਤੈਂ ਵਿਛੜੇ ਇਕ ਪਲ ਨਹੀਂ ਜੀਵਾਂ, ਮੈਨੂੰ ਛਡ ਨ ਜਾਈਂ ਪਰਦੇਸ ਪੀਆ
'ਮਨ ਮਸਤਾਨ' ਦੀ ਜ਼ਿੰਦੜੀ ਕਮਲੀ, ਤੇਰਾ ਨਾਮ ਜਪੂੰਗੀ ਹਮੇਸ਼ ਪੀਆ ।

ਸੀਹਰਫੀ ਵਿਚੋਂ

ਅਲਫ ਅੱਲ੍ਹਾ ਨੂੰ ਯਾਦ ਨ ਕੀਤਾ, ਨ ਕੀਤਾ ਸਤਿਸੰਗ ਕੁੜੇ
ਸ਼ਰਮ ਭਰਮ ਦੇ ਚਿਕੜ ਡੁੱਬੀ, ਕਿਉਂ ਚੜ੍ਹੇ ਨਾਮ ਦਾ ਰੰਗ ਕੁੜੇ
ਝੂਠੇ ਮੋਹ ਜਗਤ ਦੇ ਫਸ ਕੇ, ਕਿਉਂ ਪਾਇਂ ਸਿਦਕ ਵਿਚ ਭੰਗ ਕੁੜੇ
'ਮਨ ਮਸਤਾਨ' ਕਹੈ ਸੁਣ ਜਿੰਦੜੀ, ਚਰਣ ਧੂੜਿ ਨਿਤ ਮੰਗ ਕੁੜੇ ।

ਬੇ ਬੇਦ ਪੜ੍ਹੇ ਤੇਰੇ ਕਿਤ ਗੁਣ, ਜੋ ਸਾਧਾਂ ਸੰਗ ਨ ਕੀਤਾ ਨੀ
ਸਰਰ ਸਬੂਰੀ ਜੇ ਮਨ ਵਿਚ ਨਾਹੀ, ਕੀ ਹੋਵੇ ਪੜ੍ਹਿਆਂ ਗੀਤਾ ਨੀ
ਕੋਕ ਕਾਵਿ ਦੀ ਕਰੇਂ ਕਹਾਣੀ, ਨ ਇਸ਼ਕ ਪਿਆਲਾ ਪੀਤਾ ਨੀ
ਮਨ ਮਸਤਾਨ ਤੂ ਕਰ ਸਤਿ ਸੰਗਤ, ਜਨਮ ਅਮੋਲਾ ਬੀਤਾ ਨੀ ।

ਯੇ ਯਾਰ ਸੰਗ ਯਾਰੀ ਲਾ ਕੇ; ਧਾਰ ਲੈ ਬਿਰਤਿ ਫਕੀਰੀ ਨੀ
ਰਹੁ ਅਲਮਸਤ ਤੇ ਸਦਹੀ ਖੀਵੀ, ਕਦੀ ਆਵੇ ਨਾ ਦਿਲਗੀਰੀ ਨੀ
ਚਾਰਿ ਕੁੰਟ ਪਾਤਸਾਹੀ ਭੋਗੀ, ਉਹ ਲਿਖ ਦੇਊਗਾ ਚੀਰੀ ਨੀ
'ਮਨ ਮਸਤਾਨ' ਫਿਕਰ ਰਖ ਉਹ ਭੀ, ਆਪ ਮਿਲੂ, ਰਹੁ ਧੀਰੀ ਨੀ ।

— — —

# ਸਾਧੂ ਜਗਨ ਸਿੰਘ

ਸਾਧੂ ਜਗਨ ਸਿੰਘ ਸਿਖ ਰਾਜ ਸਮੇਂ ਦਾ ਵੇਦਾਂਤੀ ਸਾਧ ਸੀ ਜੋ ਕਿ ਪੂਰਨ ਨਾਥ ਦਾ ਚੇਲਾ ਸੀ । ਹੋਰ ਇਸ ਬਾਰੇ ਸਾਡਾ ਗਿਆਨ ਤੁੱਛ ਹੈ । ਇਸ ਦੀ ਸਾਰੀ ਸ਼ਬਦਾਵਲੀ ਵੇਦਾਂਤ ਵਾਲੀ 'ਅਹੰ ਬ੍ਰਹਮ ਅਸਮਿ' ਦੀ ਭਾਵਨਾ ਨੂੰ ਪ੍ਰਗਟਾਉਂਦੀ ਹੈ, ਜਿਸ ਵਿਚ ਪਰਮਾਤਮਾ ਦੀ ਥਾਂ ਜਗਿਆਸੂ ਆਪਣੇ ਆਪ ਨੂੰ ਆਤਮਾ ਤੇ ਹੀ ਕੇਂਦ੍ਰਿਤ ਕਰਦਾ ਹੈ । ਇਸ ਤੋਂ ਇਲਾਵਾ ਇਸਨੇ ਬਾਹਰਲੇ ਕਰਮਕਾਂਡਾਂ ਦੀ ਥਾਂ ਅੰਦਰਲੀ ਸੂਖਮ ਰਹਿਤ ਯਾ ਸ਼ਰੀਅਤ ਦੱਸਕੇ ਦੈਵੀ ਗੁਣ ਧਾਰ੍ਨ ਉਤੇ ਜ਼ੋਰ ਦਿਤਾ ਹੈ ਤੇ ਸਿਖਾਂ ਲਈ ਸੂਖਮ ਪਾਹੁਲ ਦੀ ਵੀ ਵਿਆਖਿਆ ਕੀਤੀ ਹੈ ।

ਇਸ ਕਵੀ ਨੇ ਬਾਰਾਂਮਾਹ, ਸੀਹਰਫੀ, ਦੋਹਰੇ ਤੇ ਹੋਰ ਕਈ ਰਾਗਾਂ ਵਿਚ ਛੰਦ ਭਜਨ ਲਿਖੇ ਹਨ ਪਰ ਮੈਂ ਇਸਦੀ ਕਿਸੇ ਰਚਨਾ ਦਾ ਹਥ-ਲਿਖਤ ਖਰੜਾ ਕਿਸੇ ਲਾਇਬ੍ਰੇਰੀ ਵਿਚ ਨਹੀਂ ਵੇਖਿਆ । ਮੇਰੇ ਪਾਸ ਪਏ ਖਰੜੇ ਵਿਚੋਂ ਕੁਝ ਛੰਦ ਉਤਾਰਾ ਕਰਕੇ ਅੱਗੇ ਦਿੰਦਾ ਹਾਂ ਤਾਂ ਕਿ ਇਸ ਬਾਰੇ ਹੋਰ ਖੋਜ ਕੀਤੀ ਜਾ ਸਕੇ ।

ਬਾਰਾਂਮਾਹ ਜਗਨ ਸਿੰਘ ਦਾ

ਅਨਭੈ ਛੰਦ-ਨਮੋ ਨਮੋ ਸ੍ਰੀ ਸਤਿਗੁਰੂ ਤ੍ਰਿਗੁਣ ਅਤੀਤ ਅਮਾਨ
ਕਾਰਨ ਕਰਨ ਅਨੀਹਿ ਸੁਚ, ਮੰਗਲ ਰੂਪ ਨਿਧਾਨ ।
ਸਤਿਗੁਰ ਅਪਣਾ ਆਪ ਹੈ ਜੇ ਸਮਝੈ ਮਨ ਕਾ ਮੂਲ
ਤ੍ਰਿਗੁਣ ਕਪਾਸ ਤੇ ਕਾਢੀਏ ਤਤੰ ਤੁਰੀਆ ਤੂਲ ।
ਜਾਨੈ ਜਾਨਣਹਾਰ ਨੂੰ ਹਿਰਦੇ ਜਿਨ ਕਾ ਵਾਸੁ
ਜਿਸ ਚੀਨਣ ਤੇ ਚੀਨਿਆ ਸਤਗੁਰ ਸ੍ਵਯੰ ਪ੍ਰਕਾਸੁ ।
ਸੁਧ ਬਲੌਰ ਪ੍ਰਮਾਤਮਾ ਜੋ ਰੰਗ ਧਰੀਏ ਸੋਈ ਭਾਲ

ਜਿਉਂ ਅਵਕਾਸ ਅਕਾਸ਼ ਕੀ ਰਹੀ ਸਕਲ ਘਟਿ ਵਾਸ਼
ਅਹੰ ਬ੍ਰਹਿਮ ਮਮ ਪ੍ਰਾਣ ਮਮ, ਮਮ ਅਨੰਦ ਮਨ ਵਾਸ ।
ਮੋਨ ਬੋਲਣਾ ਬ੍ਰਹਿਮ ਮੈਂ, ...........
ਜਗਿਆਸੀ ਕੇ ਕਾਰਣੇ, ਉਚਰੇ ਦ੍ਵਾਦਸ਼ ਮਾਸ !

ਅਜਬ ਛੰਦ

ਚੇਤ੍ਰ ਚਰਨ ਲਗ ਸਤਿਗੁਰ ਕੇ ਛਡਿ ਚਿੰਤਾ ਪੜ੍ਹ ਸ਼ੁਕਰਾਨਾ
ਸਤਿ ਪ੍ਰਤੀਤ ਲਗੀ ਗੁਰਚਰਨੀਂ, ਤਿਨ ਮਿਲਿਆ ਰਾਹੁ ਰਬਾਨਾ
ਸੁਰਤਿ ਕਮਾਨ ਰਖਣ ਸਰ ਕਰਨੀ, ਮਾਰਨ ਭ੍ਰਮ ਨਿਸ਼ਾਨਾ
ਜਗਨ ਸਿੰਘ ਜਾਂਦੀ ਨੂੰ ਮੋੜੇ, ਸਾਧ ਸੋ ਹੀ ਮਰਦਾਨਾ । ੧ ।

ਵੈਸਾਖ ਆਸ ਤਿਨਾਂ ਦੀ ਕਰੀਏ, ਜਿਨ੍ਹਾਂ ਪੰਜਾਂ ਨੂੰ ਵਸ ਕੀਤਾ
ਭਲੀ ਬੁਰੀ ਥੀਂ ਰਹਿਣ ਕਿਨਾਰੇ, ਨਾਮ ਅੰਮ੍ਰਿਤ ਰਸੁ ਪੀਤਾ
ਅਠੇ ਪਹਿਰ ਰਹਿਨ ਮਸਤਾਨੇ, ਵਿਸਰੀ ਨੀਤ ਅਨੀਤਾ
ਜਗਨ ਸਿੰਘ ਸੋਈ ਨਰ ਸਾਧੂ, ਜਿਨ੍ਹਾਂ ਗੁਰਚਰਨੀਂ ਚਿਤ ਦੀਤਾ । ੨ ।

ਜੇਠ ਜੂਠ ਰਹੀ ਨ ਕਾਈ, ਜਿਨਾ ਧਿਆਨ ਗੁਰਾਂ ਦਾ ਧਰਿਆ
ਸਕਲੇ ਤੀਰਥ ਘਟ ਵਿਚ ਡਿਠੇ, ਜਾਂ ਪਵਨ ਗਗਨ ਨੂੰ ਚੜ੍ਹਿਆ
ਕਰ ਇਸਨਾਨ ਭਇਆ ਮਨ ਨਿਰਮਲ, ਜਾ ਤ੍ਰਿਬੇਣੀ ਵੜਿਆ
ਜਗਨ ਸਿੰਘ ਸਤਿਗੁਰ ਸੋ ਖੋਜੀ, ਅਨਹਦ ਖੋਜ ਜ਼ਿਨ੍ਹਾਂ ਮਿਲ ਫੜਿਆ । ੩ ।

ਹਾੜ ਹਾਥ ਕਰ ਸਿਦਕ ਸਬੂਰੀ, ਸੋਈ ਭੌਜਲ ਤਰਦੇ
ਘਰਿ ਵਿਚ ਰਹਿਣ ਉਦਾਸੀ ਜਮਾਂ ਮਵਾਸੀ, ਹਰਿ ਦੇਖਣ ਵਿਚ ਹਰ ਦੇ
ਬਣ ਘਰ ਤਿਨਾ ਇਕੋ ਦਿਸੈ, ਕਾਲੋਂ ਮੂਲ ਨ ਡਰਦੇ
ਜਗਨ ਸਿੰਘ ਕਹੁ ਸੋਈ ਸਜਨ, ਜੋ ਸਤਿਗੁਰ ਦੇ ਬਰਦੇ । ੪ ।

ਸਾਵਣ ਰਹਿਣ ਚੇਤੰਨ ਸੋਈ, ਜਿਨ੍ਹਾਂ ਵਾਗ ਰਖੀ ਹਥਿ ਮਨ ਦੀ
ਨਾਲ ਅਰਾਮ ਅਨੰਦ ਖੁਸ਼ੀ ਹੈ ਫੇਰਨ ਘਟਿ ਸੁਖਮਨਿ ਦੀ

ਨਿਰਮਲ ਜਾਪੁ ਜਪਣ ਬਿਨ ਰਸਨਾ, ਪਉੜੀ ਚੜ੍ਹਨ ਗਗਨ ਦੀ
ਜਗਨ ਸਿੰਘ ਸੋ ਤਾਂਘ ਨ ਛੱਡਣ, ਜਿਨ੍ਹਾਂ ਜਿੱਕ ਲਗੀ ਦਰਸ਼ਨ ਦੀ । ੫ ।

ਭਾਦੋਂ ਭ੍ਰਮ ਸੰਸਾਰ ਪਦਾਰਥ, ਵਰਤਣ ਰਹਿਣ ਨਿਆਰੇ
ਨਾਮ ਅਧਾਰ ਪਵਣ ਕਾ ਪਰਚਾ, ਸੰਕਲਪ ਵਿਕਲਪ ਵਿਸਾਰੇ
ਨੀਦ੍ਰ ਭੁਖ ਕਿਨਾਰਾ ਕੀਤਾ, ਸਤਿਆ ਰੋਮ ਰੋਮ ਭਈ ਸਾਰੇ
ਜਗਨ ਸਿੰਘ ਲਗੀ ਤਿਨ੍ਹਾਂ ਦੀ ਜੋ ਦਮ ਦਮ ਨਾਮ ਚਿਤਾਰੇ । ੬ ।

ਅਸੂ ਆਸ ਲਗੀ ਮਿਲਣੇ ਦੀ, ਸਤਿਗੁਰ ਦੇਹਿ ਦਲੇਰੀ
ਨੈਨ ਅਬੈਨ ਬੈਨ ਬਿਨ ਨੈਨਾ, ਮਨ ਜਾਂਦਾ ਘੁਮਲ ਘੇਰੀ
ਕਿੜੀ ਪਵੰਦੀ ਚਾਨਣੁ ਲਖ ਚੰਦੀ, ਸਵਿਤਾ ਉਦੇ ਕਰੋੜੀ
ਜਗਨ ਸਿੰਘ ਸਤਿਗੁਰ ਦੇ ਬਾਝੋਂ, ਕੌਣ ਕਟੈ ਅੰਧ ਘੋਰੀ । ੭ ।

ਕੱਤਕ ਕੂੜ ਕੁਫਰ ਤਿਨਾ ਦਾ ਟੁੱਟਾ, ਜੋ ਹੋਏ ਸਤਿਗੁਰ ਸੇਤੀ
ਸਭਿ ਸੰਸਾਰ ਸੁਪਨ ਵਤ ਜਾਨਣ, ਜਬ ਹੋਏ ਘਰ ਕੇ ਭੇਤੀ
ਜਲ ਸੰਸਾਰ ਕਮਲ ਵਤ ਨਿਆਰੇ, ਭਏ ਸਿਧ ਬ੍ਰਹਿਮ ਬੇਤੀ
ਜਗਨ ਸਿੰਘ ਸਤਿਗੁਰ ਥੋਂ ਬਲਿ ਜਾਈਏ
ਜਿਨ ਤਾਰੇ ਕਾਗਤ ਨੇਤਿ ਅਨੇਤੀ ।੮।

ਮੱਘਰ ਮਸਤ ਰਹਿਨ ਦਿਨ ਰਾਤੀ, ਜਿਉ ਹਸਤੀ ਮਦ ਮਾਤੇ
ਹਰਿ ਧਨ ਹਿਰਦੇ ਲਾਇ ਮਗਨ ਹੈ, ਮੁਖ ਮੈਂ ਰਹਿਨ ਚੁਪਾਤੇ
ਹਿਰਖ ਸ਼ੋਕ ਥੀਂ ਰਹਿਨ ਕਿਨਾਰੇ, ਜਾਇ ਤ੍ਰਿਬੈਣੀ ਨ੍ਹਾਤੇ
ਜਗਨ ਸਿੰਘ ਜਿਨ ਸਤਿਗੁਰ ਲਗਾ ਸੋ ਤੀਨ ਲੋਕ ਮੈਂ ਜਾਤੇ । ੯ ।

ਪੋਹ ਪਾਪ ਪੁੰਨ ਨੂੰ ਭਈ ਤਗੀਰੀ, ਜਬ ਕਰਮ ਭ੍ਰਮ ਦਿਸ ਆਇਆ
ਥਿਤ ਵਾਰ ਨ ਸ਼ਗਨ ਮਹੂਰਤ, ਜਾਂ ਭਾਨ ਚਾਂਦ ਘਰਿ ਆਇਆ

ਕੂਕਾਂ ਪੈਣ ਧਰਮ ਦੀਆਂ ਗੈਬੇਂ, ਜਿਥੋਂ ਡਿਗੇ ਰਿਖਿ ਮੁਨਿ ਰਾਇਆ
ਜਗਨ ਸਿੰਘ ਨਹੀਂ ਕੋਈ ਸ਼ੰਕਾ, ਜਾਂ ਪ੍ਰ ਪੂਰਨਨਾਥ ਸਹਾਇਆ । ੧੦ ।

ਮਾਘ ਮਗਨ ਹੋ ਰਹੀ ਗਗਨ ਮੈਂ, ਦੁਖ ਦਲਿਦ੍ਰ ਸਭ ਭੱਜੇ
ਪ੍ਰਮਾਤਮ ਕਾ ਦਰਸਨ ਪਾਇਆ, ਪੰਚ ਤੂਰ ਦਰ ਵਜੇ
ਅੰਮ੍ਰਿਤ ਬਰਸੈ ਆਗਮ ਦਰ ਸੇ, ਬਾਦਰ ਬਿਨ ਗਗਨ ਗਰਜੇ
ਜਗਨ ਸਿੰਘ ਚੜ੍ਹ ਅਫੁਰ ਸਮਾਧਿ, ਕੋਈ ਪਹੁੰਚਨ ਸੂਰੇ ਸਜੇ । ੧੧ ।

ਫਗਣ ਫੈਲ ਰਹਿਆ ਘਟਿ ਘਟਿ ਮੈਂ, ਮਾਲਕ ਚਿਦਾ ਨਿਵਾਸੀ
ਆਪ ਸਮੁੰਦ ਜਗਤ ਸਭ ਲਹਿਰਾਂ, ਲਾਹੁਣ ਸਦਾ ਬਿਲਾਸੀ
ਤੀਨ ਲੋਕ ਸਰਬੱਗ ਪਛਾਨਣ, ਕਿਆ ਆਇਆ ਕਿਆ ਜਾਸੀ
ਜਗਨ ਸਿੰਘ ਲਗ ਸਤਿਗੁਰ ਦਾਮਨ, ਛੁਟ ਗਈ ਕਾਲ ਤ੍ਰਾਸੀ । ੧੨ ।

ਦੋਹਰਾ—ਬਾਰਾਂਮਾਹ ਕਹਿਤੇ ਬਤਖ ਕੋ, ਬਾਰਾਂ ਵਰਖੋਂ ਨਾਮ
ਪ੍ਰੇਮੀ ਚ ਤ੍ਰਿਕ ਸ੍ਰਾਂਤਿ ਭਨਤ, ਮਨ ਮੁਕਤੀ ਬਿਸਰਾਮ ।

'ਸਿਹਰਫੀ ਯੋਗ ਗਿਆਨ' ਵਿਚੋਂ

ਸੇ ਸਤਿਸੰਗ ਕੀਕ੍ਰਿਪਾਕਰਿ ਭਾਗ ਜਾਗੇ,ਨਾਨਕ ਸਿਧ ਕੀ ਬਾਣੀ ਪਠਿਖਬਰ ਹੋਈ
ਸਤਿ ਪੁਰਖੁ ਸਤਿਗੁਰੂ ਨੂੰ ਢੂੰਡ ਲੀਤਾ, ਜਿਹਦੇ ਜਾਣਿਆਂ ਰਹੀ ਨਹੀਂ ਲੋੜ ਕੋਈ
ਸਤਿਗੁਰ ਸੋਈ ਜੋ ਬ੍ਰਹਮ ਦੀ ਖਬਰ ਦੇਵੇ,
ਸਤਿਗੁਰ ਸੋਈ ਜੋ ਭ੍ਰਮ ਏ ਕਾਲ ਖੋਈ
ਜਗਨ ਸਿੰਘ ਜਾਣੇ ਜੋਈ ਜਾਣਦੀ ਨੂੰ,
ਜਾਣਿ ਆਪ ਨੂੰ ਆਪ ਹੀ ਮਗਨ ਹੋਈ । ੪ ।

ਜੀਮ ਜੋਗ ਦੀ ਜੁਗਤਿ ਸਤਿਗੁਰ ਬਤਾਈ,
ਜਿਹੜੀ ਜੁਗਤਿ ਸ੍ਰੀ ਰਾਮ ਤੇ ਕ੍ਰਿਸ਼ਣ ਸਾਧੀ

ਰਾਮਾਨੰਦ ਕਬੀਰ ਰਵਿਦਾਸ ਆਦਿਕ,
ਨਾਨਕਸ਼ਾਹ ਗੋਬਿੰਦ ਸਿੰਘ ਸੋਈ ਲਾਧੀ
ਪੂਰਨਨਾਥ ਥੀਂ ਆਦਿ ਜੋਗੁ ਜਗਤੁ ਹੂਆ,
ਸਕਤਿ ਸਾਜਿ ਜਿਨ ਸਕਲ ਤਤਬੀਰ ਬਾਂਧੀ
ਜਗਨ ਸਿੰਘ ਪਸਾਰਾ ਏਹ ਖੂਬ ਦੀਸੈ,
ਆਪ ਭਯੋ ਬਿੰਦੀ ਆਪ ਹੈ ਨਾਦੀ । ੫ ।

ਹੇ ਹਾਲ ਥੋਂ ਹੋਇ ਬੇਹਾਲ ਰਹਿਣਾ ਬੇਹਾਲ ਵਿਚ ਹਾਲ ਨੂੰ ਪਾਵਣਾ ਈ
ਏਥੇ ਕੰਮ ਨ ਭੇਖੀਆਂ ਸਿਫਲਿਆਂ ਦਾ, ਏਥੇ ਆਪਨੂੰ ਆਪ ਜੁੜ ਖਾਵਣਾ ਈ
ਨੈਨ ਬੈਨ ਤੇ ਕੰਨ ਹੈ ਆਖਣੇ ਨੂੰ, ਦ ਥਾਂ ਪੈਰਾਂ ਬਾਝਹੁੰ ਪਿਆਰਾ ਪਾਵਣਾ ਈ
ਜਗਨ ਸਿੰਘ ਅਕਾਸ਼ ਮੈਂ ਸ਼ਬਦ ਹੋਤਾ, ਉਸ ਸ਼ਬਦ ਮੈਂ ਸ਼ਬਦ ਮਿਲਾਵਣਾਈ੬।

ਦਾਲ ਦੁਖ ਤੇ ਸੁਖ ਸਭਿ ਭੁਲ ਗਏ, ਜਬ ਦੀਦਾਰ ਦਿਲਦਾਰ ਦਾ ਪਾਇਆ ਈ
ਦਿਲ ਦੇ ਕੇ ਦਿਲਬਰ ਦਿਲੋਂ ਜਾਤਾ, ਜਿਉਂ ਸਾਧਸੰਗਤਿ ਫੁਰਮਾਇਆ ਈ
ਜਿਚਰੁ ਬੁਕਲੀਂ ਦੇ ਵਿਚ ਪਟੁ ਪੜਦਾ, ਕਿਨੇ ਸ੍ਵਾਦ ਦਾ ਸੁਆਦ ਨ ਆਇਆ ਈ
ਜਗਨ ਸਿੰਘ ਪਿਆਰੇ ਦੀ ਸਾਰ ਜਾਨਣ, ਜਿਨ ਜਾਨ ਜਾਨੀ ਗਲਿ ਲਾਇਆਈ੮

ਜ਼ਾਲ ਜ਼ਾਤ ਸਿਫਾਤ ਥੀਂ ਪਰੇ ਪਿਆਰਾ, ਟਲ ਜ਼ਾਤ ਬੇਜ਼ਾਤ ਨੂੰ ਪਾਵਣਾ ਈ
ਆਸ੍ਰਮ ਬਰਣ ਨ ਮ ਨ ਮਨੌਤ ਕੋਈ, ਤੇ ਅਨਹਦ ਮਕਾਨ ਨੂੰ ਜਾਵਣਾ ਈ
ਉਸਦਾ ਮਾਤ ਨ ਤਾਤ ਨ ਭੈਣ ਭਾਈ, ਉਸਦੇ ਰੰਗ ਮੈਂ ਰੰਗ ਮਿਲਾਵਣਾ ਈ
ਜਗਨ ਸਿੰਘ ਤੂੰ ਆਪ ਮਹਿਬੂਬ ਪਿਆਰਾ;
ਸਤਾਰ ਸੁਰਤਿ ਦੀ ਰਾਗ ਰਲਾਵਣਾ ਈ । ੯ ।

ਰੇ ਰਾਮ ਅਰਾਮ ਘਟ ਮਾਹਿ ਵਾਸੀ, ਬਿਨਾ ਡਿਠਿਆਂ ਨਹੀਂ ਪ੍ਰਤੀਤ ਆਵੈ
ਇੜਾ ਧਿੰਗੁਲਾ ਰੋਕ ਕੇ ਘਾਟ ਸਭੇ, ਰੇ ਪ੍ਰਾਣ ਅਪਾਨ ਸੁਖਮਨਿ ਠਹਿਰਾਵੈ

ਜਿਥੇ ਗਗਨ ਮੈਂ ਬਾਜੇ ਬਾਜਤੇ ਹੈਂ, ਕੋਈ ਸੂਰਾ ਪੂਰਾ ਝੰਡਾ ਜਾਇ ਲਾਵੈ
ਜਗਨ ਸਿੰਘ ਜਬ ਸੁਰਤਿ ਹੀ ਸ਼ਬਦ ਹੋਈ, ਰਾਮ ਅਕਾਮ ਘਰਿ ਮਾਹਿ ਪਾਵੈ੧੦।

ਜੋ ਜ਼ਹਿਰ ਨਾਲੋਂ ਜੋਗੁ ਗਾਖੜਾ ਹੈ, ਕ੍ਰਿਪਾ ਸਤਿਗੁਰੂ ਦੀ ਨਾਲਿ ਪਾਰ ਪਰਨਾ
ਏਥੇ ਤਪੁ ਨ ਬੇਦ ਕਿਤੇਬ ਕੋਈ ਪਾਠ ਪੂਜਾ,
ਏਥੇ ਬਿਨਾ ਸ਼ਮਸ਼ੇਰ ਥੀਂ ਜੰਗੁ ਚੜ੍ਹਨਾ
ਪ੍ਰਾਣ ਨਰੋਧ ਅਘੋਰੀ ਤੇ ਜਾਪ ਅਜਪਾ, ਤਨ ਮਨ ਵਿਕਾਰਾਂ ਨੂੰ ਆਪਿ ਹਰਨਾ
ਜਗਨ ਸਿੰਘ ਜਾਗ੍ਰਿਤਿ ਸੁਪਨ ਜੀਤ ਕੇ ਜੀ,
ਸਖੋਪਤਿ ਜਾਗ੍ਰਤ ਹੋਵੇ ਤਬਿ ਤੁਰੀਆ ਤਰਨਾ। ੧੧।

ਜ੍ਵਾਦ ਜ਼ਰਬ ਬੇਜ਼ਰਬ ਥੀ ਪਰੇ ਹੈਂ ਤੂ, ਜ਼ਰਬ ਕੰਚਨ ਨੂੰ ਲਗਕੈ ਮੋਹਰ ਹੋਈ
ਨੱਥ ਚੌਂਕ ਵਾਲੀ ਬਾਜੂਬੰਦ ਚੂੜਾ, ਜ਼ੇਵਰ ਆਖਦੇ ਜ਼ਰ ਨ ਕਹੈ ਕੋਈ
ਭੂਖਣ ਭਰਮ ਭੁਲੇਖੜਾ ਦੂਰ ਹੂਆ, ਅੰਤਿ ਆਪੇ ਮਧਿ ਜਾਣਿ ਓਈ
ਜਗਨ ਸਿੰਘ ਅਕਹਿ ਦਾ ਕੀ ਕਹਿਣਾ, ਜਿਹੜਾ ਜਾਣਦਾਏ ਜਾਣਿ ਗਿਆ ਸੋਈ।੧੫।

ਤੋੜਿ ਤਲਬ ਬੇਤਲਬ ਦੀ ਤਲਬ ਜਿਨ੍ਹਾਂ,
ਸੋਈ ਰੂਪ ਆਪਾ ਆਪ ਜਾਣਦੇ ਨੀ
ਉਤਭੁਜ ਰੁਮਾਵਲੀ ਨਦੀਆ ਨਾੜੀ, ਗਿਰਿ ਅਸਤ ਤੁਚਾ ਮਹੀ ਮਾਣਦੇ ਨੀ
ਸਪਤ ਸਮੁੰਦ੍ਰਾਂ ਕੁਖ ਜੈਂਦੀ, ਗਗਨ ਤੰਬੂ ਸਰਬ ਤਾਂ ਤਾਣਦੇ ਨੀ
ਜਗਨ ਸਿੰਘ ਮਦਾਰੀ ਦੀ ਖੇਡ ਪਾਈ, ਰੰਗ ਰੰਗ ਤਮਾਸ਼ੜੇ ਮਾਣਦੇ ਨੀ।੧੬।

ਪਾਹੁਲ ਸੂਖਮ ਕਹੀ

ਪਾਹੁਲ ਪ੍ਰੇਮ ਪ੍ਰਤੀਤਿ ਭੈ ਸਾਗਰਿ ਜੰਗ ਜੀਤਾ,
ਕੇਈ ਜਨਮਾਂ ਦੇ ਸੁੱਤੇ ਨੂੰ ਜਾਗਿ ਆਈ।
ਕੜ੍ਹ ਪੂਰਬਲੇ ਭਾਗ ਸਤਸੰਗਿ ਅਨੁਰਾਗ,
ਸੁ ਜਾਗ ਜਿਸਤੈ ਨਿਕਟ ਗੁਰਾਂ ਜਾਈ।

ਭਾਉ ਸੀਸ ਬਿਨ ਭੇਟ ਭਾਲ ਅੰਕ ਕੋ ਮੇਟ,
ਜਿਉ ਕਰੀ ਗੁਰੂ ਕੇ ਕਾਗਤਿ ਗਈ ਟਾਟਵਾਈ।

ਕਰਣੀ ਕੇ ਕੇਸ ਕਰਤੂਤਿ ਕੀ ਕਾਛਿ,
ਅਰ ਪਛਿ ਕੋ ਪਛਿ ਪੌਸ਼ਾਕ ਪਾਈ।

ਸੀਲ ਸੰਤੋਖ ਅਕਾਮ ਕੜਾਹਿ ਕਰ,
ਸਤਿਗੁਰ ਸ਼ਬਦ ਕੇ ਕਰਦ ਕੀ ਭੇਟਿ ਲਾਈ।

ਸ੍ਵਾਸ ਸ੍ਵਾਸਯੜੇ ਜਾਨਣਾ ਜਪ ਜਾਪੁ ਜੀ,
ਵੈਰਾਗ ਗੋਲਕ ਦਿਨ ਦਿਨ ਸਵਾਈ।

ਪਾਪ ਪੁੰਨ ਪਤਾਸੜੇ ਘੋਲਿ ਗਏ ਸਤਿਗੁਰੂ,
ਸਤਿਆ ਦੇ ਛਟੇਂ ਦੀ ਛੀਟਿ ਪਾਈ।

ਬ੍ਰਹਿਮਾਨੰਦ ਆਨੰਦਪੁਰ ਕਾਨ ਨਿਹਿਕਾਨ,
ਧਨ ਧਾਵਤੀ ਜਾਵਤੀ ਠਉਰ ਆਈ।

ਗ੍ਰੰਥਿ ਕੋ ਖੋਲ੍ਹ ਕੈ ਗ੍ਰੰਥ ਕਾ ਵਾਚਣਾ,
ਸੁਖਮਨਾ ਲੋਇ ਸੁ ਅਰੋਗਤਾਈ।

ਆਯਦ ਗਿਆਨ ਵਿਗਿਆਨ ਘੋੜੇ ਚੜ੍ਹੇ,
ਪੀਉ ਪ੍ਰੇਮ ਪਿਆਲਾ ਨਹੀਂ ਉਤਰ ਜਾਈ।

ਬਜਿਓ ਪੰਚ ਤੂਰ ਹਜ਼ੂਰ ਸਭਿ ਆਇ ਮਿਲੀ,
ਲੋਭ ਦਲ ਜੀਤਿ ਮਨਿ ਜੀਤ ਪਾਈ।

ਭੁਖੀ ਸੀ ਭਟਕਦੀ ਫਿਰਦੀ ਸੀ ਲਟਕਦੀ,
ਸਤਿਗੁਰ ਦੀ ਪਾਹੁਲ ਪੀ ਸ਼ਾਂਤਿ ਆਈ,

ਗਗਨ ਗੜਿ ਜਾਇਕੈ ਮਗਨਤਾ ਪਾਇ ਕੈ,
ਤੀਨ ਕੋ ਲੰਘਿ ਤੁਰੀਆ ਸਮਾਈ।

ਜਗਨ ਸਿੰਘ ਅਨਾਥ ਤਰੁ ਨਿੰਮ ਚੰਦਨ ਕੀਏ,
ਪੂਰਨ ਨਾਥ ਮੈਲਾਗਰ ਬਿਨ ਬਾਸ ਜਿਨ ਬਾਸ ਆਈ।

## ਸੂਖਮ ਸ਼ਰਾਬ

ਸੀਲ ਕੇ ਸੱਕ ਸੰਤੋਖ ਜਲ ਪਾਇਕੈ,
ਗਿਆਨ ਗੁੜ ਡਾਲਿ ਲੈ ਲਾਹਨਿ ਪਾਈ
ਮਟਕੀ ਮਟ ਕੀ ਘਟ ਕੀ ਘਟ ਕੀ, ਇੜਾ ਪਿੰਗਲਾ ਨਾਲਿ ਸੋ ਬੀਚ ਲਾਈ
ਭਾਉ ਭਠੀ ਕਰਿ ਪ੍ਰੇਮ ਪੋਚਾ ਫਿਰਿਓ,
ਕਾਮਾਦਿ ਕਾਸ਼ਟ ਅਗਮ ਅਗਨਿ ਤਾਈ
ਅਮੀ ਅਮਰ ਚੋਯਾ ਪੀ ਮਨ ਮਸਤ ਹੋਯਾ, ਸੁਖਮਨਿ ਬੈਠਿ ਆਸਣ ਟਿਕਾਈ
ਰੰਗ ਅਰ ਰਾਗ ਬਜੰਤ੍ਰ ਬਾਜਨ ਲਗੇ, ਜੋਤਿ ਜ੍ਵਾਲਾ ਜਗੀ ਚੁਖ ਚਖੀ ਲਗਾਈ
ਜਗਨ ਸਿੰਘ ਨੇ ਅਮਰ ਦਾ ਅਮਲੁ ਪੀਆ,
ਪੂਰਨ ਨਾਥ ਕੇ ਅਮਲ ਦੀ ਅਮਰ ਛਾਈ ।੧੦।

## ਜੋਗ

ਕਿਤ ਬਿਧਿ ਨਗਰੀ ਚੇਤੀ ਜੋਗੀ, ਕਿਤ ਬਿਧਿ ਅਲਖ ਜਗਾਏ
ਕਿਤ ਬਿਧਿ ਮਮਤਾ ਮਾਇਆ ਜੀਤੀ ਕਿਤ ਬਿਧਿ ਪੰਚ ਮਿਲਾਏ
ਕਿਤ ਬਿਧਿ ਸੁਰਤਿ ਸਬਦ ਕਾ ਮੇਲਾ, ਕਿਤ ਬਿਧਿ ਗਗਨ ਠਰ੍ਹਾਏ
ਕਿਤ ਬਿਧਿ ਕਲਾ ਕਾਲ ਕੀ ਜੀਤੀ ਕਿਤ ਬਿਧਿ ਮਨ ਪਤਿਆਏ ?

ਉਤਰ ਭੀ ਆਪ ਹੀ ਕਹਾ—

ਤਨ ਨਗਰੀ ਮਿਲ ਸਤਿਗੁਰੂ ਚੇਤੀ, ਘਟ ਵਿਚ ਅਲਖ ਲਖਾਨਾ
ਪੰਚ ਮੇਲ ਤਨ ਮਲੀ ਬਿਭੂਤੀ, ਇਤ ਬਿਧਿ ਭ੍ਰਮ ਮਿਟਾਨਾ
ਮਮਤਾ ਮਾਇਆ ਸਾਇਤ ਹੋਈ, ਜਿਉਂ ਦੀਪਕ ਤਿਮ੍ਰ ਸਮਾਨਾ
ਸੁਰਤਿ ਸਬਦ ਕਾ ਮੇਲ ਭਇਆ ਜਹਾਂ ਗਰਜੇ ਗਗਨ ਸੁਹਾਨਾ

ਸੁਪਨ ਕਲਾ ਕਾਲ ਕੀ ਜੀਤੀ, ਇਤ ਬਿਧਿ ਭ੍ਰਮ ਮਿਟਾਨਾ
ਜਗਨ ਸਿੰਘ ਜਾਗ੍ਰਤ ਮਾਹਿ ਸਖੋਪਤਿ ਹੋਈ,ਤੁਰੀਆ ਜ ਇ ਸਮਾਨਾ ।

ਮੁਸਲਮਾਨੀਅਤ

ਤਨ ਮਸੀਤ ਤੇ ਮਨ ਮਉਲਾਣਾ, ਮਨ ਮੋੜਿ ਮਿਹਤਾਬ ਬਣਾਇਆ
ਦਿਲ ਦਰਿਆਉ ਲਹਿਰ ਲੈ ਹੋਈ, ਵੁਜੂ ਯਕੀਨ ਕਰਾਇਆ
ਪੰਜ ਪੰਜ ਮਿਲ ਪੜ੍ਹਨ ਨਿਮਾਜ਼ਾਂ, ਸਜਦੇ ਗਏ ਨ ਆਏ
ਬਾਂਗ ਬੁਲੇਰ ਅਵਾਜ਼ਾਂ ਅਰਸ਼ੋਂ, ਯਕ ਹੋ ਜ਼ਿਕਰ ਅਲਾਏ
ਜੋ ਦਮ ਗਾਫਲ ਸੋਈ ਕਾਫਰ, ਹਜ਼ਰਤਿ ਇਉਂ ਫੁਰਮਾਇਆ
ਦਮ ਬਦਮ ਦਾਇਮੀ ਰੋਜ਼ਾ, ਹੱਜ ਹਜ਼ੂਰ ਦਿਖਾਇਆ
ਬੇਹਰੀਫ ਹਰਫ ਥੀਂ ਬਾਹਰ, ਬੇ ਹਦ ਤੇ ਬੇਮਜ਼ਬਾ
ਅਰ ਬਾਨਾ ਸਰਿ ਨਾਹਿ ਪਛਾਨੋਂ, ਮਾਰਫਤ ਥੀਂ ਅਜਬਾ
ਸ਼ਾਹ ਰਗ ਪਾਸੋਂ ਮੁਤਸਿਲ ਜਾਣੋ, ਦਰਦ ਵ ਤਿ ਹੈ ਕੁਲਜ਼ਮ
ਜਗਨ ਸਿੰਘ ਮੁਰਸ਼ਦ ਦੇ ਮਿਲਿਆਂ ਬਾਸ਼ਦ ਖਾਨੇ ਮਹਿਰਮ ।

ਅਸੀਂ ਕੌਣ ਹਾਂ ?

ਨ ਅਸੀਂ ਸਿੰਘ ਸਰਦਾਰ ਸਪਾਹੀ, ਨ ਬਣੀਏ ਦਰਵੇਸ਼
ਨ ਪੰਡਿਤ ਨ ਕਾਜ਼ੀ ਮੁਲਾਂ, ਨ ਸੁਪਚ ਨ ਸ਼ੇਖ
ਨ ਕੋਈ ਪੀਰ ਮਲਾਇਕ ਮੁਫਤੀ, ਸੱਯ ਦ ਨਹੀਂ ਕੁਰੈਸ਼
ਨ ਰਾਮਦਾਸ ਮਹੰਤ ਪੁਜਾਰੀ; ਨ ਭਏ ਅਸੁਰ ਸੁਰੇਸ਼
ਨ ਖਟ ਦਰਸ਼ਨ ਚਾਰ ਸੰਪ੍ਰਦਾਂ, ਨ ਪੰਥਾਈ ਵੇਸ
ਆਸ੍ਰਮ ਬਰਣ ਜਾਤ ਨਹੀਂ ਗੋਤ੍ਰ, ਨਾਂਉ ਗਾਂਉ ਨਹੀਂ ਦੇਸ
ਸਤਿਗੁਰ ਪਾਯਾ ਭ੍ਰਮ, ਚੁਕਾਯਾ, ਬ੍ਰਹਿਮ ਦ੍ਰਿਸ਼ਟਿ ਸਭ ਭਈ ਪ੍ਰਵੇਸ਼
ਧਾਵਤ ਰਾਖੀ ਸੋਈ ਸਾਖੀਂ, ਭਈ ਸ਼ਾਂਤਿ ਸਤਿਗੁਰ ਉਪਦੇਸ਼
ਤੀਨ ਬਚਾਏ ਚਉਥੇ ਆਏ, ਮਿਟੀ ਮ੍ਰਿਤ ਭੈ ਭਰਮ ਨਹੀਂ ਲੇਸ
ਹਮ ਹਾਂ ਆਦਿ ਅਨੰਤ ਅਪਾਰ ਨਿਰੰਜਨ ਅਲਖ ਅਦ੍ਵੈਤ ਅਭੇਸ
ਪੂਰਨਨਾਥ ਨਾਥਾਂ ਕਾ ਸ੍ਵਾਮੀ, ਜਾਂਕੋ ਆਧ ਈ ਆਪਿ ਆਦੇਸ਼ ।

——

# ਹਾਕਮ ਸਿੰਘ ਦਰਵੇਸ਼

ਬਾਬਾ ਹਾਕਮ ਸਿੰਘ ਦਰਵੇਸ਼ ਦਾ ਜਨਮ ਪਿੰਡ ਰਾਇਪੁਰ,(ਜ਼ਿ: ਲੁਧਿਆਣਾ) ਵਿਚ ਭਾਈ ਸਾਹਿਬ ਬਖ਼ਸ਼ ਦੇ ਘਰ 18 ਵੀਂ ਸਦੀ ਦੇ ਅੰਤ ਹੋਇਆ। ਭਾਈ ਸਾਹਿਬ ਬਖ਼ਸ਼, ਬਾਘੇ ਦਾ ਸਪੁੱਤਰ, ਬਖ਼ਤ ਮਲ ਦਾ ਪੋਤਰਾ ਤੇ ਭਾਈ ਰੰਗੇ ਦਾ ਪੜਪੋਤਰਾ ਸੀ, ਜਿਸ ਦੇ ਨਾਂ ਤੇ ਰਾਇਪੁਰ ਵਿਚ ਅਜੇ ਤਕ 'ਰੰਗੇ ਦੀ ਪੱਤੀ' ਮਸ਼ਹੂਰ ਹੈ।

ਇਥੋਂ ਦੇ ਕਈ ਸਰਦਾਰ (ਜੇਹਾ ਕਿ ਨਲੂਏ ਦੀ ਫੌਜ ਵਿਚ ਸ. ਚੰਦਾ ਸਿੰਘ) ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਨੌਕਰ ਸਨ।* ਦਰਵੇਸ਼ ਵੀ ਜੁਆਨੀ ਵਿਚ ਹੀ ਫੌਜ ਵਿਚ ਜਾ ਭਰਤੀ ਹੋਇਆ ਤੇ ਇਸ ਬਹਾਦਰੀ ਕਰਕੇ ਕਾਫੀ ਨਾਮਣਾ ਖਟਿਆ। ਜਿਸ ਸਮੇਂ ਦੇਰ ਦੀ ਅੜੀ ਮੁਲਤਾਨ ਦੀ ਮੁਹਿੰਮ (ਜਨਵਰੀ, 1818) ਫਤਹਿ ਹੋਈ ਤਾਂ ਮੁਲਤਾਨ-ਵਿਜੈ ਦੀ ਖਬਰ ਸ਼ੇਰੇ ਪੰਜਾਬ ਪਾਸ ਇਸੇ ਪਹੁੰਚਾਈ ਅਤੇ ਇਨਾਮ ਪਾਇਆ ਸੀ। ਇਸ ਤੋਂ ਜਾਪਦਾ ਹੈ ਕਿ ਹਾਕਮ ਸਿੰਘ ਇਕ ਚੰਗਾ ਮੰਨਿਆ-ਦੰਨਿਆ ਫੁਰਤੀਲਾ ਸ਼ਾਹ-ਸਵਾਰ ਸੀ। ਉਹ ਖੁਦ ਲਿਖਦਾ ਹੈ–

'ਜੋ ਕੋਈ ਮਾਰ ਮੁਲਤਾਨ ਦੀ ਖਬਰ ਲਿਆਵੇ,
ਉਨ੍ਹਾਂ ਢਿਆਂ ਮੈਂ ਕੰਙਣਾਂ ਜੋੜੀਆਂ ਹੀ।
ਹਾਕਮ ਸਿੰਘ ਦਰਵੇਸ਼ ਨੇ ਖਬਰ ਦਿਤੀ,
ਮਾਰਿਓ ਕਿਲਾ ਤੋਪੀਂ ਕੰਧਾਂ ਤੋੜੀਆਂ ਹੀ।'

1830 ਈਸਵੀ ਮੁਤਾਬਕ 1887 ਬਿਕਰਮੀ ਮਹੀਨਾ ਮੱਘਰ ਦੀ ਲਿਖੀ 'ਸੀਹਰਫੀ ਗੁਰੂ ਖਾਲਸੇ ਸ਼ਾਹ ਜੀ ਕੀਂ' ਦੀ ਲਿਖਤ ਤੋਂ ਪ੍ਰਗਟ ਹੈ ਕਿ ਇਸ

———

* ਜ਼ੋਇ ਜ਼ਾਹਰਾ ਹੈ ਮਸ਼ਹੂਰ, ਸਾਰੇ ਲੱਖਾਂ ਦਿਲਾਂ ਦੇ ਬੀਚ ਵਰਿਆਮ ਭਾਈ
ਹਰੀ ਸਿੰਘ ਸਰਦਾਰ ਦੇ ਪਾਸ ਰਹਿੰਦਾ, ਚੰਦਾ ਸਿੰਘ ਹੈ ਉਸਦਾ ਨਾਮ ਭਾਈ।

ਵੇਲੇ ਤਕ ਹਾਕਮ ਸਿੰਘ ਦਰਵੇਸ਼ ਫੌਜੀ ਨੌਕਰੀ ਵਿਚ ਹੀ ਸੀ ਤੇ ਇਸ ਦਾ ਸਬੰਧ ਮਸ਼ਹੂਰ ਜਰਨੈਲ ਗੁਲਾਬ ਸਿੰਘ ਪੱਹੂਪਿੰਡੀਏ ਦੇ ਡੇਰੇ (ਕੈਂਪ) ਨਾਲ ਸੀ।

ਦਰਵੇਸ ਚੰਗਾ ਸੂਰਮਾ ਸੀ, ਇਕ ਵਾਰ ਪੰਜਾ ਸਾਹਿਬ ਦੀ ਯਾਤ੍ਰਾ ਜਾਂਦਿਆਂ ਰਸਤੇ ਵਿਚ ਇਸ ਸੋਟੇ ਨਾਲ ਹੀ ਖੂਨੀ ਰਿਛ ਨੂੰ ਮਾਰ ਸੁਟਿਆ ਸੀ ਜਿਸਤੇ ਪੀਰ ਬਕੇ ਖਾਂ ਨੇ ਪ੍ਰਸੰਨ ਹੋਕੇ ਆਪ ਨੂੰ 60 ਰੁਪਏ ਤੇ ਇਕ ਸਾਲੂ ਭੇਟ ਕੀਤਾ ਸੀ।

ਆਪ ਦਾ ਦੇਹਾਂਤ 1880 ਈ. ਦੇ ਲਾਗੇ ਚਾਗੇ ਰਾਇਪੁਰ ਵਿਚ ਹੀ ਹੋਇਆ। ਆਪ ਦੇ ਦੋ ਬੱਚੇ ਸਨ, ਮਹਿਤਾਬ ਸਿੰਘ ਤੇ ਭਾਗਭਰੀ। ਭਾਗਭਰੀ ਕੋਟ ਦੁੱਨਾ ਸਿੰਘ ਦੇ ਸ: ਮਹਿਤਾਬ ਸਿੰਘ ਨੂੰ ਵਿਆਹੀ ਗਈ ਸੀ ਪਰੰਤੂ ਉਹ ਸਰਦਾਰ ਸਵਾ ਮਹੀਨਾ ਵਿਆਹ ਪਿਛੋਂ ਚਲਾਣਾ-ਕਰ ਗਿਆ ਤੇ ਇਹ ਵਿਚਾਰੀ ਵਿਧਵਾ ਹੋ ਗਈ। ਇਸ ਗੱਲ ਨੇ ਹਾਕਮ ਸਿੰਘ ਜੀ ਦੇ ਮਨ ਉਤੇ ਡੂੰਘੀ ਚੋਟ ਲਾਈ। ਇਹ ਬੀਬੀ 107 ਵਰ੍ਹੇ ਦੀ ਹੋ ਕੇ ਸੁਰਗਵਾਸ ਹੋਈ। ਸਰਦਾਰ ਮਹਿਤਾਬ ਸਿੰਘ ਜੀ ਦੇ ਕਾਨ੍ਹ ਸਿੰਘ, ਗੀਨਾ ਸਿੰਘ ਤੇ ਨਰੈਣ ਸਿੰਘ ਤਿੰਨ ਪੁਤਰ ਸਨ। ਕਾਨ੍ਹ ਸਿੰਘ ਦਾ ਪੁਤਰ ਨੱਥਾ ਸਿੰਘ ਸੀ। ਉਹ ਮਰ ਗਿਆ ਤੇ ਬਾਕੀ ਸਾਰੇ ਬੇ ਔਲਾਦ ਗਏ। ਇਸ ਲਈ ਹਾਕਮ ਸਿੰਘ ਦੀ ਔਲਾਦ ਵਿਚੋਂ ਹੁਣ ਕੋਈ ਨਹੀਂ। ਹਾਂ, ਉਨ੍ਹਾਂ ਦੇ ਦੋ ਹੋਰ ਭਾਈਆਂ--ਬਿਸ਼ਨ ਸਿੰਘ ਤੇ ਰਣ ਸਿੰਘ ਦੀ ਔਲਾਦ ਰਾਇ-ਪੁਰ ਵਿਚ ਮੌਜੂਦ ਹੈ। ਮੈਨੂੰ ਇਹ ਸਾਰੀ ਵਾਕਫੀ ਦਰਵੇਸ਼ ਜੀ ਦੇ ਖ਼ਾਨਦਾਨ ਦੀ ਬਿਰਧ ਮਾਈ ਸ਼ਾਮੋਂ ਤੋਂ ਹਾਸਲ ਹੋਈ। ਉਨ੍ਹਾਂ ਇਹ ਵੀ ਦੱਸਿਆ ਕਿ ਇਹ ਪਹਿਲੇ 'ਭਾਈ ਕੇ ਫਫੜਿਆਂ' ਵਿਚ ਨਿਵਾਸ ਰਖਦੇ ਸਨ। ਭਾਈਆਂ ਇਨ੍ਹਾਂ ਦੀ ਜਮੀਨ ਦੱਬ ਲਈ ਸੀ ਤਾਂ ਇਹ ਰਾਇਪੁਰ ਆਏ ਸਨ।

ਕਵੀ ਹੋਣ ਦੇ ਨਾਤੇ ਹਾਕਮ ਸਿੰਘ ਨੇ 'ਆਸ਼ਕ' ਤੇ 'ਦਰਵੇਸ਼' ਦੋ ਉਪਨਾਮ ਵਰਤੇ ਹਨ, ਮਾਲੂਮ ਹੁੰਦਾ ਹੈ, ਦੋਵੇਂ ਨਾਂ ਉਨ੍ਹਾਂ ਦੇ ਜੀਵਨ ਵਿਚ ਵਰਤੀਆਂ ਘਟਨਾਵਾਂ ਨੇ ਸਾਰਥਕ ਕੀਤੇ ਹੋਏ ਸਨ। ਫੱਤੀ ਨਾਮੀ ਪ੍ਰੇਮਕਾ ਦਾ ਚਰਚਾ ਉਨ੍ਹਾਂ ਖੁਦ ਇਕ ਸਿਹਰਫੀ ਵਿਚ ਕੀਤਾ ਹੈ ਤੇ ਬਾਕੀ ਰਚਨਾ ਵਿਚ ਪਰਮਾਰਥਕ ਜੀਵਨ ਦਾ ਕਾਫੀ ਉਲੇਖ ਮਿਲਦਾ ਹੈ।

ਦਰਵੇਸ਼ ਜੀ ਦੀ ਲਿਖਤ ਤੋਂ ਇਹ ਵੀ ਜ਼ਾਹਰ ਹੈ ਕਿ ਉਹ ਗੁਰਮੁਖੀ ਤੋਂ

ਸਿਵਾ ਹੋਰ ਬਰੁਤਾ ਪੜੇ, ਹੋਏ ਨਹੀਂ ਸਨ, ਇਸੇ ਲਈ ਉਨ੍ਹਾਂ ਆਪਣੀਆਂ ਸੀਹਰ-ਫੀਆਂ ਵਿਚ ਵਰਤੇ ਲਫ਼ਜ਼ਾਂ ਲਈ ਅੱਖਰਾਂ ਦੀ ਸਹੀ ਵਰਤੋਂ ਨਹੀਂ ਕੀਤੀ। ਵੈਸੇ ਉਨ੍ਹਾਂ ਦੀ ਰਚਨਾ ਵਿਚ ਸਾਦਗੀ ਤੇ ਸਪਸ਼ਟਤਾ ਕਾਰਣ ਅਜੇਹਾ ਜ਼ੋਰ ਹੈ, ਜੋ ਪਾਠਕ ਉਤੇ ਮੱਲੋ ਮੱਲੀ ਪ੍ਰਭਾਵ ਪਾਉਂਦਾ ਹੈ। ਪੰਜਾਬੀ ਮੁਹਾਵਰੇ ਦੀ ਉਨ੍ਹਾਂਨੂੰ ਚੰਗੀ ਸਮਝ ਹੈ। ਮਿਸਾਲ ਲਈ ਕੁਝ ਨੀਤੀ-ਬਚਨ ਧਿਆਨ ਯੋਗ ਹਨ:—

''ਤਜੋ ਦੇਵ ਬਲ ਹੀਨ, ਤਜੋ ਕੱਲਰ ਕੀ ਖੇਤੀ।
ਤਜੋ ਦੇਸ ਬਿਨ ਰਾਜ, ਤਜੋ ਚੋਰੀ ਬਿਨ ਭੇਤੀ।
ਤਜੇ ਮੂੜ੍ਹ ਕਾ ਸੰਗ, ਤਜੋ ਚੋਰੀ ਕਾ ਗਹਿਣਾ।
ਤਜੋ ਸਰਪ ਜਿਉਂ ਪਿਆਰ, ਤਜੋ ਮਿਥਿਆ ਮੁਖ ਕਹਿਣਾ।
ਹਾਕਮ ਸਿੰਘ ਉਹ ਘਰ ਤਜੇ, ਜਹਾਂ ਕੁਲਖਣੀ ਨਾਰ ਹੈ।
ਸਭਾ ਤਜੋ ਸੋ ਚਾਤਰੋ, ਜਹਾਂ ਭਲੀ ਬੁਰੀ ਇਕ ਸਾਰ ਹੈ।੧।

ਭੱਠ ਪੁਰਾਣਾ ਕਪੜਾ, ਭੱਠ ਕੁੜਮ ਕੁਪੱਤਾ।
ਬੀਜ ਨ ਪੱਲੇ ਪਾਏ, ਭੱਠ ਕੱਲਰ ਕਾ ਖੱਤਾ।
ਭੱਠ ਮਤੇਈ ਹੇਜ, ਭੱਠ ਹੁੰਘੇ ਦਾ ਖਾਣਾ।
ਕਦੀ ਨ ਪੇਟ ਆਧਾਰ, ਸਦਾ ਰਹੇ ਭੁਖਾ ਭਾਣਾ।
ਆਸ਼ਕ ਹਾਕਮ ਸਿੰਘ ਕਹੇ, ਭੱਠ ਲਾਲਚੀ ਮੀਤ।
ਇਨ ਸੇ ਨੇਂਹੁ ਨ ਕੀਜੀਏ, ਬਹੁ ਭਾੜੇ ਕੀ ਪ੍ਰੀਤ।੨।

ਭੱਠ ਸੂਮ ਸਰਦਾਰ, ਭੱਠ ਸੋਇਨਾ ਕੰਨ ਤੋੜੇ।
ਭੱਠ ਅਨੋਖਾ ਪੂਤ, ਪਿਤਾ ਕਾ ਕਹਾ ਜੋ ਮੋੜੇ।
ਭੱਠ ਚੰਦਰੀ ਨਾਰ ਕਿ ਜਿਸ ਪਰ ਚਲੇ ਨ ਦਾਵਾ।
ਸ਼ਹੁ ਬਿਨ ਭੱਠ ਸ਼ਿਗਾਰ, ਚਿਤ ਕੋ ਲਾਵੇ ਹਾਵਾ।
ਭੱਠ ਸੂਮ ਕਾ ਮਾਲ ਹੈ, ਜੋੜ ਜੋੜ ਮਰ ਜਾਇ।
ਆਸ਼ਕ ਹਾਕਮ ਸਿੰਘ ਕਹੇ, ਖਰਚੇ ਕਬਹੂੰ ਨ ਖਾਇ।੩।

ਬੁਰਾ ਜੇਠ ਦਾ ਪੰਧ, ਬੁਰਾ ਕਮ-ਚਾਲਾ ਟੱਟੂ ।
ਬੁਰੀ ਫੀਮ ਦੀ ਤੋੜ, ਬੁਰਾ ਮਾਣਸ ਮਣਖੱਟੂ ।
ਬੁਰੀ ਅੜਬ ਦੀ ਸੱਟ, ਬੁਰੀ ਭਾਈ ਦੀ ਬੋਲੀ ।
ਇਨ ਕੀ ਕਰਕ ਨ ਜਾਇ, ਸਦਾ ਦੁਖ ਦੇਤ ਅਚੋਲੀ ।
ਬੈਠਕ ਦਾ ਗੰਦ ਬੁਰਾ, ਬੁਰਾ ਜੋ ਹੋਛਾ ਸ਼ਾਹ ।
ਆਸ਼ਕ ਹਾਕਮ ਸਿੰਘ ਕਹੈ, ਇਨਕਾ ਨਹੀਂ ਵਿਸਾਹ । ੪ ।

ਬੁਰਾ ਦਰਬ ਦਾ ਦਾਹ, ਬੁਰਾ ਜਵਾਨੀ ਦਾ ਮਰਨਾ ।
ਬੁਰਾ ਸ਼ਰੀਕ ਦਾ ਵੈਰ, ਬੁਰਾ ਅਨਹੱਕਾ ਭਰਨਾ ।
ਬੁਰੀ ਸਬਦ ਦੀ ਚੋਟ, ਬੁਰੀ ਜ਼ੁਲਫਾਂ ਦੀ ਫਾਹੀ ।
ਕਈ ਗਏ ਘਰ ਤਿਆਗ, ਔਰ ਰਾਜੇ ਪਤਸ਼ਾਹੀ ।
ਬੁਰਾ ਵਿਛੋੜਾ ਯਾਰ ਦਾ, ਪੁਛੋ ਆਸ਼ਕਾਂ ਜਾਇ ।
ਆਸ਼ਕ ਹਾਕਮ ਸਿੰਘ ਕਹੇ, ਫਟਕਾ ਕਦੇ ਨ ਖਾਇ । ੫ ।

ਕੌਣ ਪੌਣ ਤੇ ਤੇਜ, ਕੌਣ ਤਿੱਖਾ ਸ਼ਮਸ਼ੇਰੋਂ ।
ਧਰਤੀ ਤੇ, ਨੀਵਾਂ ਕੌਣ, ਕੌਣ ਉਚਾ ਸੁਮੇਰੋਂ ।
ਜਲ ਤੇ ਠੰਢਾ ਕੌਣ, ਕੌਣ ਅਗਨੀ ਤੇ ਤੱਤਾ ।
ਗੁੜ ਤੇ ਮਿਠਾ ਕੌਣ, ਕੌਣ ਬਿਖ ਤੇ ਕੁੜੱਤਾ ।
ਕੌਣ ਮਜੀਠੋਂ ਰੰਗੁਲਾ, ਸੁੰਦਰ ਦੇਸ ਸੁਹਾਵ ।
ਆਸ਼ਕ ਹਾਕਮ ਸਿੰਘ ਕਹੇ, ਇਨਕਾ ਕਿਆ ਜਵਾਬ । ੬ ।

ਸੁਰਤਿ ਪਵਣ ਤੇ ਤੇਜ, ਨੈਣ ਤਿਖੇ ਸ਼ਮਸ਼ੇਰੋਂ ।
ਧਰਤੀ ਤੋਂ ਨੀਵਾਂ ਧੌਲ, ਦਾਨ ਉਚ ਸੁਮੇਰੋਂ ।
ਜਲ ਤੋਂ ਠੰਡੀ ਛੇਜ, ਬੋਲ ਅਗਨੀ ਤੇ ਤੱਤੇ ।
ਗੁੜ ਤੇ ਮਿਠੀ ਜੀਭ, ਕੁਬੋਲ ਬਿਖ ਤੇ ਕੁੜੱਤੇ ।
ਨੇਹੁ ਮਜੀਠਾ ਰੰਗਲਾ, ਸੁੰਦਰ ਦੇਸ ਪੰਜਾਬ ।
ਆਸ਼ਕ ਹਾਕਮ ਸਿੰਘ ਕਹੇ, ਇਨਕਾ ਏਹੁ ਜਵਾਬ । ੭ ।

ਨਿਧੜਕਤਾ ਫ਼ਕੀਰ ਕਵੀਆਂ ਦਾ ਮੀਰੀ ਗੁਣ ਹੈ, ਉਹ ਕਿਸੇ ਦੀ ਪਰਵਾਹ ਨਹੀਂ ਕਰਦੇ। ਬਾਬਾ ਹਾਕਮ ਸਿੰਘ ਵੀ ਆਪਣੇ ਜ਼ਮਾਨੇ ਦੇ ਫੋਕੇ ਗਿਆਨੀਆਂ ਬਾਰੇ ਨਿਝਕ ਹੋ ਕੇ ਆਖਦੇ ਹਨ:—

ਹੇ ਹੁਣ ਦੇ ਗਿਆਨੀ ਦੇਹ ਅਭਿਮਾਨੀ, ਗਿਆਨ ਕਰੇਂਦੇ ਗੱਲਾਂ ਦਾ।
ਗਮਾਂ ਵਿਚ ਬਿਸਰਾਮ ਨ ਪਾਂਦੇ, ਖੱਟਿਆ ਖਾਂਦੇ ਠੱਲ੍ਹਾਂ ਦਾ।
ਭਿੜੂੰ ਭਿੜੂੰ ਕਰ ਗਿਆਨ ਕਹੇਂਦੇ ਘੋਲ ਕਰੇਂਦੇ ਮੱਲਾਂ ਦਾ।
ਹਾਕਮ ਸਿੰਘ ਉਹ ਰਬੋਂ ਘੁਥੇ, ਕੀ ਕਰਨਾ ਸੰਗ ਬਲੱਲਾਂ ਦਾ।'

ਪ੍ਰੀਤ- ਰਚਨਾਵਾਂ ਵਿਚ ਕਈ ਥਾਂ ਕਲਪਨਾ ਦਾ ਰੰਗ ਚੰਗਾ ਉਘੜਿਆ ਹੈ-

ਜੇ ਰੱਬ ਚਾਹੇ ਬਣਾਏ ਮੈਨੂੰ, ਤਾਂ ਮੈਂ ਥੀਵਾਂ ਰੰਗੀਲੀ ਮਹਿੰਦੀ।
ਹਾਕਮ ਸਿੰਘ ਪਿਆਰੇ ਦੇ ਨੀ, ਮੈਂ ਦਸਤੋਂ ਕਦੀ ਨ ਲਹਿੰਦੀ।

ਆਪਣੇ ਸਮਕਾਲੀ ਹਾਸ਼ਮ ਸ਼ਾਹ ਵਾਂਙ ਦਰਵੇਸ਼ ਜੀ ਪੌਣ ਤੇ ਘਟਾ ਦੇ ਨਾਂ ਅਪਣੇ ਪ੍ਰੇਮ ਸੰਦੇਸ ਦਿੰਦੇ ਲਿਖਦੇ ਹਨ —

''ਸੀਨ ਸੁਣ ਨੀ ਘਟਾ ! ਘੁੰਮੇ ਘੁੰਮ ਬਰਸੀਂ, ਮੇਰੇ ਯਾਰ ਸੁਹਣੇ ਵਲ ਜਾਵੀਂ
ਸਾਡੇ ਸੁੱਖ ਸੁਨੇਹੇ ਦਸੀਂ, ਉਹਦੇ ਤਨ ਦੀ ਤਪਤ ਬੁਝਾਵੀਂ।''
''ਲਾਮ ਲੈ ਜਾ ਪੌਣ ਸੁਨੇਹਾ ਸਾਡਾ, ਨੀ ਤੂੰ ਸੱਜਣ ਸਾਡੇ ਵਲ ਚੱਲੀਂ।
ਮੇਰਾ ਹੁੰਦਾ ਯਾਰ ਮੇਰੇ ਨੂੰ, ਤੂੰ ਬਹਿ ਕੇ ਪੱਖਾ ਝੱਲੀਂ।
ਇਕ ਇਹ ਅਰਜ਼ ਕਰਾਂ ਹਥ ਜੋੜੀਂ, ਉਹਨੂੰ ਮੋੜ ਗਾਂ ਨੂੰ ਘੱਲੀਂ।'

ਆਪ ਦੀਆਂ ਰਚਨਾਵਾਂ ਦੀ ਕਾਪੀ ਮੈਂ ਸ. ਬਚਨ ਸਿੰਘ ਗਰੇਵਾਲ ਪਾਸ ਲੁਧਿਆਣੇ ਦੇਖੀ ਸੀ। ਜ਼ਿਆਦ ਤਰ ਛੋਟੀਆਂ ਛੋਟੀਆਂ ਚੀਜ਼ਾਂ ਸਨ ਜੋ ਛਪੀਆਂ ਨਹੀਂ। ਬਿਉਰਾ ਇਉਂ ਹੈ —

ਸੀਹਰਫੀ ਗੁਰੂ ਖਾਲਸੇ ਸ਼ਾਹ ਕੀ, ਜੰਗਨਾਮਾ ਰਿਛ ਮਾਰਨੇ ਕਾ ਤਥਾ ਗੋਸ਼ਟਿ ਬਕੇ ਖਾਨ ਕੀ, ਬੈਰਾਗ ਹਕਾਨੀ, ਇਸ਼ਕ ਹਕਾਨੀ ਸਿਹਰਫੀ, ਜੋਗ ਕਲਾ ਸਿਹਰਫੀ, ਬਚਨ ਆਸ਼ਕ ਹਾਕਮ ਸਿੰਘ ਕੇ, ਬੈਂਤਾਂ ਵੇਦਾਂਤ ਗਿਆਨ ਦੀਆਂ, ਬੈਂਤਾ ਭਰਮ ਨਾਸਨੇ ਕੀਆਂ, ਦੋਹੜੇ ਇਸ਼ਕ ਹਕਾਨੀ (ਪੈਂਤੀਸ ਅਖਰੀ), ਮਰਦ

ਨਮਰਦ ਦੇ ਲੱਛਣ, ਰਾਜਨੀਤਿ ਕੇ ਬਚਨ, ਬਚਨ ਬੈਠ ਬਿਰੋਧ ਕੇ, ਬੈਂਤਾਂ ਅੱਖੀਆਂ ਦੀਆਂ, ਛਪੈ ਹਾਕਮ ਸਿੰਘ, ਦ੍ਰਿਸ਼ਟਿਕੂਟ ਫਰੇਲੀਆਂ, ਬਾਰਾਂਮਾਹ, ਗੁਰ ਉਸਤਤਿ ।

'ਸੀਹਰਫ਼ੀ ਗੁਰੂ ਖਾਲਸੇ ਸ਼ਾਹ ਕੀ' ਮੈਂ 'ਪੰਜਾਬੀ ਮਹਾਰਾਜਾ' ਪੁਸਤਕ ਵਿਚ ਛਾਪੀ ਹੈ । ਇਥੇ ਇਕ ਹੋਰ ਸੀਹਰਫੀ ਵੰਨਗੀ ਵਜੋਂ ਦਿੰਦੇ ਹਾਂ ।

ਇਸ਼ਕ ਹਕਾਨੀ ਸੀਹਰਫੀ

ਅਲਫ ਅਵੱਲੜੀ ਚਾਲ ਇਸ਼ਕ ਦੀ, ਸਾਡੇ ਪਈ ਜਿਗਰ ਨੂੰ ਖਾਂਦੀ ।
ਦਿਨੇ ਉਡੀਕਾਂ ਪੰਧ ਸਜਣਾਂ ਦਾ, ਰਾਤ ਨੈਣੀ ਨੀਂਦ ਨਾ ਪਾਂਦੀ ।
ਯਾਰ ਵਿਛੋੜੇ ਦਾ ਦੁਖ ਡਾਢਾ, ਉਚੀ ਕਹਿ ਨ ਸਕਾਂ ਸ਼ਰਮਾਂਦੀ ।
ਹਾਕਮ ਸਿੰਘ ਪਿਆਰੇ ਬਿਨ ਮਾਏ ! ਸਾਡੀ ਜਾਨ ਅਜਾਈਂ ਜਾਂਦੀ ।੧

ਅਲਫ ਇਹ ਤਨ ਸੋਨੇ ਦਾ ਕੇਸਰੋਂ ਸੋਹਣਾ, ਪੈ ਗਈ ਬੋਇ ਸੰਦਲ ਵਿਚ ।
ਆਣ ਮਿਲਾਵੀਂ ਤੂੰ ਰੱਬ ਸਾਂਈਆਂ, ਆਹਾ ਮੀਨ ਖਲਲ ਵਿਚ ।
ਗਰਦਨ ਸਾਫ ਬਲਾਵਲ ਚੁਸ਼ਮਾ, ਜੈਸੇ ਕੂਕਨ ਮੋਰ ਜੰਗਲ ਵਿਚ
ਹਾਕਮ ਸਿੰਘ ਸੱਜਣ ਦੀਆਂ ਸਿਫਤਾਂ, ਹੋ ਰਹੀਆਂ ਜਲ ਥਲ ਵਿਚ ।੨।

ਬੇ ਬੁਰਿਆਂ ਦਾ ਅੱਲ੍ਹਾ ਤੇ ਭਲਿਆਂ ਦਾ ਭਲਾ, ਸਾਨੂੰ ਇਹ ਗੱਲ ਆਸ਼ਕ ਦਸਦੇ ।
ਬੰਨ੍ਹ ਲੰਗੋਟਾ ਪ੍ਰੇਮ ਸਿਦਕ ਦਾ, ਜਿਹੜੇ ਇਸ਼ਕ ਵਹਿਣ ਵਿਚ ਧਸਦੇ ।
ਸਨਮੁਖ ਜਾਣ ਨਾ ਮੁੜਨ ਪਿਛਾਂਹ, ਉਹ ਤਾਂ ਚੜ੍ਹਨ ਸੂਲੀ ਪਰ ਹਸਦੇ ।
ਹਾਕਮ ਸਿੰਘ ਕਿਹੀ ਰੀਸ ਤਿਨ੍ਹਾਂ ਦੀ, ਜਿਨ੍ਹਾ ਦਿਲਬਰ ਦਿਲ ਵਿਚ ਵਸਦੇ ।੩।

ਤੇ ਤਰਿ ਤਰਿ ਮਹੀਂਵਾਲੇ ਖ਼ਾਤਰ, ਸੋਹਣੀ ਜਾਂਦੀ ਨਦੀਆਂ ।
ਲਖ ਤਾਹਨੇ ਉਹਨੂੰ ਦੇਣ ਬਗਾਨੇ, ਉਨੇ ਸਭ ਸਿਰ ਧਰੀਆਂ ਬਦੀਆਂ ।
ਅਜ ਸਾਨੂੰ ਵੀ ਹਸ ਹਸ ਤੁਰਦੀਆਂ, ਜਿਹੜੀਆਂ ਰੰਨਾਂ ਗਧੀਆ ।
ਹਾਕਮ ਸਿੰਘ ! ਲਖ ਸਨਿਣ ਤਾਹਨੇ, ਜਿਹੜੀ ਇਸ਼ਕ ਸ਼ਰਾਬੇ ਮਧੀਆਂ ।੪।

ਸੇ ਸੁਣ ਨਵੇ ਚੰਦ, ਚੜ੍ਹੀਂ ਤੂੰ ਜੰਮ ਜੰਮ, ਮੇਰ ਸਜਣ ਦਰਸ ਦਿਖਾਈਂ ।
ਤੈਂਡਾ ਉਸ ਦਾ ਸਨਮੁਖ ਹੋਊ ਸਾਡਾ ਇਹੋ ਸੰਨੇਹਾ ਸੁਣਾਈਂ ।

ਦਰਸ ਤੇਰੇ ਨੂੰ ਪਿਆਰਾ ਤਰਸੇ, ਕਦੀ ਉਸ ਵਲ ਝਾਤੀਆਂ ਪਾਈਂ
ਹਾਕਮ ਸਿੰਘ ਹੈ ਨਾਮ ਅਸਾਡਾ, ਉਹਨੂੰ ਇਹੋ ਪਤਾ ਬਤਲਾਈਂ ।੫।

ਜੀਮ ਜੋ ਯਾਰ ਕਹੇ ਜੁਵਾਬ ਤੁਹਾਨੂੰ, ਸਾਨੂੰ ਵੀ ਮੁੜ ਦੱਸੀਂ ।
ਦਰਦਵੰਦਾਂ ਦੇ ਕੰਮ ਸਵਾਰੀਂ, ਗਫਲਤ ਕਰੀਂ ਨ ਹੱਸੀਂ ।
ਗੌਤਮ ਨਾਰ ਅਹਿਲਿਆ ਵਾਂਙੂ, ਪਰਉਪਕਾਰ ਕਰਸੀਂ ।
ਹਾਕਮ ਸਿੰਘ ਤੈਨੂੰ ਕਹੇ ਚੰਦਾ, ਤੇਰੇ ਸਦਾ ਅਸਾਨੀ ਅਸੀਂ ।੬।

ਹੇ ਹੈਂ ਤੂੰ ਚੰਦਾ ! ਸਪੁੱਤਰ ਜਗ ਵਿਚ, ਤੈਂ ਜਿਹਾ ਹੋਰ ਨ ਕੋਈ ।
ਜਿਸ ਚੜ੍ਹਿਆਂ ਕੁਲ ਆਲਮ ਸਾਰੇ, ਘਰ ਘਰ ਸ਼ਾਦੀ ਹੋਈ ।
ਸਾਡੇ ਦਿਲ ਵਿਚ ਚਾਉ ਰਹੇ ਹੀ, ਕਦ ਮਿਲੀਏ ਅਸੀਂ ਦੋਈ ।
ਹਾਕਮ ਸਿੰਘ ਦੀ ਆਸ ਪੁਜਾਵੀਂ, ਮਿਤਰ ਮਿਲਾਮੀਂ ਓਈ ।੭।

ਖੇ ਖੋਟੀ ਕਲਿਯੁਗ ਦੀ ਯਾਰੀ ਯਾਰੋ, ਐਸੇ ਯਾਰ ਝਰੋਖੇ ।
ਮਨ ਵਿਚ ਲੋਭ ਜ਼ਬਾਂ ਵਿਚ ਸਹਰੀ, ਤੇ ਦਿਲ ਵਿਚ ਰਖਦੇ ਧੋਖੇ ।
ਟੁਟ ਗਿਆਂ ਲਖੋਂ ਪਾਈਏ ਉਨ੍ਹਾਂ ਤੋਂ ਮਿਲਿਆਂ ਬਹੁਤੇ ਦੇਖੇ ।
ਹਾਕਮ ਸਿੰਘ ਸੋਈ ਆਸ਼ਕ ਸੱਚ ਦੇ, ਸਿਦਕ ਜਿਨ੍ਹਾਂ ਦੇ ਚੋਖੇ ।੮।

ਦਾਲ ਦੇਖ ਕਲਜੁਗ ਦੀ ਯਾਰੀ, ਐਸੇ ਯਾਰ ਸਦੇਂਦੇ ।
ਮਨ ਵਿਚ ਲੋਭ ਜ਼ਬਾਂ ਵਿਚ ਸ਼ੀਰੀਂ, ਦਿਲ ਵਿਚ ਧ੍ਰੋਹ ਰਖੇਂਦੇ ।
ਟੁਟ ਗਿਆ ਲਖੋਂ ਪਾਈਏ ਉਨ੍ਹਾਂ ਤੋਂ, ਮਿਲਿਆਂ ਲਖ ਦੁਖ ਪੈਂਦੇ ।
ਹਾਕਮ ਸਿੰਘ ਉਹ ਦਾ ਯਾਰ ਨਾ, ਠਗੀਏ,ਫਾਹੀਆਂ ਪਾਇ ਮਰੇਂਦੇ ।੯।

ਜ਼ਾਲ ਜਿਤ ਬਲ ਵਹਿਣ ਤਿਤੀ ਵਲ ਵਹਿੰਦੇ, ਤੇ ਵਹਿੰਦੇ ਮੂਲ ਨਾ ਬਰਜੇ
ਕਰਦੇ ਝਪਟ ਚਲਾਕ ਚਲਾਕੀ, ਜਿਉਂ ਮਛਲੀ ਵਿੱਚ ਸਰ ਦੇ ।

ਟੁਟਦੇ ਡੇਰ ਨ ਕਰਦੇ ਤਿਲ ਭਰ, ਜਿਉਂ ਚੂੜੇ ਜ਼ਰਗਰ ਦੇ
ਹਾਕਮ ਸਿੰਘ ਇਹੋ ਬਾਣ ਨੈਣਾਂ ਦੀ, ਮਰਨੋਂ ਮੂਲ ਨ ਡਰਦੇ ।੧੦।

ਰੇ ਰੁਲਦੇ ਅਸੀਂ ਫਿਰਦੇ ਡਿਠੇ, ਇਸ ਕਲਜੁਗ ਵਿਚ ਧੌਲੇ ।
ਬਿਣ ਆਦਰ ਬਿਨ ਸੱਦੇ ਭੈੜੇ, ਉਠ ਆਣ ਖਲੋਵਣ ਕੋਲੇ ।
ਮੋਚਨੇ ਸੰਗ ਮਿਲਣ ਸਜ਼ਾਈ, ਕਰ ਕੱਢੀਅਨ ਕੱਖੋਂ ਹੌਲੇ ।
ਹਾਕਮ ਸਿੰਘ ਨਹੀਂ ਹਟਣ ਬਿਲੱਜੇ, ਅਜੇ ਆਵਣ ਖਾਇ ਖਾਇ ਪੰਲੋ ।੧੧।

ਜੇ ਜਾਗਣ ਚੰਗਾ ਤੇ ਨੀਂਦਰ ਮੰਦੀਂ, ਏਸ ਨੀਂਦ ਘਣੇ ਘਰ ਗਾਲੇ ।
ਨੀਂਦ ਜ਼ੁਲੈਖਾ ਨੂੰ ਕੀਤਾ ਕਮਲੀ, ਨੀਂਦ ਯੂਸਫ ਜਿਹੇ ਖੂਹ ਡਾਲੇ ।
ਸੱਸੀ ਨੀਂਦ ਉਠੀ ਵਿਚ ਥਲ ਦੇ, ਪੁੰਨੂ ਲੈ ਗਏ ਉਂਠਾਂ ਵਾਲੇ ।
ਹਾਕਮ ਸਿੰਘ ਨਹੀਂ ਸੌਂਦੇ ਆਸ਼ਕ, ਨੀਂਦ੍ਰ ਵਿਚ ਸੁਖਾਲੇ । ੧੨ ।

ਸ਼ੀਨ ਸ਼ੇਰ ਝੱਲੀਂ ਨਹੀਂ ਲੁਕਦੇ, ਬੁਕਦੇ ਨਾਲ ਗੂੰਜੇ ਬਣ ਕਾਹੀਂ ।
ਪਾਤਸ਼ਾਹ ਦੀ ਚੜ੍ਹਤ ਨਾ ਲੁਕਦੀ, ਝੁੱਮ ਪਵੇਂ ਸਭ ਰਾਹੀਂ ।
ਆਸ਼ਕ ਮਸ਼ੂਕ ਲੁਕਣ ਨਹੀਂ ਹਰਗਿਜ਼, ਲਖ ਪੜਦਿਆਂ ਦੇ ਮਾਹੀਂ ।
ਹਾਕਮ ਸਿੰਘ ਨਹੀਂ ਲੁਕਣ ਲੁਕਾਈਆਂ, ਦਰਦਮੰਦਾਂ ਦੀਆਂ ਆਹੀਂ । ੧੩ ।

ਸੀਨ ਸਜਣ ਸੱਦੋ ਕੀਤੋ ਮੈਨੂੰ, ਨੀਂ ਮੈਂ ਕੀਕੂੰ ਕੋਲ ਨ ਜਾਵਾਂ ।
ਕਿਸ ਮੁਖ ਦਿਆਂ ਜਵਾਬ ਸੋਹਣੇ ਨੂੰ, ਕਿਸ ਹੱਥ ਨਾਲ ਹਟਾਵਾਂ ।
ਦਿਲਬਰ ਜਾਨੀ ਦਿਲ ਦਾ ਟੁਕੜਾ, ਨੀ ਮੈਂ ਕੀਕੂੰ ਤੋੜ ਗਵਾਵਾਂ ।
ਹਾਕਮ ਸਿੰਘ ਸੰਗ 'ਫਤੋ' ਮੱਤੀ, ਭੌਂਕੇ ਹੋਰ ਬਤੀ ਸੈਂ ਭਾਵਾਂ । ੧੪ ।

ਸੁਆਦ ਸੋਹਣੀ ਸੱਦ ਮਾਹੀ ਦਾ ਸੁਣਕੇ, ਆਣ ਲਥੀ ਵਿਚ ਛਬ ਦੇ ।
ਜਿਥੇ ਕੜਕਣ ਕਪਰ ਤੇ ਸੂਕਣ ਬਿਰੀਅਤ, ਪਾਲੇ ਪੈਣ ਗਜ਼ਬ ਦੇ ।
ਮੇਂਡੇ ਆਸ਼ਕ ਲਾਜ ਨ ਲਾਵੀਂ, ਮੈਂ ਡੁਬ ਗਈ ਨਾਲ ਸਬੱਬ ਦੇ ।
ਹਾਕਮ ਸਿੰਘ ਮਹੀਂਵਾਲ ਮਿਲਾਵੀਂ, ਸੋਹਣੀ ਕੂਕ ਕੂਕੇ ਦਰ ਰੱਬ ਦੇ । ੧੫ ।

ਜ਼ੁਆਦ ਜਾ ਲਗਦੀਆਂ ਤਾ ਮੁਦਤ ਹੁੰਦੀ, ਟੁਟਦੀ ਪਲ ਨਹੀਂ ਲਗਦਾ ।
ਗਰਜ਼ ਬਣੀ ਨੂੰ ਕਰਨ ਖੁਸ਼ਾਮਦ, ਹਾਲ ਇਹੋ ਸਭ ਜਗ ਦਾ ।
ਕਰਕੇ ਗਰਜ਼ ਫਰਕ ਕਰ ਜਾਂਦੇ, ਇਕ ਪਲ ਨਿਹੁੰ ਨ ਤਗਦਾ ।
ਹਾਕਮ ਸਿੰਘ ਝੂਠੇ ਯਾਰ ਬੇਮੁਖ ਥੋਂ, ਨਾ ਲਾਹੀਏ ਪੜਦਾ ਲੱਜ ਦਾ ।੧੬।

ਤੋਇ ਤਲਬ ਪਿਆਰੇ ਦੀ ਹੋਵੇ ਜਿਸ ਨੂੰ, ਇਸ਼ਕ ਨਿਬਾਹਿਆ ਲੋੜੇ ।
ਧਰਕੇ ਜਾਨ ਹਥੇਲੀ ਉਤੇ ਕਦਮ ਨਾ ਪਾਛੇ ਮੋੜੇ ।
ਝੱਲੇ ਲਖ ਦੁਖ ਮਿਹਣੇ ਸਿਰ ਪੁਰ, ਨੇਂਹ ਦੀ ਤੰਦ ਨਾ ਤੋੜੇ ।
ਹਾਕਮ ਸਿੰਘ ਨਹੀਂ ਨੈਣ ਹਟਾਵੇ, ਨੈਣ ਨੈਣਾਂ ਸੰਗ ਜੋੜੇ ।੧੭।

ਜ਼ੋਇ ਜਿਤ ਵਲ ਰਹਿਣ ਤਿਤੇ ਵਲ ਜਾਂਦੇ, ਵਰਜੇ ਮੂਲ ਨਾ ਟਲਦੇ ।
ਕਰਦੇ ਝਪਟ ਚਟਾਕ ਸ਼ਤਾਬੀ, ਜਿਉਂ ਮਛਲੀ ਵਿਚ ਜਲ ਦੇ ।
ਟੁਟਦੇ ਡੇਰ ਨਾ ਕਰਦੇ ਤਿਲ ਭਰ, ਜਿਉਂ ਕੱਚ ਚੂੜੇ ਵਿਚ ਪਲਦੇ ।
ਹਾਕਮ ਸਿਘ ਇਹੋ ਨੈਣ ਬਾਣਾਂ ਦੀ, ਰਾਹ ਅਵੱਲੜੇ ਚਲਦੇ ।੧੮।

ਐਨ ਆਸ਼ਕ ਆਣ ਮਸ਼ੂਕ ਮਿਲੰਦੇ, ਜਿਉਂ ਮਲੀ ਭਬੂਤ ਮਲੰਗਾਂ ।
ਦੀਪਕ ਵਾਂਗ ਮਸ਼ੂਕ ਬਲੰਦੇ, ਭਜਦੇ ਆਸ਼ਕ ਵਾਂਗ ਪਤੰਗਾਂ ।
ਇਸ਼ਕ ਸਤਾਣੇ ਦੀਆਂ ਵਗਣ ਲਹਿਰੀਂ, ਜਿਉਂ ਜਲ ਮਧ ਤਰੰਗਾਂ ।
ਹਾਕਮ ਸਿੰਘ ਫੁਲ ਫੋਕਟ ਰਹਿ ਗਏ, ਕੱਢ ਲਈ ਮੁਸ਼ਕ ਭਵੰਗਾਂ ।੧੯।

ਗ਼ੈਨ ਗ਼ਰਜ਼ ਬਣੀ ਹੈ ਆਇ ਮਿਲੰਦੇ, ਇਹ ਕਲਯੁਗ ਦੀ ਯਾਰੀ ।
ਪਲ ਵਿਚ ਹੱਸਣ ਤੇ ਪਲ ਵਿਚ ਨੱਸਣ, ਪਲ ਵਿਚ ਕਰਨ ਖੁਆਰੀ ।
ਕਰਕੇ ਗਰਜ਼ ਫਰਕ ਕਰ ਜਾਂਦੇ, ਮੁੜ ਨਹੀਂ ਦੇਹਿ ਦਿਖਾਰੀ ।
ਹਾਕਮ ਸਿੰਘ ਜਿਹੜੇ ਆਸ਼ਕ ਸੱਚ ਦੇ, ਮੈਂ ਤਿਨ ਕੇ ਬਲਿਹਾਰੀ ।੨੦।

ਫੇ ਫਿਟ ਕਲਜੁਗ ਦੀ ਯਾਰੀ ਯਾਰੋ, ਐਸੇ ਯਾਰ ਕਹਾਵਣ ।
ਫਜ਼ਰੋਂ ਸਿਖਰ ਦੁਪਹਿਰੇ ਤਾਈਂ, ਸੈਂ ਸੌ ਯਾਰ ਹੰਢਾਵਣ ।
ਇਕ ਸੰਗ ਤੋਂ ਦੂਏ ਸੰਗ ਜੋੜਨ, ਭਟਕ ਭਟਕ ਮਰ ਜਾਵਣ ।
ਹਾਕਮ ਸਿੰਘ ਆਸ਼ਕ ਸੱਚ ਕਹਿੰਦਾ, ਲਾਜ ਇਸ਼ਕ ਨੂੰ ਲਾਵਣ ।੨੧।

ਕਾਫ ਕੌਲ ਕਰਾਰ ਬਥੇਰੇ ਕਰਦੇ, ਉਹ ਤਾਂ ਇਕ ਵੀ ਬੋਲ ਨਾ ਪਾਲਣ ।
ਗੱਲ ਗੱਲ ਦੇ ਵਿਚ ਚਾਲੇ ਦਿਸਦੇ, ਫੋਕੇ ਲਾਫ ਦਿਖਾਲਣ ।
ਕਰਦੇ ਕੁਛ ਕਹਿਣ ਕੁਛ ਮੁਖੋਂ, ਝੂਠੇ ਲਾਰੇ ਦੇ ਦੇ ਟਾਲਣ ।
ਹਾਕਮ ਸਿੰਘ ਜਿਹੜੇ ਆਸ਼ਕ ਸੱਚ ਦੇ, ਦਮ ਦਮ ਯਾਰ ਸੰਭਾਲਣ ।੨੨।

ਕਾਫ ਕਹਿਣੀ ਨਾ ਸੋਈ ਕਹਿੰਦੇ, ਆਸ਼ਕ ਕਰਨੀ ਸੋਈ ਕਰਦੇ ।
ਜਿਤ ਵਲ ਵਹਿਣ ਤਿਤੇ ਵਲ ਜਾਂਦੇ, ਬਰਜੇ ਰਤੀ ਨਾ ਟਲਦੇ ।
ਦਰਸ ਸੱਜਣ ਦਾ ਦੇਖਣ ਖਾਤਰ, ਸੈ ਸੈ ਹੀਲੇ ਤਰਦੇ ।
ਹਾਕਮ ਸਿੰਘ ਜਿਹੜੇ ਆਸ਼ਕ ਸੱਚ ਦੇ, ਅਸੀਂ ਤਿਨ੍ਹਾਂ ਦੇ ਬਰਦੇ ।੨੩।

ਕਾਫ ਕੁੱਠਨੁ ਕੋਹਨੁ ਕਬੂਲ ਕੀਤੋ ਈ ਮੈਨੂੰ ਹੁਣ ਕਿਉਂ ਕਾਨੀ ਕਸਦਾ ।
ਦਰ ਤੇਰੇ ਪੁਰ ਪਈ ਤੜਫਦੀ, ਮੈਨੂੰ ਮੂਲ ਨਾ ਦਾਰੂ ਦਸਦਾ ।
ਕਿਸ ਬੇਦਰਦਾਂ ਕੋਲੋਂ ਸਿਖਿਆ, ਮੈਂ ਰੋਂਦੀ ਤੂੰ ਹਸਦਾ ।
ਹਾਕਮ ਸਿੰਘ ਕਰੇ ਦਿਲ ਆਈਆਂ,ਮੈਂਡੇ ਦਿਲਬਰ ਦਿਲ ਵਿਚ ਵਸਦਾ ।੨੪।

ਲਾਮ ਲਾਵਣ ਲਗਿਆਂ ਮੁਦਤ ਗੁਜ਼ਰੇ, ਤੇ ਟੁਟਦੇ ਪਲ ਨਹੀਂ ਲਾਵਣ ।
ਗਰਜ਼ ਬਣੀ ਨੂੰ ਕਰਨ ਖੁਸ਼ਾਮਦ, ਸੈ ਸੈ ਫੇਰੇ ਪਾਵਣ ।
ਕਰਕੇ ਗਰਜ਼ ਫਰਕ ਕਰ ਜਾਂਦੇ, ਇਕ ਪਲ ਨਹੀਂ ਪੁਜਾਵਣ ।
ਹਾਕਮ ਸਿੰਘ ਝੂਠੇ ਯਾਰ ਬਿਮੁਖ ਤੋਂ, ਟੁਟ ਗਿਆਂ ਲਖ ਹਥ ਆਵਣ ।੨੫।

ਮੀਮ ਮਰਨ ਕਾਂਵਾਂ ਦੇ ਕਹੇ ਨ ਢੱਗੇ, ਜੇ ਕਾਂਉਂ ਨਿਤ ਕੁਰਲਾਵਣ ।
ਕਹੇ ਸ਼ਰੀਕ ਸ਼ਰੀਕ ਨਾ ਢਹਿੰਦੇ, ਜੇ ਲਖ ਚੁਗਲੀ ਖਾਵਣ ।
ਯਾਰ ਯਾਰ ਤੋਂ ਨਾਹੀ ਟੁਟਦੇ, ਭਾਵੇਂ ਸੂਲੀ ਚਾੜ੍ਹ ਡਰਾਵਣ ।
ਹਾਕਮ ਸਿੰਘ ਜਿਹੜੇ ਅਸਲੀ ਆਸ਼ਕ, ਇਕ ਰੱਬ ਦਾ ਹੁਕਮ ਮਨਾਵਣ ।੨੬।

ਨੂਨ ਨੈਣ ਨੈਣਾਂ ਦੇ ਧਾਣ ਵਿਚੋਲੇ, ਆਣ ਮਿਲਾਵਣ ਯਾਰਾਂ।
ਰਲ ਮਿਲ ਮੌਜਾਂ ਕਰਨ ਦਿਲਾਂ ਵਿਚ, ਜਿਉਂ ਖਿਲਦੇ ਫੁਲ ਅਨਾਰਾਂ।
ਚੂਪਣ ਅਧਰ ਅਮੀਂ ਰਸ ਪੀਵਣ, ਜਿਉਂ ਕੱਢ ਲਿਆ ਅਰਕ ਅਤਾਰਾਂ।
ਹਾਕਮ ਸਿੰਘ ਨੈਣ ਕਰਨ ਅਦਾਲਤ, ਵਿਚ ਮਜਲਸ ਬਹਿ ਸਿਕਦਾਰਾਂ ।੨੭।

ਵਾਉ ਵਰਮੀ ਹੋ ਗਿਆ ਲੈਲੀ ਖਾਤਰ, ਮਜਨੂੰ ਵਿਚ ਉਜਾੜੀਂ।
ਯੂਸਫ ਮੂਲ ਵਿਕਿਓ ਬਣ ਬਰਦਾ, ਮਿਸਰ ਸ਼ਹਿਰ ਬਜ਼ਾਰੀਂ ।
ਰਾਂਝੇ ਜੋਗੀ ਕੰਨ ਪੜਾਏ, ਮੁੰਦਰਾਂ ਕਫਨੀ ਡਾਰੀ।
ਹਾਕਮ ਸਿੰਘ ਇਸ਼ਕ ਸਿਰ ਭੂਤੇ, ਖਿਲਕਤ ਦੇਖੇ ਸਾਰੀ ।੨੮।

ਹੇ ਹੈ ਹੁਕਮ ਜਿਹਦਾ ਸਭ ਸੈ, ਉਹੀ ਰੱਬ ਪਾਕ ਇਲਾਹੀ।
ਸੋਈ ਤੇਰੀ ਕਰੂ ਹਮਾਇਤ, ਤੇ ਆਸ਼ਕ ਭਰਨ ਉਗਾਹੀ।
ਰਖ ਤੂੰ ਸਿਦਕ ਮੁਸੱਲਮ ਆਪਣਾ, ਹੀਰ ਜਿਵੇਂ ਸੰਗ ਮਾਹੀ।
ਹਾਕਮ ਸਿੰਘ ਤੈਨੂੰ ਕਹਿੰਦਾ ਫੱਤੀਏ, ਹੋ !ਦਿਲ ਸ਼ੇਰ- ਸਿਪਾਹੀ ।੨੯।

ਲਾਮ ਲਾਵਣ ਲਗਿਆਂ ਸਮਝ ਨਾ ਕੀਤੀ, ਜਦ ਥੀਂ ਪ੍ਰੀਤਿ ਲਗਾਈ।
ਹੁਣ ਨਹੀਂ ਮੁੜਨ ਪਿਛਾਂ ਲਜ ਮੁੜਾਂ, ਧੁੰਮ ਜਗਤ ਵਿਚ ਪਾਈ।
ਸ਼ਰਮ ਸਾਡੀ ਉਸ ਰਬ ਡਾਢੇ, ਜਿਨ ਇਹ ਪ੍ਰੀਤਿ ਬਣਾਈ।
ਹਾਕਮ ਸਿੰਘ ਚਲ ਰਾਹ ਇਸ਼ਕ ਦੇ, ਪ੍ਰੀਤ ਧੁਰਾਂ ਤੋਂ ਆਈ। ।੩੦।

ਅਲਫ ਉਹ ਯਾਰ ਯਾਰਾਂ ਦੇ ਬੇਲੀ, ਜਿਹੜੇ ਨਾਲ ਮੁਇਆਂ ਦੇ ਮਰਦੇ।
ਸੋਹਣੀ ਹੀਰ ਸੱਸੀ ਤੇ ਪੁੰਨੂੰ, ਗਰਕ ਹੋਏ ਵਿਚ ਧਰ ਦੇ।
ਧੰਨ ਉਹ ਸਿਦਕ ਤੇ ਸਿਦਕਾਂ ਵਾਲੇ, ਨਾਮ ਲਏ ਦੁਖ ਟਰਦੇ।
ਹਾਕਮ ਸਿੰਘ ਜਿਹੜੇ ਆਸ਼ਕ ਸੱਚ ਦੇ, ਲੈ ਦੋਜ਼ਕ ਨੂੰ ਤਰਦੇ। ੩੧।

ਯੇ ਯਾਰ ਨਦਾਨ ਜ਼ਮਾਨਾ ਦੁਸ਼ਮਣ, ਦਿਲ ਨੂੰ ਸਬਰ ਨਾ ਆਵੇ ।
ਇਕ ਪਲਕ ਦੇ ਦੇਖਣ ਬਾਝੋਂ, ਮੇਰਾ ਲਖ ਦਮ ਗੋਤੇ ਖਾਵੇ।
ਸਿਰ ਦੇਈਏ ਉਤੇ ਸ਼ੌਕ ਸੱਜਣ ਦੇ, ਜੇ ਇਸ਼ਕ ਵਲੋਂ ਰਹਿ ਆਵੇ।
ਹਾਕਮ ਸਿੰਘ ਇਹੋ ਰੀਤਿ ਇਸ਼ਕ ਦੀ, ਬੇਦ ਕਤੇਬਾਂ ਗਾਵੇ। ੩੨ ।

# ਬਾਵਾ ਗੁਲਾਬਦਾਸ

ਬਾਵਾ ਗੁਲਾਬਦਾਸ ਉਨ੍ਹੀਵੀਂ ਸਦੀ ਦਾ ਇਕ ਚਤੁਰ ਚਲਾਕ ਦਬੰਗ ਸਾਧ ਸੀ ਜਿਸ ਪਰਮਾਰਥ ਦਾ ਪ੍ਰਪੰਚ ਤਾਂ ਰਚਾਇਆ ਪਰ ਇਸ ਪਾਸੇ ਪੈਰ ਨਾ ਪਾਇਆ ਤੇ ਨਾ ਹੀ ਸਦਾਚਾਰਕ ਨੇਮਾਂ ਨੂੰ ਨਿਭਾਇਆ। ਵੇਦਾਂਤ ਦੇ ਮੰਤ੍ਰ 'ਅਹੰ' ਬ੍ਰਹਮਅਸਮਿ' ਦਾ ਪਾਠ, ਬਿਨਾਂ ਉਚੀ ਸੁੱਚੀ ਕਰਣੀ ਦੇ ਕਿੰਨਾ ਖਤਰਨਾਕ ਹੋ ਸਕਦਾ ਹੈ, ਇਹ ਗੁਲਾਬਦਾਸ ਦੀ ਗੁਲਾਬੀ ਕਹਾਣੀ ਤੋਂ ਜ਼ਾਹਰ ਹੈ। ਇਹ ਕਿਸੇ ਕਿਸਮ ਦੀ ਹਦਬੰਦੀ ਦੇ ਖਿਲਾਫ ਸੀ ਤੇ ਖੁਲਾਸਾ ਵਿਚਰ ਕੇ ਰਾਜ਼ੀ ਸੀ। ਇਹੋ ਖੁਲਾਸੀ ਬਿਰਤੀ ਇਸ ਨੂੰ ਵੇਸਵਾਵਾਂ ਦੇ ਵਿਭਚਾਰ ਤੇ ਸ਼ਰਾਬ ਦੇ ਖੁਮਾਰ ਵਿਚ ਲੈ ਡੁੱਬੀ। ਇਸ ਦੀ ਬਹੁਤੀ ਰਚਨਾ ਸਧੁਕੜੀ ਭਾਸ਼ਾ ਵਿਚ ਹੈ ਪਰ ਪੰਜਾਬੀ ਨੂੰ ਵੀ ਵਿਸਾਰਿਆ ਨਹੀਂ। ਸਭ ਥਾਂ ਇਹੋ ਸੁਰ ਗੂੰਜ ਦੀ ਹੈ :—

ਬਚਨ ਕਹੇ ਬੇਹਦ ਕੇ, ਬੇਹਦ ਸਮਝੈ ਕੋਇ
ਗੁਲਾਬਦਾਸ ਜੋ ਹਦ ਮੈਂ, ਤਿਸਕੋ ਸਮਝ ਨ ਹੋਇ।

ਗਿਆਨੀ ਗਿਆਨ ਸਿੰਘ ਜੀ ਇਸ ਦੇ ਸਮਕਾਲੀ ਸਨ, ਉਨ੍ਹਾਂ 'ਪੰਥ ਪ੍ਰਕਾਸ਼' ਦੇ ੧੧੪ ਵੇਂ ਨਿਵਾਸ ਵਿਚ ਗੁਲਾਬ ਦਾਸੀਆਂ ਦੀ ਆਪਣੇ ਅੱਖੀਂ ਵੇਖੀ ਸੁਣੀ ਜੋ ਗਾਥਾ ਲਿਖੀ ਹੈ, ਉਸਦਾ ਸਾਰੰਸ਼ ਇਥੇ ਦਿੰਦੇ ਹਾਂ।

ਗੁਲਾਬ ਸਿੰਘ ਦਾ ਜਨਮ ਤਰਨਤਾਰਨ ਲਾਗੇ ਪਿੰਡ ਰਟੌਲ ਵਿਚ ਹਮੀਰੇ ਜੱਟ ਦੇ ਘਰ ਮਾਤਾ ਦੇਸਾਂ ਦੀ ਕੁਖੋਂ ਮੱਘਰ ਸੁਦੀ ਪੰਚਮੀ 1809 ਈ. ਨੂੰ ਹੋਇਆ। ਪਹਿਲੇ ਖਾਲਸਾ ਫੌਜ ਵਿਚ ਜਾ ਨੌਕਰ ਹੋਇਆ। ਸਰ ਐਡਵਰਡ ਮੈਕਲੇਗਨ ਦੇ ਲਿਖਣ ਅਨੁਸਾਰ ਇਹ ਮਹਾਰਾਜਾ ਸ਼ੇਰ ਸਿੰਘ ਦੇ ਘੋੜ-ਸਵਾਰਾਂ ਵਿਚ ਸੀ।

ਸਿਖ ਰਾਜ ਦੇ ਅੰਤ ਪਿਛੋਂ ਇਹ ਗੰਡੀ ਵਿੰਡ ਵਾਲੇ ਸਾਧ ਹੀਰਾ ਦਾਸ ਉਦਾਸੀ ਦਾ ਜਾ ਚੇਲਾ ਹੋਇਆ। ਧਨੌਲੇ ਆ ਕੇ ਸਾਧੂ ਧਯਾਨ ਦਾਸ ਪਾਸੋਂ ਵਿਦਿਆ ਪੜ੍ਹੀ ਤੇ ਫਿਰ ਪ੍ਰਸਿਧ ਕਵੀਰਾਜ ਗਿਰਧਰ (ਹਰਿਦਾਸ) ਨਾਲ ਘੁੰਮਦਾ ਫਿਰਦਾ ਰਿਹਾ ਤੇ ਕਾਵਿ—ਰਚਨਾ ਦੀ ਚੇਟਕ ਲਗੀ। ਸੰਤ ਦੇਵਾ ਸਿੰਘ ਨਿਰਮਲੇ (ਕੁਰਖੇਤਰ) ਤੋਂ ਵੇਦਾਂਤ ਪੜ੍ਹਕੇ ਨਾਸਤਿਕ ਜੇਹਾ ਹੋ ਗਿਆ ਤੇ ਇਧਰ ਉਧਰ ਰਟਣ ਕਰਦਾ ਰਿਹਾ। ਕਿਸੇ ਲੰਮੇ ਚੱਕਰ ਵਿਚ ਦੁਆਰਕਾ ਨਿਕਲ ਗਿਆ, ਸੋਹਣਾ ਸੁਨੱਖਾ ਰਿਸ਼ਟ ਪੁਸ਼ਟ ਸੀ ਤੇ ਗੱਲਬਾਤ ਵਿਚ ਵੀ ਚਤੁਰ ਸੀ f ਉਥੋਂ ਮਸ਼ਕਾ ਮੰਡੀ ਦੀ ਕੰਜਰੀ ਇਸ ਤੇ ਮੋਹਤ ਹੋ ਗਈ। ਇਹ ਉਸ ਨੂੰ ਨਾਲ ਲੈ ਆਇਆ ਪਰ ਭਾਵੀ ਐਸੀ ਕਿ ਉਹ ਜਲਦੀ ਹੀ ਮਰ ਗਈ ਗਈ, ਤੇ ਉਸ ਦਾ ਸਾਰਾ ਪੈਸਾ ਤੇ ਗਹਿਣਾ ਗੱਟਾ ਇਸ ਦੇ ਕੋਲ ਰਹਿ ਗਿਆ। ਫਿਰ ਇਸ ਨੇ ਹਿੰਮਤ ਕਰਕੇ ਕਸੂਰ ਲਾਗੇ ਚੱਠਿਆਂ ਵਾਲੇ ਆਪਣਾ ਡੇਰਾ ਬਣਾ ਲਿਆ। ਰਾਜ ਭਾਗ ਦੇਖਿਆ ਹੋਇਆ ਸੀ, ਇਸ ਲਈ ਫਕੀਰੀ ਦਾ ਠਾਠ ਵੀ ਅਮੀਰੀ ਵਾਲਾ ਰਚਾਇਆ। ਇਹ ਕਲਗੀ ਜਿਗਾ ਸਜਾ ਕੇ ਗੱਦੀ ਉਤੇ ਬਹਿ ਕੇ ਬਾਕਾ ਇਦਾਦਰਬਾਰ ਲਾਉਂਦਾ ਤੇ ਕੰਜਰੀਆਂ ਦੇ ਮੁਜਰੇ ਕਰਾਉਂਦਾ। ਇਹ ਮਾਰਫਤ ਦੀਆਂ ਗਜ਼ਲਾਂ ਗਾਉਂਦੀਆਂ ਤੇ ਰਾਜ ਭਾਗ ਗੁਆ ਚੁਕੇ ਗੱਭਰੂਆਂ ਦਾ ਮਨ ਪਰਚਾਉਂਦੀਆਂ।

ਇਸ ਸਮੇਂ ਨਿਰੰਕਾਰੀ ਤੇ ਨਾਮਧਾਰੀ ਲਹਿਰ ਦੇ ਆਗੂ ਸੰਜੀਦਗੀ ਨਾਲ ਧਾਰਮਿਕ ਸੁਧਾਰਾਂ ਵਿਚ ਲਗੇ ਹੋਏ ਸਨ ਪਰ ਗੁਲਾਬਦਾਸ ਅਪਣਾ ਵੱਖਰੀ ਕਿਸਮ ਦਾ ਅਡੰਬਰ ਰਚਾ ਰਿਹਾ ਸੀ। ਇਹ ਧਰਮ ਦੇ ਬਾਹਰਲੇ ਕਰਮਕਾਂਡਾਂ ਦੇ ਖਿਲਾਫ ਹੀ ਪ੍ਰਚਾਰ ਨਹੀਂ ਸੀ ਕਰਦਾ ਸਗੋਂ ਉਸ ਦੀ ਸਾਰੀ ਮੰਨਤ ਮਰਯਾਦਾ ਦੇ ਹੀ ਵਿਰੁਧ ਸੀ। ਇਸ ਕਰਕੇ ਅਨੇਕਾਂ ਖੁਲ੍ਹ- ਖਿਆਲੀਏ ਵਿਭਚਾਰੀ ਵਿਕਾਰੀ ਇਸ ਦੇ ਦੁਆਲੇ ਆ ਇਕਠੇ ਹੋਏ ਤੇ ਇਹ ਸਾਰੇ ਲੋਕ ਮੌਜ-ਮੇਲੇ ਵਿਚ ਲਗ ਗਏ।

ਸ਼ਰਾਬ ਦੇ ਦੌਰ ਚਲਦੇ ਤੇ ਕੰਜਰੀਆਂ ਆਪਣੇ ਹਾਵ ਭਾਵ ਦਿਖਾਉਂਦੀਆਂ। ਇਕ ਗੁਜਰਾਂ ਵਾਲੇ ਦੀ ਕੰਜਰੀ ਪੀਰੋ ਵੀ ਇਥੇ ਆਉਣ ਲਗ ਪਈ, ਬਾਵਾ ਜੀ ਨਾਲ ਪ੍ਰੇਮ ਹੋ ਗਿਆ ਤੇ ਬਾਵਾ ਜੀ ਵੀ ਉਸ ਬਗੈਰ ਰਹਿ ਨ ਸਕੇ। ਪਰ ਉਸ ਦੇ

ਭੈਣ ਭਾਈ ਇਹ ਬਰਦਾਸ਼ਤ ਨਹੀਂ ਸੀ ਕਰਦੇ । ਜਰਨੈਲ ਇਲਾਹੀ ਬਖਸ਼ ਵੀ ਇਸ ਪੀਰੋ ਦਾ ਯਾਰ ਸੀ. ਉਸ ਨੇ ਇਸ ਦੇ ਭਾਈਆਂ ਨੂੰ ਕੁਝ ਬੰਦੇ ਦੇ ਕੇ ਚੜ੍ਹਾ ਲਿਆਂਦਾ, ਅਗੋਂ ਗੁਲਾਬ ਦਾਸ ਦੇ ਮੱਦਤੀ ਵੀ ਆ ਗਏ, ਟੱਕਰ ਹੋਈ, ਮਸਾਂ ਦੰਗਾ ਫਸਾਦ ਰੁਕਿਆ । ਅਖੀਰ ਪੀਰੋ ਪੱਕੇ ਤੌਰ ਤੇ ਗੁਲਾਬਦਾਸ ਕੋਲ ਹੀ ਟਿਕ ਗਈ ਤੇ ਦੋਵੇਂ ਐਸ਼ ਪ੍ਰਸਤੀ ਦਾ ਜੀਵਨ ਬਸਰ ਕਰਦੇ ਰਹੇ । 1872 ਈ. ਵਿਚ ਪੀਰੋ ਮਰ ਗਈ ਤੇ 1873 ਈ. ਭਾਦੋਂ ਸੁਦੀ ਦੁਆਦਸੀ ਨੂੰ ਬਾਵਾ ਗੁਲਾਬ ਦਾਸ ਵੀ ਦੇਹਾਂਤ ਪਾ ਗਿਆ । ਇਸ ਨੂੰ ਵਸੀਅਤ ਅਨੁਸਾਰ ਪੀਰੋ ਦੇ ਮਕਬਰੇ ਵਿਚ ਹੀ ਦਫ-ਨਾਇਆ ਗਿਆ ਤਾਂ ਕਿ ਜੋੜੀ ਵਿਚ ਭੰਗਣਾ ਨ ਪਵੇ ।

ਜੈਸਾ ਕਿ ਅਸਾਂ ਪਹਿਲੇ ਕਿਹਾ ਹੈ ਕਿ ਗੁਲਾਬਦਾਸ ਖੁਲ੍ਹ ਖਲਾਸੇ ਜੀਵਨ ਦਾ ਪ੍ਰਚਾਰ ਕਰਦਾ ਸੀ ਤੇ ਕਿਸੇ ਧਰਮ ਮਰਯਾਦਾ ਨੂੰ ਅੰਗੀਕਾਰ ਨਹੀਂ ਸੀ ਕਰਦਾ । ਇਹ ਸ਼ਰਾਬਾਂ ਉਡਾਉਂਦਾ, ਕੰਜਰੀਆਂ ਹੰਢਾਉਂਦਾ ਤੇ ਇਹ ਸਭ ਕੁਝ ਕਰ ਕਰਾਕੇ ਫਿਰ ਆਪਣੇ ਆਪ ਨੂੰ 'ਬ੍ਰਹਮ' ਅਖਵਾਉਂਦਾ । ਇਹੋ ਜੇਹੇ ਹੀ ਇਸ ਦੇ ਚੇਲੇ ਸਨ,* ਇਸ ਬਹੁਤੀ ਖੁਲ੍ਹ ਨੇ ਖਾਸੀ ਗੜਬੜ ਮਚਾਈ ਤੇ ਗੁਲਾਬਦਾਸੀਆਂ ਥਾਂ ਥਾਂ ਲੜਾਈ ਪਾਈ । ਅੰਤ ਅੰਗ੍ਰੇਜ਼ੀ ਸਰਕਾਰ ਨੂੰ ਸਖਤ ਕਾਰਵਾਈ ਕਰਨੀ ਪਈ । ਤੇ ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਨੇ ਵੀ ਅਜੇਹੇ ਨੌਸਰ-ਬਾਜ਼ਾਂ ਨੂੰ ਪੂਰੀ

———

*ਰਿੰਦ ਫਕੀਰ ਖਲਾਸਯੋ ਕੀ ਉਨ, ਸੰਗਤਿ ਕਰੀ ਵਧੇਰੀ
ਭਯੋ ਖੁਲਾਸਾ ਬਦਯੋ ਹੁਲਾਸਾ ਤਜੀ ਸ਼ਰ੍ਹਾ ਸਭ ਕੇਰੀ
ਚੰਚਲ ਚਿਤ ਚਤੁਰ ਥਾ ਚੋਖਾ, ਸੁੰਦ੍ਰ ਅਧਿਕ ਜਵਾਨੈ
ਸ਼ੀਰੀ ਸੁਖਨ ਪ੍ਰਕਾਰੀ ਭਾਰੀ, ਮੋਹਤ ਵਾਕ ਬਖਾਨੈ ।
ਕੀਰਤਨ ਕਥਾ ਠੌਰ ਨਿਤ ਮੁਜਰਾ, ਹੋਇ ਕੰਚਨੀ ਕੇਰੋ
ਚੋਰ ਧਾੜਵੀ ਲੋਗ ਤਾਂਹਿ ਢਿਗ, ਰਹਨੇ ਲਗੇ ਵਧੇਰੋ ।

[ਪੰਥ ਪ੍ਰਕਾਸ਼, ੧੧੪ ਨਿਵਾਸ

ਤਾਕਤ ਵਰਤਕੇ ਸਿੱਧਾ ਕੀਤਾ । ਸ਼ਰਾਰਤੀ ਤਾਂ ਇਹ ਸਨ ਹੀ । ਗੁਲਾਬਦਾਸ ਦੇ ਸੰਤਾਨ ਨਹੀਂ ਸੀ । ਇਸ ਲਈ ਕਿਸੇ ਘੁਮਾਰ ਦੇ ਲੜਕੇ ਸਾਹਿਬ ਸਿੰਘ ਨੂੰ ਇਸ ਆਪਣਾ ਪੁਤਰ ਬਣਾਇਆ ਤੇ ਨਾਮ ਹਰਗੋਬਿੰਦ ਰਖਕੇ ਗੱਦੀ ਉਤੇ ਬਹਾਇਆ। ਅੱਗੇ ਹਰਿਗੋਬਿੰਦ ਦੇ ਘਰ ਜੋ ਪੁਤਰ ਜੰਮਿਆ, ਉਸ ਦਾ ਨਾਮ ਤੇਗ ਬਹਾਦਰ ਰੱਖਿਆ । ਇਹੋ ਜੇਹੀਆਂ ਗੱਲਾਂ ਕੇਵਲ ਸਿਖਾਂ ਨੂੰ ਚਿੜਾਉਣ ਲਈ ਕਰਦੇ ਸਨ ਤੇ ਸਿਖਾਂ ਨੇ ਵੀ ਇਨ੍ਹਾਂ ਦੀ ਚੰਗੀ ਖਬਰ ਲਈ । ਅਖੀਰ ਸਿੰਘ ਸਭਾ ਲਹਿਰ ਦੇ ਪ੍ਰਭਾਵ ਨਾਲ ਗੁਲਾਬਦਾਸੀਏ ਆਪਣੇ ਆਪ ਖਤਮ ਹੋ ਗਏ ।

ਪਰ ਇਹ ਮੰਨਣਾ ਪੈਂਦਾ ਹੈ ਕਿ ਬਾਵਾ ਗੁਲਾਬਦਾਸ ਦਾ ਅਸਰ ਕਾਫੀ ਸੀ ਇਸ ਦਾ ਕਾਰਣ ਮਜ਼ਬੀ ਲੋਕਾਂ ਦੇ ਅੰਧ ਵਿਸ਼ਵਾਸ਼ੀ ਕਰਮਕਾਂਡਾਂ ਦਾ ਜਾਲ ਸੀ ਜਿਸ ਨੇ ਧਰਮ ਦੀ ਅਸਲੀਅਤ ਨੂੰ ਦਬਾ ਛਡਿਆ ਸੀ। ਗੁਲਾਬਦਾਸੀਏ ਇਨ੍ਹਾਂ ਅਡੰਬਰਾਂ ਦਾ ਵਿਰੋਧ ਕਰਦੇ ਸਨ, ਇਸੇ ਕਰਕੇ ਬਹੁਤੇ ਨੌਜੁਆਨ ਇਨ੍ਹਾਂ ਵਲ ਖਿਚੇ ਚਲੇ ਜਾਂਦੇ ਸਨ । ਸਿੰਘ ਸਭਾ ਲਹਿਰ ਦੇ ਕਈ ਆਗੂ ਪਹਿਲੇ ਗੁਲਾਬਦਾਸੀਏ ਹੀ ਸਨ ਜਿਵੇਂ ਕਿ ਗਿ. ਦਿਤ ਸਿੰਘ ਜੀ । ਪਰ ਇਨ੍ਹਾਂ ਦੇ ਭ੍ਰਿਸ਼ਟਾਚਾਰੀ ਜੀਵਨ ਨੇ ਐਸੀ ਘ੍ਰਿਣਾ ਪੈਦਾ ਕੀਤੀ ਕਿ ਹੌਲੀ ਹੌਲੀ ਸਭ ਭਲੇ ਬੰਦੇ ਇਸ ਮਤ ਨੂੰ ਛੱਡ ਗਏ ।

## ਰਚਨਾ

ਬਾਵਾ ਗੁਲਾਬਦਾਸ ਦੀਆਂ ਨਿਕੀਆਂ ਨਿਕੀਆਂ ਰਚਨਾਵਾਂ ਕਈ ਹਨ ਜਿਵੇਂ ਕਿ ਉਪਦੇਸ ਬਿਲਾਸ, ਗੁਲਾਬ ਚਮਨ, ਗੁਲਾਬ ਬਾਗ, ਗੁਲਾਬ ਗੀਤਾ, ਗੁਲਾਬ ਛਟੀ, ਸਰਬੰਗ, ਅਨੁਭਵ ਖੰਡਾ, ਅਨੁਭਵ ਗੁਰਜ, ਮੌਜ ਬਿਲਾਸ, ਬਚਨ ਮਾਲਾ, ਫਕਰਨਾਮਾ, ਨਸੀਹਤਨਾਮਾ, ਸੁਧਾ ਸਮੁੰਦ੍ਰ; ਬਿਗਯਾਨ ਸਮੁੰਦ੍ਰ, ਅਵਧੂਤ ਵਾਕ, ਸਿਹਰਫੀ, ਕਾਫੀਆਂ, ਪੈਂਤੀਸੀ, ਥਿਤੀ. ਪਟੀ, ਮਾਤ੍ਰਾ ਆਦਿ ।

'ਉਪਦੇਸ਼ ਬਿਲਾਸ' ਵਾਰਤਕ ਗ੍ਰੰਥ ਹੈ ਜਿਸ ਵਿਚ ਇਸ ਦਾ ਪੁੱਤਰ ਹਰਿਗੋਬਿੰਦ, ਪ੍ਰਸ਼ਨ ਕਰਦਾ ਤੇ ਇਹ ਅੱਗੋਂ ਉਤਰ ਦਿੰਦਾ ਹੈ, ਜ਼ਿਆਦਾਤਰ ਵੇਦਾਂਤੀ ਵਿਚਾਰਧਾਰਾ ਦੀ ਚਰਚਾ ਹੈ। ਬਾਕੀ ਰਚਨਾਵਾਂ ਛੰਦਾਬੰਦੀ ਵਿਚ ਤੇ ਸਾਧਭਾਸ਼ਾ

ਭਾਸ਼ਾ ਵਿਚ ਹਨ। ਗੁਲਾਬ ਦਾਸ ਪਾਸ ਕਈ ਚੰਗੇ ਪੜ੍ਹੇ ਲਿਖੇ ਲਿਖਾਰੀ ਕਵੀ ਵੀ ਰਹਿੰਦੇ ਸਨ ਤੇ ਕਿਸ਼ਨ ਸਿੰਘ ਆਰਿਫ ਇਨ੍ਹਾਂ ਵਿਚੋਂ ਇਕ ਸੀ। ਇਸੇ ਨੇ ਯਤਨ ਕਰ ਕੇ ਪਹਿਲੇ ਪਹਿਲ ਭਾਈ ਝੰਡਾ ਸਿੰਘ ਦੇ ਅਕਾਲ ਯੰਤ੍ਰ (ਅੰਮ੍ਰਿਤਸਰ) ਨਾਮੀ ਪੱਥਰ ਦੇ ਛਾਪੇ ਵਿਚ ਗੁਲਾਬਦਾਸ ਦੀਆਂ ਕੁਝ ਚੀਜ਼ਾਂ ਛਪਵਾਈਆਂ। ਇਹ ਗੱਲ 1882-83 ਦੀ ਹੈ। ਕੁਝ ਛਪ ਗਈਆਂ ਤੇ ਕੁਝ ਹੱਥਲਿਖਤ ਰੂਪ ਵਿਚ ਹੀ ਰਹਿ ਗਈਆਂ।

ਗੁਲਾਬਦਾਸ ਦੀਆਂ ਰਚਨਾਵਾਂ ਖਰੜੇ ਭਾਸ਼ਾ ਵਿਭਾਗ,(195,196) ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ(-727)ਤੇ ਗੁਰੂਨਾਨਕ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਜੋ ਮਿਲਦੇ ਹਨ,ਉਹ ਕਚਘਰੜ ਲਿਖਾਰੀਆਂ ਦੇ ਲਿਖੇ ਹੋਏ ਹਨ। ਜਾਪਦਾ ਹੈ, ਉਸ ਨੂੰ ਕੋਈ ਚੰਗਾ ਖੁਸ਼ਨਵੀਸ ਨਹੀਂ ਮਿਲਿਆ ਤੇ ਉਤਾਰੇ ਵੀ ਘੱਟ ਹੀ ਹੋਏ ਹਨ।

ਇਕ ਪੀਰੋ ਕੰਜਰੀ ਦੇ ਨਾਂ ਦੀ ਸੀਹਰਫੀ ਮਿਲਦੀ ਹੈ। ਇਕ ਬਾਵੇ ਨਾਲ ਸਾਝੀ ਸੀਹਰਫੀ ਵੀ ਹੈ। ਇਸ ਨੂੰ ਕੁਝ ਖੋਜੀਆਂ ਪੰਜਾਬੀ ਦੀ ਪਹਿਲੀ ਕਵਿੱਤਰੀ ਘੋਸ਼ਿਤ ਕੀਤਾ ਹੈ ਲੇਕਿਨ ਇਹ ਠੀਕ ਨਹੀਂ। ਬਾਵੇ ਪਾਸ ਕਈ ਕਵੀ ਰਹਿੰਦੇ ਸਨ ਤੇ ਉਹ ਆਪ ਵੀ ਕਾਵਿ ਰਚਨਾ ਕਰਦਾ ਸੀ। ਜੇ ਕਿਸੇ ਮਨਚਲੇ ਨੇ ਪੀਰੋ ਦੇ ਨਾਂ ਤੇ ਸਿਹਰਫੀ ਜੋੜ ਦਿਤੀ ਜਾਂ ਫਿਰ ਕੋਈ ਕਾਫੀ ਲਿਖ ਦਿਤੀ, ਤਾਂ ਇਸ ਨਾਲ ਪੀਰੋ ਕਵਿੱਤਰੀ ਨਹੀਂ ਬਣ ਗਈ। ਸੀਹਰਫੀ ਇਉਂ ਚਲਦੀ ਹੈ—

ਅਲਫ ਆਇ ਮਤੂਬ ਦਾ ਦਰਸ ਪਾਯਾ, ਸਈਆਂ ਰੋਂਦੀਆਂ ਘਰਾਂ ਨੂੰ ਘੱਲੀਆਂ ਮੈਂ
ਸੱਚਾ ਤਉਰ ਮਬੂਬ ਦਾ ਦੇਖਣੇ ਨੂੰ, ਬਦੀਆਂ ਕੁਲ ਜਹਾਨ ਦੀਆਂ ਝੱਲੀਆਂ ਮੈਂ
ਕੱਚਾ ਤੰਦ ਮੈਂ ਨੇਮ ਦਾ ਤੋੜਿਆ ਈ, ਹੁਣ ਆਇ ਅਨੇਮੀਆਂ ਰਲੀਆਂ ਮੈਂ
ਪੀਰੋ ਪੀਰ ਫਕੀਰ ਦੀ ਸਿਖ ਲਈ, ਜਨਮ ਮਰਣ ਦੇ ਵਹਣ ਤੇ ਠੱਲ੍ਹੀਆਂ ਮੈਂ।

ਇਸ ਬਿਆਨ ਤੋਂ ਇਹ ਅਨੁਮਾਨ ਕਰਨਾ ਠੀਕ ਨਹੀਂ ਕਿ ਪੀਰੋ ਕਿਸੇ ਪਰਮ ਪਦ ਨੂੰ ਪਹੁੰਚ ਗਈ ਸੀ ਜਾਂ ਕਾਵਿ-ਉਡਾਰੀਆਂ ਲਾ ਰਹੀ ਸੀ। ਇਹ ਸਭ ਚੇਲਿਆਂ ਦੀ ਕਾਰਸਤਾਨੀ ਸੀ। ਗੁਲਾਬਦਾਸ ਦੀ ਰਚਨਾ ਦਾ ਨਮੂਨਾ ਇਸ ਪਰਕਾਰ ਹੈ—

'ਗੁਲਾਬ ਚਮਨ' ਵਿਚੋਂ

ਕੋਟੜਾ

ਫਕਰਾ ! ਹਈ ਫਕੀਰੀ ਔਖੀ, ਕਰਨੀ ਪਰੇ ਸਬੂਰੀ ਰੇ
ਜੈਸੇ ਤਾੜ ਊਚ ਤੇ ਊਚੀ, ਸਰਬ ਬਿਰਖ ਤੇ ਦੂਰੀ ਰੇ
ਚੜ੍ਹ ਹੈਂ ਖਾਵੇਂ ਪ੍ਰੇਮ ਫਲਾਂ ਕੋ, ਗਿਰਹੈਂ ਚਕਨਾਚੂਰੀ ਰੇ
ਬਰਨਾਸ੍ਰਮ ਤੀਨ ਲਾਜ ਤੇ, ਹੋਸੀ ਪਾਕ ਜ਼ਰੂਰੀ ਰੇ
ਚੜ੍ਹੋ ਮਹੱਲ ਪੀਆ ਕੇ ਊਚੇ, ਰਾਵੇ ਸੇਜ ਹਜ਼ੂਰੀ ਰੇ
ਦਾਸ ਗੁਲਾਬ ਫਕੀਰੀ ਐਸੇ, ਜੇਕਰ ਉਤਰੇ ਪੂਰੀ ਰੇ ।੧।

ਹਿੰਦੂ ਤੁਰਕ ਕੌਨ ਕੋ ਕਹੀਏ, ਵਸਤੂ ਏਕ ਅਨਾਦੀ ਰੇ
ਭੇਖ ਪੰਥ ਮੈਂ ਪੱਛ ਬਾਦ ਬਹੁ, ਕਰ ਹੈ ਜੋ ਨਰ ਬਾਦੀ ਰੇ
ਆਪ ਸਲਾਹੇ ਔਰ ਨਿਖੇਧੇ, ਨਿੰਦਕ ਕੀ ਯਹ ਵਾਦੀ ਰੇ
ਸੰਤ ਬੇਨੁਵਾ ਨਿੰਦੇ ਹੈ ਨਰ, ਤਮੋ ਬੁਧਿ ਜਹਾਂ ਛਾਦੀ ਰੇ
ਸੰਤਾਂ ਸੇਤੀ ਦੁਸ਼ਟਪਣਾ ਨਰ ਕਰਹੈ ਜੌਨ ਬਿਖਾਧੀ ਰੇ
ਦਾਸ ਗੁਲਾਬ ਸੁ ਨਿੰਦਕ ਜਰਹੈਂ, ਸੰਤਾਂ ਦੇ ਘਰਿ ਸ਼ਾਦੀ ਰੇ ।੨।

ਸ਼ੀਸ ਮਹਲ ਦੇ ਕੁੱਤੇ ਨਿੰਦਕ, ਕਯੋਂ ਕਰ ਭੌਂਕੇ ਨਾਹੀ ਰੇ
ਅਪਨੇ ਰੂਪ ਚਉਫੇਰੇ ਦੀਸੇਂ, ਝਈਆਂ ਲੈ ਲੈ ਧਾਹੀ ਰੇ
ਭੌਂਕ ਭੌਂਕ ਥੱਕ ਜਾਵੇਂ ਪਾਛੈ, ਸੁੱਤੇ ਪਏ ਬੜਾਂਹੀ ਰੇ
ਦੂਰ ਦੂਰ ਕਰ ਦੁਰਕਾਰੋ ਨਿੰਦਕ, ਆਪੇ ਹੀ ਮਰ ਜਾਂਹੀ ਰੇ
ਅਗੇ ਨਿੰਦਕ ਛੂਟੈਂ ਨਾਹੀ, ਦੋਜ਼ਕ ਭਾਹ ਜਲਾਂਹੀ ਰੇ
ਦਾਸ ਗੁਲਾਬ ਕਹੈ ਫਿਰ ਨਿੰਦਕ, ਸੂਕਰ ਜੂਨਿ ਪਵਾਂਹੀ ਰੇ ।੩।

ਭੇਖ ਧਾਰ ਕਰਿ ਭੇਖੀ ਭੂਲੇ, ਪੁਰਖ ਅਲੇਖ ਨ ਪਾਏ ਰੇ
ਬੇਦ ਪਾਠ ਮੈਂ ਪੰਡਿਤ ਭੂਲੇ, ਖੋਜ ਬਿਨਾ ਬਹੁ ਗਾਏ ਰੇ
ਪੌਣ ਚਾੜ੍ਹ ਕਰ ਜੋਗੀ ਭੂਲੇ, ਜੜੇ ਸੁੰਨ ਹੋਇ ਜਾਇ ਰੇ

ਤਪੀਏ ਤਪ ਕਰਿ ਭੂਲੇ ਸਗਲੇ, ਬਿਰਥਾ ਦੇਹਿ ਤਪਾਏ ਰੇ
ਨੂਣ ਛਾਡ ਕਰ ਭੂਲੇ ਕੇਤੇ, ਰਸਨਾ ਸਾਦ ਗਵਾਏ ਰੇ
ਦਾਸ ਗੁਲਾਬ ਪਖੰਡ ਸਭੀ ਯਹ, ਭੂਲੇ ਭਟਕਾਂ ਖਾਏ ਰੇ ।੪।

ਲੋਕ ਦਿਖਾਵਾ ਰੋਜ਼ੇ ਰਾਖੈਂ, ਸਰਘੀ ਚਾ ਗਟਕਾਏਂ ਰੇ
ਬਰਤ ਰਾਖਹੈਂ ਲੋਕ ਦਿਖਾਵਾ, ਫਲੋਹਾਰ ਛਪਿ ਖਾਏਂ ਰੇ
ਤੁਰਕ ਲਿੰਗ ਤੇ ਮੂਛ ਕਟੈ ਹੈਂ, ਆਣ ਕਤੇਬੀ ਆਏਂ ਰੇ
ਹਿੰਦੂ ਭੂਲੇ ਚੋਟੀ ਜੰਞੂ, ਬੇਦੇ ਆਨਿ ਫਸਾਏ ਰੇ
ਸਰਬ ਸੁਆਮੀ ਭੂਲ ਕਰ ਮੂਰਖ, ਅਪਣੇ ਰਾਹ ਚਲਾਏ ਰੇ
ਦਾਸ ਗੁਲਾਬ ਉਰੇ ਹੀ ਅਟਕੇ, ਭੂਲੇ ਭਟਕਾਂ ਖਾਏ ਰੇ ।੫।

ਗੋਰ ਮਸੀਤਾਂ ਮੁਸਲੇ ਪੂਜੇਂ, ਜ਼ਬਾਂ ਰਹੀਮ ਉਚਾਰੇ ਹੈਂ
ਮੜ੍ਹੀ ਮਾਟ ਕੋ ਹਿੰਦੂ ਪੂਜੇ, ਰਸਨਾ ਰਾਮ ਪੁਕਾਰੇ ਹੈਂ
ਗੰਗਾ ਕੋ ਸਭ ਹਿੰਦੂ ਜੈ ਹੈਂ, ਮੱਕੇ ਤੁਰਕ ਪਧਾਰੇ ਹੈਂ
ਏਕ ਨੈਨ ਤੇ ਕਾਣੇ ਮੁਸਲੇ, ਹਿੰਦੂ ਅੰਧੇ ਸਾਰੇ ਹੈਂ
ਗਯਾਨਵਾਨ ਨ ਅੰਨ੍ਹੇ ਕਾਣੇ, ਤੁਰਕ ਹਿੰਦੂ ਤੇ ਨਯਾਰੇ ਹੈਂ
ਦਾਸ ਗੁਲਾਬ ਬਿਹੱਦ ਭਏ, ਵਹੁ ਹੱਦਾਂ ਮਾਹਿ ਨਿਕਾਰੇ ਹੈਂ ।੬।

ਤੁਰਕ ਹਿੰਦ ਕਾ ਬਾਦ ਨ ਹਮਰੇ, ਬਰਨ ਆਸ੍ਰਮ ਨ ਕੋਈ ਰੇ
ਤੀਨ ਲਾਜ ਪਰ ਆਸਣੁ ਹਮਰਾ, ਗ੍ਰਿਹਣ ਤਿਆਗ ਨ ਦੋਈ ਰੇ
ਸੂਛਮ ਥੂਲ ਨਿਰੰਤਰ ਐਸੇ, ਸੁਪਨ ਬਿਖੈ ਜਯੋਂ ਹੋਈ ਰੇ
ਜੀਵਨ ਮੁਕਤ ਬਿਦੇਹ ਹਮਾਰੇ, ਅਨਿਕ ਰੂਪ ਹਉਂ ਸੋਈ ਰੇ
ਸੰਤ ਅਸੰਤ ਨ ਭੇਦ ਹਮਾਰੇ, ਈਸ਼ਰ ਜੀਵ ਨ ਕੋਈ ਰੇ
ਦਾਸ ਗੁਲਾਬ ਪਛਾਨੈ ਗੁਰਮੁਖਿ, ਸੋਈ ਰੇ ਹਉਂ ਸੋਈ ਰੇ ।੭।

ਏਕ ਸਿਧ ਦੁਇ ਸਿਧ ਸਾਦਕਾ, ਤੀਨ ਕੁਟੰਬਾਚਾਰੀ ਰੇ
ਚਾਰ ਜਮਾਤੀ ਪਾਂਚ ਲਸ਼ਕਰਾ, ਬਹੁਤੇ ਮਿਲੈ ਖੁਆਰੀ ਰੇ

ਤਾਂ ਤੇ ਜੋਗੀ ਰਹੇ ਅਕੇਲਾ, ਸੋਹੰ ਸਰਬ ਨਿਹਾਰੀ ਰੇ
ਸੋਹੰ ਜਾਨ ਭਯੋ ਮਤਵਾਰਾ, ਬਿਚਰੇ ਇਛਾਚਾਰੀ ਰੇ
ਭੌਰ ਜਿਵੇਂ ਨਿਰਲੇਪ ਰਹੈਂ ਸਭ ਸੂੰਘ ਫੂਲ ਕੀ ਵਾਰੀ ਰੇ
ਦਾਸ ਗੁਲਾਬ ਅਲੇਪ ਰਹੇ ਤਯੋਂ ਹਰ ਹਾਲੇ ਸੰਸਾਰੀ ਰੇ ।੮।

ਮਮ ਮੇਰਾ ਨ ਹਮਰੇ ਮਾਂਹੀ, ਕੋਇ ਨ ਵੈਰੀ ਮੀਤਾ ਰੇ
ਸਾਂਝ ਨ ਬਰਨ ਆਸ੍ਰਮ ਕਿਸੇ ਸਿਉਂ, ਭੇਖ ਨਹੀਂ ਕੋ ਕੀਤਾ ਰੇ
ਹਮਰਾ ਕੋਇ ਨ ਹਮੇ ਕਿਸੀ ਕੇ, ਗ੍ਰੇਹੀ ਨਾਹਿ ਅਤੀਤਾ ਰੇ
ਫਾਕੇ ਮਾਂਹਿ ਸਬੂਰੀ ਫੱਕਰਾਂ, ਮਸਤ ਪਿਆਲਾ ਪੀਤਾ ਰੇ
ਹਮੇ ਕੁਰਾਹੀ ਕਾਫਰ ਬਿਗਰੇ, ਢਾਹਿ ਜਗਤ ਕੀ ਰੀਤਾ ਰੇ
ਦਾਸ ਗੁਲਾਬ ਅਜਾਤ ਭਏ ਹਉਂ, ਮਿਲ ਕਰਿ ਅਪਨੇ ਮੀਤਾ ਰੇ ।੯।

ਸੰਤ ਪਰਮੇਸ਼ਰ ਭੇਦ ਨਹੀਂ ਰੇ, ਬੇਦ ਸੰਤ ਕੋ ਗਾਂਵੇ ਹੈ
ਹਰ ਹਾਲ ਮੈਂ ਮਸਤ ਭਏ ਪਰ ਜੋ ਮਰਜ਼ੀ ਮੈਂ ਆਂਵੇ ਹੈ
ਕੈ ਲੀਰਾਂ ਕੈ ਸ਼ਾਲ ਦੁਸ਼ਾਲੇ, ਕੈ ਰੋਵੈ ਕੈ ਗਾਂਵੇ ਹੈ
ਅਖੇਂ ਬੰਗਲੀਂ ਸੀਸ਼ ਮਹਲ ਮੈਂ ਅਖੀ ਕਰੀਰਾਂ ਛਾਂਵੇ ਹੈ
ਖੰਡੂ ਖੀਰਾਂ ਭੋਗੇ ਹੈਂਕੈ, ਟੁਕੜਾ ਹਾਥਿ ਨ ਆਵੇਂ ਹੈ
ਦਾਸ ਗੁਲਾਬ ਪ੍ਰਸੰਨ ਤਿਸੈ ਮੈਂ, ਜੈਸਾ ਹਾਲੁ ਬਿਤਾਵੇ ਹੈ ।੧੦।

ਸੰਤ ਪਰਮੇਸ਼ਰ ਭੇਦ ਨਹੀਂ ਰੇ, ਦੇਖੋ ਬੇਦ ਬੀਚਾਰੀ ਰੇ
ਅਖੇ ਨਵਿਰਤ ਨਿਮਾਣੇ ਰਹਸੇਂ, ਅਖੇ ਪ੍ਰਵਿਰਤਿ ਪਸਾਰੀ ਰੇ
ਅਖੇ ਤ ਪਰਮ ਗਿਆਨ ਕਰੇ ਹੈਂ, ਅਖੇ ਤੁ ਲੋਕਾਚਾਰੀ ਰੇ
ਅਖੇ ਤੁ ਜੰਗਲ ਫਿਰੈਂ ਅਕੇਲੇ, ਅਖੇ ਤੁ ਮਾਹਿ ਬਾਜ਼ਾਰੀ ਰੇ
ਅਖੇ ਨਾਰਿ ਕੋ ਦੂਰ ਤਿਆਗੈਂ, ਅਖੇ ਤੁ ਮੈਥੁਨ ਨਾਰੀ ਰੇ
ਦਾਸ ਗੁਲਾਬ ਨ ਹਾਣ ਲਾਭ ਤਹਿਂ, ਸੰਤਾਂ ਖੇਲ ਨਿਆਰੀ ਰੇ ।੧੧।